## ਪ੍ਰਸਿੱਧ ਅਸਲੀ, ਵੱਡਾ

## ਸਿਲਸਿਲਾ ਜੌਹਿਰ ਖ਼ਾਲਸਾ ਨੰਬਰ ੪

# ਰਾਜ ਖ਼ਾਲਸਾ

## ਸ਼ੇਰਿ ਪੰਜਾਬ

## ਮਹਾਰਾਜੇ ਰਣਜੀਤ ਸਿੰਘ ਬਹਾਦਰ ਅਤੇ ਸਰਦਾਰ ਹਰੀ ਸਿੰਘ ਨਲੂਏ ਦਾ ਸੰਪੂਰਨ ਬ੍ਰਿਤਾਂਤ

ਜਿਸ ਵਿਚ

ਮਹਾਰਾਜੇ ਰਣਜੀਤ ਸਿੰਘ ਦਾ ਤਖ਼ਤ ਲਾਹੌਰ ਤੇ ਬੈਠ ਕੇ ਸਾਰੇ ਪੰਜਾਬ ਦੇਸ਼ ਨੂੰ ਆਪਣੇ ਕਬਜੇ ਕਰ ਲੈਣਾ ਅਤੇ ਬੜੇ ਬੜੇ ਜਬਰ ਜੰਗ ਕਿਲੇ ਫਤਹਿ ਕਰਨੇ, ਸਾਰੇ ਦੇਸ਼ ਨੂੰ ਇਕ ਝੰਡੇ ਹੇਠ ਲਿਆ ਕੇ ਦੇਸ਼ ਵਿਚ ਅਮਨ




ਕਾਇਮ ਕਰਨਾ। ਸਰਦਾਰ ਹਰੀ ਸਿੰਘ ਨਲੂਏ ਅਤੇ ਅਕਾਲੀ ਫੂਲਾ ਸਿੰਘ ਜੀ ਦੀ ਬਹਾਦਰੀ, ਖਾਲਸੇ ਦੇ ਰਾਜ ਪ੍ਰਤਾਪ ਦੇ ਰੰਗ ਇਤਿਯਾਦਿਕ ਅਨੇਕ ਪ੍ਰਸੰਗ ਵਰਨਣ ਹੇਠ

ਰਚਿਤ

**ਭਾਈ ਕਰਤਾਰ ਸਿੰਘ ਜੀ ਗ੍ਯਾਨੀ ਕਲਾਸਵਾਲੀਏ**

ਗ੍ਰੰਥੀ ੪੭ ਸਿੱਖ ਨੇ ਬੜੀ ਮਿਹਨਤ ਨਾਲ ਤਿਆਰ ਕੀਤਾ
ਅਤੇ ਇਸ ਦੇ ਸਭ ਹੱਕ ਹਕੂਕ ਸ੍ਰ. ਕਰਤਾਰ ਸਿੰਘ ਫਰਮ ਲੱਧਾ ਸਿੰਘ ਕਰਤਾਰ ਸਿੰਘ
ਅੰਮ੍ਰਿਤਸਰ ਦੇ ਪਾਸੋਂ ਸਦਾ ਲਈ ਲੈ ਲਏ ਹਨ।



ਪ੍ਰਕਾਸ਼ਕ-

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ।

**RAAJ KHAALSAA**

by

Bhai Kartar Singh

ISBN : 81-7601-501-6

ਦੂਜੀ ਐਡੀਸ਼ਨ ਫਰਵਰੀ 2003

ਭੇਟਾ : 150–00





ਪ੍ਰਕਾਸ਼ਕ :-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਫੋਨ : (0183) 2542346, 2547974, 2557973

ਫੈਕਸ : (0183) 2542346

E-mail : csjs@jla.vsnl.net.in

Visit our Website : www.csjs.com



(Printed In India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003, 395774*



# ਰਾਜ ਖ਼ਾਲਸਾ



ਚਿੱਤਰ

## ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਸਾਹਿਬ

ਸਾਹਸੀ, ਉਦਾਰ ਲੜਵੱਯਾ, ਪਰਤਾਪੀ ਸਖੀ, ਸ਼ਰਧਾਲੂ, ਕੋਟ ਅਕਲ ਤੇ ਦਾਨਾਈ ਦਾ।
ਆਦਲ ਮੁਦਬਰ, ਪੰਜਾਬ ਦਾ ਸ਼ਿਰਾਜਾ ਬੰਨ, ਕਾਬਿਲ ਗੁੰਜਾਰਾ ਜਿਦੇ ਨਾਮਦੀ ਦੁਹਾਈ ਦਾ।
ਗੁਰੂ ਦਸ਼ਮੇਸ਼ ਦੀ ਹਜੂਰੀ ਵਿਚ ਝੂਲੇ ਜਿਦਾ, ਅਟਲ ਨਿਸ਼ਾਨ, ਬਸ ਆਪਣੀ ਘੁਨਾਈ ਦਾ।
ਖਾਲਸੇ ਦੀ ਜਾਨ, ਸਿਖੀ ਸੇਵਕੀ ਦੀ ਸ਼ਾਨ, ਰਣਜੀਤ ਸਿੰਘ ਸ਼ੇਰ, ਅਣਖੀਲਾ ਲਾਲ ਮਾਈ ਦਾ।

ੴ ਸਤਿਗੁਰ ਪ੍ਰਸਾਦਿ ॥

## ਜੌਹਰ ਖਾਲਸਾ ਦਾ ਚੌਥਾ ਹਿੱਸਾ



# ਰਾਜ ਖਾਲਸਾ





ਦੋਹਿਰਾ— ਆਦਿ ਪੂਰਖ ਪਰਮਾਤਮਾ ਦੀਨ ਦਿਆਲ ਕ੍ਰਿਪਾਲ।
ਪੂਰੋ ਮੇਰੀ ਆਸ ਕੋ ਸਿਰਜਣ ਹਾਰ ਗੁਪਾਲ॥

----

ਅਕਾਲ ਪੁਰਖ ਅੱਗੇ ਬੇਨਤੀ

ਤੂੰ ਦੀਨ ਦਿਆਲ ਕ੍ਰਿਪਾਲ ਸਾਮੀ ਮੈਨੂੰ ਕਰਕੇ ਦੈਯਾ ਨਿਹਾਲ ਕਰ ਦੇਹ
ਤੇਰੇ ਘਰ ਘਾਟਾ ਕਿਸੇ ਗਲਦਾ ਨਹੀਂ ਘਾਟਾ ਦਾਸਦਾ ਪੂਰਾਦਜ਼ਾਲਕਰ ਦੇਹ
ਤੇਰੇ ਭਰੇ ਭੰਡਾਰ ਨੇ ਤਾਕਤਾਂ ਦੇ ਮੇਰੀ ਬੁਧ ਨੂੰ ਸੂਧ ਗੋਪਾਲ ਕਰ ਦੇਹ
ਮੇਰੀ ਕਲਮ ਦੇ ਵਿਚ ਤੂੰ ਬਰਕਤਾਂ ਦੇਹ ਮੇਰੇ ਦਿਲਦੇ ਡੂੰਘੇ ਖਿਆਲ ਕਰ ਦੇਹ
ਮੈਨੂੰ ਸ਼ਾਇਰੀ ਦੀ ਪੂਰੀ ਦੇ ਹਿੰਮਤ ਪੂਰਾ ਸਿਲਸਿਲਾ ਏਹ ਤਤਕਾਲ ਕਰ ਦੇਹ
ਦੋਸ਼ ਵਿਘਨ ਸਾਰੇ ਮੇਰੇ ਸਾਈਂ ਪਜਾਰੇ ਦੂਰ ਆਪਣੀ ਦਯਾ ਦੇ ਨਾਲ ਕਰ ਦੇਹ
ਮੈਂ ਕੰਗਾਲ ਦੇ ਹਾਲ ਤੇ ਰਹਿਮ ਕਰੀਂ ਤੂੰਅਕਾਲ ਮੈਨੂੰ ਮਾਲਾਮਾਲ ਕਰ ਦੇਹ
ਜਾਣੀ ਜਾਣ ਭਗਵਾਨ ਕਰਤਾਰ ਸਿੰਘਾ ਪੂਰਾ ਵਾਹਿਗੁਰੂ ਮੇਰਾ ਸੁਾਲਕਰ ਦੇਹ

ਤਥਾ

ਮੈਂ ਅੰਜ਼ਾਨ ਗਜ਼ਾਨ ਨ ਵਿਚ ਮੇਰੇ ਵਡੇ ਕੰਮ ਤਾਈਂ ਹੱਥ ਪਾ ਬੈਠਾ
ਪੱਲੇ ਕੌਡੀਆਂ ਦੂੰਹ ਦੀ ਰੀਸ ਨਹੀਂ ਸੀ ਛੇਰ ਹੀਰਿਆਂ ਦੀ ਸਾਈ ਲਾ ਬੈਠਾ
ਜ਼ੋਰ ਨਹੀਂ ਸੀ ਸੇਰ ਦੇ ਚੁਕਨੇ ਦਾ ਸਿਰ ਵਡੇ ਪਹਾੜ ਨੂੰ ਡਾਹ ਬੈਠਾ
ਮਣਕੇ ਕੱਚ ਦੇ ਪਰਖਣੇ ਜਾਣਦਾ ਨ ਲੱਤ ਜਵਾਹਰੀਆਂ ਵਿਚ ਅੜਾ ਬੈਠਾ
ਤਰ ਢਾਬ ਦੇ ਵਿਚ ਨ ਜਾਣਦਾ ਸਾਂ ਬੇੜਾ ਵਿਚ ਸਮੁੰਦਰ ਚਲਾ ਬੈਠਾ

ਕੁਕੜ ਵਾਂਗ ਥੋੜ੍ਹਾ ਉਡ ਸਕਦਾ ਨ ਹੰਸਾ ਨਾਲ ਉਡਾਰੀਆਂ ਲਾ ਬੈਠਾ
ਮੈਂ ਬੇਤਾਕਤਾ ਤੂੰ ਵਾਲੀ ਤਾਕਤਾਂ ਦਾ ਤੇਰਾ ਆਸਰਾ ਹਾਂ ਤਕਾ ਬੈਠਾ
ਪੂਰੀ ਕਰੀਂ ਮੁਰਾਦ ਕਰਤਾਰ ਸਿੰਘ ਦੀ ਤੇਰੇ ਦਰ ਉੱਤੇ ਸਾਈਂ ਆ ਬੈਠਾ

ਉਸਤਤ ਸ੍ਰੀ ਸਤਿਗੁਰ ਜ਼ੀ

ਕਰ ਬੰਦਨਾਂ ਧਰਕੇ ਸੀਸ ਚਰਨੀ ਗੁਰ ਰੂਪ ਕਰਤਾਰ ਦਾ ਨੂਰ ਆਏ
ਲੈਕੇ ਖਾਸ ਅਕਾਲ ਦੇ ਹੁਕਮ ਆਏ ਰਬੀ ਬਰਕਤਾਂ ਨਾਲ ਭਰਪੂਰ ਆਏ
ਦੁਨੀਆਂ ਵਿਚ ਅੰਧੇਰ ਦੇ ਭਟਕਦੀ ਸੀ ਗੁਰੂ ਲੈ ਪ੍ਰਕਾਸ਼ ਜਹੂਰ ਆਏ
ਆਏ ਆਖਰੀ ਗੁਰੂ ਪੈਗੰਬਰੀ ਲੈ ਜਗ ਤਾਰਨੇ ਲਈ ਜ਼ਰੂਰ ਆਏ
ਦਾਰੂ ਨਾਮ ਦਾ ਲੈਕੇ ਕਲੂ ਅੰਦਰ ਦੁਖ ਦੁਖੀਆਂ ਦੇ ਕਰਨ ਦੂਰ ਆਏ
ਗੁਰੂ ਮੇਲਨੇ ਆਏ ਵਿਛੁੰਨਿਆਂ ਨੂੰ ਦਰਗਾਹੀ ਬਸੀਠ ਮਜਜ਼ੂਰ ਆਏ
ਓਹਨਾਂ ਬੰਦਿਆਂ ਦੇ ਪਾਪ ਗਏ ਕਟੇ ਰਿਦੇ ਸ਼ੁਧ ਜੋ ਗੁਰੂ ਹਜ਼ੂਰ ਆਏ
ਓਹ ਮੁਕਤ ਹੋ ਗਏ ਕਰਤਾਰ ਸਿੰਘਾ ਸ਼ਰਨ ਗੁਰਾਂ ਜੋ ਤਿਆਗ ਗਰੂਰ ਆਏ

ਤਥਾ

ਗੁਰੂ ਲੈ ਦਰਗਾਹ ਦੇ ਹੁਕਮ ਆਏ ਜੋ ਮੰਨਨੀ ਗੇ ਸੁਖ ਪਾਨਗੇ ਓਹ
ਜੇਹੜੇ ਗੁਰਾਂ ਦੀ ਸ਼ਰਨ ਤੋਂ ਰਹੇ ਨਾਬਰ ਜਨਮਮਰਨ ਦੇਦੁਖ ਉਠਾਨਗੇ ਓਹ
ਹਾਦੀ ਏਸ ਜ਼ਮਾਨੇ ਦੇ ਗੁਰੂ ਨਾਨਕ ਨਿਹਚਾ ਧਰਨਗੇ ਜੋ ਤਰ ਜਾਨਗੇ ਓਹ
ਪਹਿਲੇ ਹੋਏ ਅਵਤਾਰ ਮਨਸੂਖ ਸਾਰੇ ਕਿਉਂ ਉੱਮਤਾਂ ਪਾਰ ਲੰਘਾਨਗੇ ਓਹ
ਰਾਜ ਜਿਸਦਾ ਓਸਦਾ ਅਮਲ ਹੋਵੇ ਵੇਲੇ ਬਿਨਾ ਕਿਉਂ ਜੁਮਾ ਉਠਾਨਗੇ ਓਹ
ਬੇ-ਮੁਖ ਜੋ ਰਹਿਨਗੇ ਗੁਰੂ ਘਰੋਂ ਪਏ ਦੋਜ਼ਖਾਂ ਵਿਚ ਪਛਤਾਨਗੇ ਓਹ
ਸਿਧਾ ਸਾਫ ਰਸਤਾ ਕੀਤਾ ਗੁਰੂ ਨਾਨਕ ਖਾਹਸ਼ਵੰਦਾਂ ਨੂੰ ਦਰਪਹੁੰਚਾਨਗੇ ਓਹ
ਬੇ-ਮੁਖ ਜੋ ਰਹਿਨ ਕਰਤਾਰ ਸਿੰਘਾ ਕਾਲਾ ਮੂੰਹ ਦਰਗਾਹ ਕਰਾਨਗੇ ਓਹ

ਪੰਥ ਅੱਗੇ ਬੇਨਤੀ

ਸ੍ਰੀ ਗੁਰੂ ਗਰੰਥ ਤੇ ਪੰਥ ਅੱਗੇ ਮੇਰੀ ਬੇਨਤੀ ਏਹ ਬਾਰ ਬਾਰ ਹੋਵੇ
ਮੈਨੂੰ ਦਿਹੋ ਅਸੀਸ ਤੇ ਈਸ ਸਚਾ ਮਿਹਰਬਾਨ ਮੈਥੇ ਦੋਯਾ ਧਾਰ ਹੋਵੇ
ਮੇਰੀ ਬੁਧ ਨੂੰ ਸੁਧ ਕਰ ਦੇਹ ਹਿੰਮਤ ਝਟ ਪਟ ਏਹ ਗ੍ਰੰਥ ਤਯਾਰ ਹੋਵੇ

ਝਬਦੇ ਸਿਲਸਲਾ ਏਹ ਪੂਰਾ ਹੋ ਜਾਵੇ ਘਰ ਘਰ ਅੰਦਰ ਪਰਚਾਰ ਹੋਵੇ
ਬੀਤੇ ਹਾਲ ਲੋਕਾਂ ਤਾਈਂ ਜ਼ਾਹਰ ਹੋਵਨ ਗਰੰਥ ਖੁਸ਼ੀ ਨਰ ਨਾਰ ਹੋਵੇ
ਰਬਾ ਬਖਸ਼ ਕੋਈ ਤਾਸੀਰ ਐਸੀ ਪੜ੍ਹਨ ਵਾਲਿਆਂ ਦਿਲੋਂ ਪਿਆਰ ਹੋਵੇ
ਮੈਨੂੰ ਖਾਹਸ਼ ਨ ਖਟੀਆਂ ਖਟਨੇ ਦੀ ਗੁਰ ਸਿਖੀ ਦਾਂ ਲੋਕਾਂ ਨੂੰ ਸਾਰ ਹੋਵੇ
ਏਹ ਮੰਗਦਾ ਦਾਤ ਕਰਤਾਰ ਸਿੰਘਾ ਮੇਰੀ ਲਿਖਤ ਮਸ਼ਹੂਰ ਸੰਸਾਰ ਹੋਵੇ
ਹਿਸੇ *ਤਿੰਨ ਅਗੇ ਕਰ ਲਏ ਪੂਰੇ ਚੰਗਾ ਦੇਸ ਦੇ ਵਿਚ ਪਰਚਾਰ ਹੋਯਾ
ਲੋਕ ਪੜ੍ਹਦੇ ਸ਼ੌਕ ਦੇ ਨਾਲ ਲੈ ਕੇ ਏਧਰ ਜਾਪਦਾ ਚੰਗਾ ਉਲਾਰ ਹੋਯਾ
ਪੜ੍ਹਨ ਛੱਡ ਕੇ ਗੰਦਿਆਂ ਕਿਸਯਾਂ ਦਾ ਨਾਲ ਇਹਨਾਂ ਦੇ ਖੂਬ ਪਿਆਰ ਹੋਯਾ
ਗੀਤ ਦਿਸਦੇ ਗਾਉਂਦੇ ਖਾਲਸੇ ਦੇ ਵਿਚ ਪਲਟਨਾਂ ਚੰਗਾ ਵਿਹਾਰ ਹੋਯਾ
ਹੀਰਾਂ ਛਡ ਪੂਤਾਂ ਪੀਆਂ, ਸੱਸੀਆਂ ਜੀ ਗਿਧੇ ਏਲੀਆਂ ਦਾ ਦੂਰ ਭਾਰ ਹੋਯਾ
ਜਤੀ ਸਤੀ ਬਹਾਦਰਾਂ ਵਡਿਆਂ ਦਾ ਹਾਲ ਸਿੰਘਾਂ ਤਾਈਂ ਇਜ਼ਹਾਰ ਹੋਯਾ
ਸਿਦਕ ਖਾਲਸਾ ਤੇ ਸ੍ਰੀ ਬਾਬਾ ਬੰਦਾ, ਤੇਗ ਖਾਲਸਾ ਤੀਸਰਾ ਤਿਆਰ ਹੋਯਾ
ਚੌਥਾ ਸ਼ੁਰੂ ਕੀਤਾ ਹੈ ਕਰਤਾਰ ਸਿੰਘਾ ਹੋਸੀ ਪੂਰਾ ਜੇ ਦਿਆਲ ਕਰਤਾਰ ਹੋਯਾ

ਵਾਕ ਕਵੀ

ਵਡਾ ਆਸਰਾ ਰਖ ਕਰਤਾਰ ਦਾ ਜੀ ਚੌਥੇ ਹਿਸੇ ਤੇ ਕਲਮ ਉਠਾਂਵਦਾ ਹਾਂ
ਹਿਸੇ ਤਿੰਨ ਲਿਖੇ ਵਡੇ ਦੁਖ ਭਰੇ ਹੁਣ ਦੁਖਾਂ ਤੋਂ ਵਾਗ ਪਰਤਾਂਵਦਾਂ ਹਾਂ
ਸਿੰਘਾਂ ਝਲੀਆਂ ਬਹੁਤ ਮੁਸੀਵਤਾਂ ਨੇ ਹੁਣ ਰਾਜ ਦਾ ਸੁਖ ਵਖਾਂਵਦਾ ਹਾਂ
ਪੰਥ ਘਾਲਣਾਂ ਭਾਰੀਆਂ ਘਾਲੀਆਂ ਜੀ ਸਿਟਾ ਉਨ੍ਹਾਂ ਦਾ ਕਢ ਰਖਾਂਵਦਾ ਹਾਂ
ਵਿਚ ਜਗਲਾਂ ਖਾਲਸਾ ਬਹੁਤ ਰੁਲਿਆ ਹੁਣ ਮਹਿਲਾਂ ਦੀ ਹਵਾ ਖਵਾਂਵਦਾ ਹਾਂ
'ਰਾਜ ਖਾਲਸਾ' ਏਸ ਦਾ ਨਾਮ ਧਰਕੇ ਲਹਿਰੇ ਰਾਜ ਦੇ ਲਿਖ ਸੁਨਾਂਵਦਾਂ ਹਾਂ
ਲਿਖ ਹਾਲ ਮਹਾਰਾਜੇ ਰਣਜੀਤ ਸਿੰਘਦਾ ਕਦਰਦਾਨਾਂ ਤੋਂ ਕਦਰ ਪਵਾਂਵਦਾ ਹਾਂ

---

*੧ ਸ੍ਰੀ ਬਾਬਾ ਬੰਦਾ ਬਹਾਦੁਰ, ੨ ਸਿਦਕ ਖਾਲਸਾ, ੩ ਤੇਗ ਖਾਲਸਾ ਏਹ ਤਿੰਨੇ ਗਰੰਥ ਦਾਸ ਦੇ ਬਣੇ ਹੋਏ ਛਪਕੇ ਤਿਆਰ ਹਨ ਜਿਸ ਸਜਣ ਨੂੰ ਲੋੜ ਹੋਵੇ ਉਹ ਭਾਈ ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਤੋਂ ਮੰਗਵਾ ਲਵੇ। (ਕਰਤਾ)

ਝੰਡਾ ਜ਼ੁਲਮ ਦਾ ਪੁਟ ਕਰਤਾਰ ਸਿੰਘਾ ਖਾਲਸਈ ਨਿਸ਼ਾਨ ਝੁਲਾਂਵਦਾ ਹਾਂ

ਜਰੂਰੀ ਬੇਨਤੀ

ਬਾਬੇ ਬੰਦੇ ਤੋਂ ਲੈਕੇ ਮਿਸਲਾਂ ਤੋੜੀ ਹਾਲ ਲਿਖਿਆ ਭੁਲ ਬਖਸ਼ਵਾਵਾਂਗਾ ਮੈਂ
ਹੁਣ ਸਿਰਫ ਮਹਾਰਾਜੇ ਰਣਜੀਤ ਸਿੰਘਦਾ ਏਹਦੇਵਿਚ ਪ੍ਰਸੰਗ ਚਲਾਵਾਂਗਾ ਮੈਂ
ਜਿਵੇਂ ਰਾਜ ਪਾਯਾ ਓਸ ਮਰਦ ਬਲੀ ਵੈਰੀ ਗਰਦ ਕੀਤੇ ਸੋ ਦਿਖਾਵਾਂਗਾ ਮੈਂ
ਬੜੇ ਬੜੇ ਰਾਜੇ ਖਾਨ ਖਾਕ ਮੇਲੇ ਓਹਦੀ ਅਕਲ ਦਾ ਫੋਟੋ ਖਚਵਾਂਗਾ ਮੈਂ
ਮਾਂਲਕੰਧ, ਹਰਾਤ, ਪਸ਼ੌਰ, ਕਾਬਲ ਧਾਂਗ ਖਾਲਸੇ ਪਾਈ ਜਤਾਵਾਂਗਾ ਮੈਂ
ਓਸ ਸ਼ੇਰਿ ਪੰਜਾਬ ਦਾ ਸ਼ੇਰ ਪੂਨਾ ਸਚੋ ਸਚ ਹੀ ਕਰ ਲਿਖਾਵਾਂਗਾ ਮੈਂ
ਪਹਿਲਾਂ ਹਾਲ ਮਹਾਰਾਜੇ*ਦਲੀਪਸਿੰਘਤੋਂਸਾਰਾ ਬੀਤਯਾਖੋਲ੍ਹ ਸੁਨਾਵਾਂਗਾ ਮੈਂ
ਮੇਲਾ ਭਰਿਆ ਛਡ ਕਰਤਾਰ ਸਿੰਘਾ ਦੁਖ ਫੋਲ ਨ ਦੁਖ ਵਧਾਵਾਂਗਾ ਮੈਂ

ਤਥਾ

ਬਾਰਾਂ ਮਿਸਲਾਂ ਪੰਥ ਦੇ ਵਿਚ ਹੋਈਆਂ ਹਾਲ ਉਨ੍ਹਾਂ ਦਾ ਮੈਂ †ਸੁਨਾ ਆਯਾ
ਥੋੜਾ ਥੋੜਾ ਕਰ ਜਿੰਨੇ ਦੀ ਲੋੜ ਹੈ ਸੀ ਵਖੋ ਵਖਰਾ ਹਾਂ ਲਿਖ ਆਯਾ
ਮਿਸਲ ਬਾਰਵੀਂ ਏਹ ਸ਼ੁਕ੍ਰਚਕੀਆਂ ਦੀ ਮਹਾਂ ਸਿੰਘ ਤੋੜੀ ਹਾਂ ਜਤਾ ਆਯਾ
ਸੁਣੋ ਅਗਲਾ ਹਾਲ ਕਰਤਾਰ ਸਿੰਘਾ ਪਿਛੇ ਪਿਛਲੇ ਲਿਖ ਮੁਕਾ ਆਯਾ

ਸਰਦਾਰ ਰਣਜੀਤ ਸਿੰਘ ਜੀ ਦਾ ਸਰਦਾਰ ਮਹਾਂ ਸਿੰਘ ਜੀ ਦੇ ਮਰੇ ਪਿਛੋਂ
ਮਿਸਲ ਦਾ ਸਰਦਾਰ ਬਣਨਾ

ਠਾਰਾਂ ਸੌ ਉਣੰਜਾ ਵਸਾਖ ਦੇ ਵਿਚ ਮਹਾਂ ਸਿੰਘ ਆ ਸਖਤ ਬੀਮਾਰ ਹੋਯਾ
ਆਯਾ ਕਾਲ ਭਗਵਾਨ ਦੀ ਦਾੜ੍ਹ ਥਲੇ ਛਡ ਏਸ ਜਹਾਨ ਨੂੰ ਪਾਰ ਹੋਯਾ
ਪਿਛੇ ਰਿਹਾ ਰਣਜੀਤ ਸਿੰਘ ਬਾਲ ਛੋਟਾ ਜੋ ਹੋਣਾ ਸੀ ਹੁਕਮ ਕਰਤਾਰ ਹੋਯਾ
ਮਾਤਾ ਸਾਂਭਯਾ ਮਿਸਲ ਦਾ ਹੁਕਮ ਸਾਰਾ ਕਿਸੇ ਤਰਾਂ ਨ ਮੂਲ ਵਗਾੜ ਹੋਯਾ
ਲਖਪਤਰਾਏ ਨੁਸ਼ਹਿਰੇ ਦਾ ਖੱਤ੍ਰੀ ਸੀ ਹੁਕਮ ਮਾਈ ਦੇ ਥੀਂ ਕਰਤਾਰ ਹੋਯਾ
ਥੋੜਾ ਚਿਰ ਰਣਜੀਤ ਸਿੰਘ ਰਿਹਾ ਕਾਬੂ ਅੰਤ ਆ ਫਿਰ ਖੁਦ ਮੁਖਤਾਰ ਹੋਯਾ
ਸਾਭ ਲਏ ਆਪੇ ਕੰਮ ਕਾਜ ਸਾਰੇ ਵਿਚ ਦਿਨਾਂ ਦੇ ਆਨ ਹੁਸ਼ਿਆਰ ਹੋਯਾ
ਜੰਗੀ ਕੰਮਾਂ ਦੇ ਵਿਚ ਕਰਤਾਰ ਸਿੰਘਾ ਹੋਸ਼ਿਆਰ ਤੇ ਧਨੀ ਤਲਵਾਰ ਹੋਯਾ

*ਏਸ ਹਿਸੇ ਦੇ ਵਿਚ ਮਹਾਰਾਜ ਦਲੀਪ ਸਿੰਘ ਦੇ ਗੱਦੀ ਬੈਠਣ ਤਕ ਦੇ ਸਾਰੇ ਹਾਲ ਤ ਰਾਜ ਖਾਲਸੇ ਦੇ ਹਾਲ ਲਿਖੇ ਜਾਣਗੇ ।

ਵਾਕ ਕਵੀ

ਨਾਲ ਸਾਹੰਚੀ ਅਤੇ ਕਿਰਾਨਸ਼ਾਹ ਦੇ †ਜੰਗ ਖਾਲਸਾ ਜਦੋਂ ਮਚੌਂਦਾ ਰਿਹਾ
ਡਕੇ ਗਿਲਜਯਾਂ ਨੂੰ ਸਿੰਘ ਪਾਉਂਦੇ ਰਹੇ ਜਦੋਂ ਚੜ੍ਹ ਜ਼ਮਾਨਸ਼ਾਹ ਔਂਦਾ ਰਿਹਾ
ਨਾਲ ਵੈਰੀਆਂ ਦੇ ਪੰਥ ਹੋ ਕੱਠਾ ਤੇਗ ਧਰਮ ਦੇ ਹਿਤ ਚਲੌਂਦਾ ਰਿਹਾ
ਉਨ੍ਹਾਂ ਜੰਗਾਂ ਦੇ ਵਿਚ ਰਣਜੀਤਸਿੰਘ ਭੀ ਚੰਗੇ ਜਾਨੀ ਦੇ ਹਥ ਵਿਖੌਂਦਾ ਰਿਹਾ
ਲੁਟਾਂ()ਮਾਰਾਂ ਦੇ ਵਿਚ ਹਮੇਸ਼ ਸ਼ਾਮਲ ਜੋਰ ਦਿਨੋ ਦਿਨ ਬਹੁਤ ਵਧੌਂਦਾ ਰਿਹਾ
ਹੋਣਹਾਰ ਸਰਦਾਰ, ਕਰਤਾਰ ਸਿੰਘਾ ਜਿਥੇ ਜਾਂਵਦਾ ਵੈਰੀ ਦਬੌਂਦਾ ਰਿਹਾ

ਸਰਦਾਰ ਰਣਜੀਤ ਸਿੰਘ ਉਤੇ ਦੁਸ਼ਮਣਾਂ ਦਾ ਪਹਿਲਾ ਹਲਾ

ਚੜ੍ਹਦੀ ਕਲਾ ਸਰਦਾਰ ਦੀ ਵੈਰੀਆਂ ਨੂੰ ਸੀਨੇ ਵਿਚ ਹੋਈ ਦੁਖਦਾਈ ਆਕੇ
ਕਈ ਸਿਖ ਸਰਦਾਰ ਭੀ ਸੜਨ ਲਗੇ ਤੁਰਕ ਹਾਕਮਾਂ ਨੂੰ ਨ ਸੁਖਾਈ ਆਕੇ
ਇਕ ਦਿਨ ਸਰਦਾਰ ਸ਼ਿਕਾਰ ਕਰਕੇ ਰਾਮ ਨਗਰ ਨੂੰ ਵਾਗ ਭਵਾਈ ਆਕੇ
ਨਾਲ ਥੋੜੇ ਜੇਹੇ ਅਸਵਾਰ ਹੈਸਨ ਕੀਤੀ ਵੈਰੀ ਨੇ ਪਿੱਠ ਦਬਾਈ ਆਕੇ
ਹਸ਼ਮਤਖਾਂ ਚਠੇ ਅਹਮਦ ਨਗਰ ਵਾਲੇ ਪੱਜ ਮਿਲਣਦੇ ਕਰੀ ਬੁਰਯਾਈ ਆਕੇ
ਗਲਾਂ ਕਰਦਿਆਂ ਪਾਜੀ ਨੇ ਸਿੰਘ ਜੀ ਤੇ ਦਾਉ ਲਾ ਕੇ ਤੇਗ ਚਲਾਈ ਆਕੇ
ਝਟ ਬਦਲ ਰਕਾਬ ਸਰਦਾਰ ਜੀ ਗਏ ਹੋਯਾ ਵਾਹਿਗੁਰੂ ਆਪ ਸਹਾਈ ਆਕੇ
ਕਾਠੀ ਗਈ ਵਢੀ ਪਰ ਕਰ ਹੀਲਾ ਸਿੰਘ ਸਾਹਿਬ ਨੇ ਤੇਗ ਚਲਾਈ ਆਕੇ
ਸਿਰ ਵਢ ਗਈ ਧੋਖੇ ਬਾਜ਼ ਦਾ ਓਹ ਸਰਦਾਰ ਜਾ ਘੋੜੀ ਕੁਦਾਈ ਆਕੇ
ਸਾਫ ਨਿਕਲ ਆਏ ਬਚ ਵੈਰੀਆਂ ਤੋਂ *ਸਦਾ ਕੌਰ ਨੂੰ ਗਲ ਸੁਨਾਈ ਆਕੇ
ਦਿਨ ਅਗਲੇ ਨਾਲ ਸਲਾਹ ਉਸਦੀ ਉਤੇ ਚਠਿਆਂ ਕਰੀ ਚੜਾਈ ਆਕੇ
ਮਾਰੇ ਚੁਣਕੇ ਸਭ ਕਰਤਾਰ ਸਿੰਘਾ ਓਨ੍ਹਾਂ ਪਿੰਡਾਂ ਤੇ ਤਹਿਤ ਜਮਾਈ ਆਕੇ

(,ਤੇਗ ਖਾਲਸਾ ਤੀਸਰੇ ਹਿੱਸੇ ਵਿਚ। †ਤੇਗ ਖਾਲਸਾ ਪੜ੍ਹ ਕੇ ਦੇਖੋ।

†ਰੱਯਤ ਨੂੰ ਲੁਟ ਮਾਰ ਨਹੀਂ ਕਰਦੇ ਸਨ ਪਰ ਹਾਕਮਾਂ ਤੇ ਕਾਬਲੀ ਬਾਦਸ਼ਾਹਾਂ ਦੇ ਅਸਬਾਬ ਲੁੱਟਦੇ ਸਨ।

†ਰਾਣੀ ਸਦਾ ਕੌਰ ਜੈ ਸਿੰਘ ਘਨਈਏ ਦੀ ਨੂੰਹ ਤੇ ਸਰਦਾਰ ਗੁਰਬਖਬ ਸਿੰਘ ਦੀ ਸਿੰਘਣੀ ਮਹਾਰਾਜੇ ਰਣਜੀਤ ਸਿੰਘ ਦੀ ਸੱਸ ਸੀ।

ਸੰਨ ੧੮੫੪ ਨੂੰ ਮਿਆਨੀ ਦੇ ਕਿਲ੍ਹੇ ਤੇ ਚੜ੍ਹਾਈ

ਇਕ ਦਿਨ ਰਾਣੀ ਸਦਾ ਕੌਰ ਆਕੇ ਸੀ ਸਰਦਾਰ ਨੂੰ ਗਲ ਸੁਣਾਈ ਵਾਰੀ
ਧੀਆਂ ਦੇ ਕੇ ਪੁਤਰ ਬਣਾਈਦੇ ਨੇ, ਤੂੰ ਸੋ ਹੈਂ ਬੇਟਾ ਮੈਂ ਹਾਂ ਮਾਈ ਵਾਰੀ
ਤੇਰੇ ਹੋਂਦਿਆਂ ਜੇ ਮੈਨੂੰ ਦੁਖ ਹੋਵੇ ਤੈਨੂੰ ਦੇਵੇਗੀ ਸ਼ਰਮ ਲੁਕਾਈ ਵਾਰੀ
ਵੇਖ ਸਿੰਘ ਜੱਸਾ ਰਾਮਗੜ੍ਹੀਆ ਜੋ ਓਹ ਕਰਦਾ ਹੈ ਮਨ ਭਾਈ ਵਾਰੀ
ਤੇਰੇ ਪਿਉ ਦੇ ਕਹੇ ਓਹਨੂੰ ਮੁਲਕ ਦਿਤਾ ਨਹੀਂ ਓਸਨੂੰ ਗਲ ਸੁਖਾਈ ਵਾਰੀ
ਓਹ ਰਖਦਾ ਸਦਾ ਹੀ ਛੇੜਖਾਨੀ ਬੂਟਾ ਮੌਹਰੇ ਦਾ ਓਹ ਦੁਖਦਾਈ ਵਾਰੀ
ਤੇਰੇ ਹੋਂਦਿਆਂ ਚੰਨ ਜੇ ਮੈਂ ਲੜਾਂ ਤੇਰੀ ਕੀਹ ਰਹੂ ਵਡਿਆਈ ਵਾਰੀ
ਏਹ ਸੁਣ ਸਰਦਾਰ, ਕਰਤਾਰ ਸਿੰਘਾ ਕੀਤੀ ਵਲ ਮਿਆਨ ਚੜ੍ਹਾਈ ਵਾਰੀ

ਵਾਕ ਕਵੀ

ਜੰਗ †ਰਿਹਾ ਮਹੀਨਾ ਭਰ ਖੂਬ ਹੋਂਦਾ ਚੰਗੇ ਕਰਕੇ ਹਥ ਦਿਖਾਏ ਦੋਹਾਂ
ਕਿਲ੍ਹਾ ਟੁਟਦਾ ਨ ਏਹ ਛਡਦੇ ਨ ਆਪੋ ਆਪਣੇ ਜੋਰ ਲਗਾਏ ਦੋਹਾਂ
ਕੁਝ ਖਟਿਆ ਵਟਿਆ ਮੂਲ ਨਾਹੀਂ ਮੁਫਤ ਵਿਚ ਨੁਕਸਾਨ ਉਠਾਏ ਦੋਹਾਂ
ਹਾਰ ਜਿਤ ਨ ਹੋਈ ਕਰਤਾਰ ਸਿੰਘਾ ਦਾਉ ਘਾ ਆਪੋ ਵਿਚ ਲਾਏ ਦੋਹਾਂ

ਸਰਦਾਰ ਰਣਜੀਤ ਸਿੰਘ ਦਾ ਨੁਕਸਾਨ ਉਠਾਕੇ ਵਾਪਸ ਆ ਜਾਣਾ

ਰਾਮਗੜ੍ਹੀਏ ਅੰਦਰੋਂ ਤੰਗ ਪਏ ਮੁਕ ਜਾਣ ਉਤੇ ਦਾਣਾ ਘਾ ਆਯਾ
ਉਨ੍ਹਾਂ ਰਬ ਦੇ ਪਾਸ ਫਰਯਾਦ ਕੀਤੀ ਅੱਧੀ ਰਾਤ ਨੂੰ ਚੜ੍ਹ ਦਰਯਾ ਆਯਾ
ਹੋਯਾ ਬਹੁਤ ਨੁਕਸਾਨ ਰਣਜੀਤਸਿੰਘਦਾ ਮਦਦ ਉਨ੍ਹਾਂ ਦੀ ਆਪਖੁਦਾ ਆਯਾ
ਡੇਰਾ ਪੁਟਿਆ ਗਿਆ ਕਰਤਾਰ ਸਿੰਘਾ ਬਹੁਤ ਮਾਲ ਅਸਬਾਬ ਰੁੜ੍ਹਾ ਆਯਾ

ਸੰ: ੧੮੫੫ ਵਿਚ ਸ਼ਾਹ ਜਮਾਨ ਦਾ ਪੰਜਾਬ ਤੇ ਅਖੀਰੀ ਧਾਵਾ

ਜਿਸ ਦਿਨ ਤੋਂ *ਸਾਹੰਚੀ ਮਰ ਗਿਆ ਮੁੜ ਕਾਬਲੋਂ ਕੋਈ ਨ ਆਯਾ ਸੀ
ਸਿੰਘਾਂ ਸਾਂਭ ਲਿਆ ਸਾਰਾ ਦੇਸ ਭ੍ਰਾਈ ਤੁਰਕ ਹਾਕਮਾਂ ਤਾਈਂ ਦਬਾਯਾ ਸੀ
ਪਰ ਸ਼ਾਹਜ਼ੁਮਾਨ ਦੇ ਚਿਤ ਅੰਦਰ ਹਿੰਦ ਲੈਣ ਦਾ ਸ਼ੌਕ ਸਮਾਯਾ ਸੀ

*ਦੇਖੋ ਜਹਿਰ ਖਾਲਸਾ ਦਾ ਤੀਸਰਾ ਨੰਬਰ 'ਤੇਗ ਖਾਲਸਾ' ।
†ਇਹ ਹਾਲ ਵੇਖਕੇ ਲੋਕ ਡਰ ਗਏ ਸੀ, ਕਿ ਗਿਲਜੇ ਮਨੁੱਖਾਂ ਨੂੰ ਤਲ ਕੇ ਖਾ ਲੈਂਦੇ ਹਨ।

ਵੇਹਲਾ ਹੋਕੇ ਘਰ ਦੇ ਝੇੜਿਆਂ ਤੋਂ ਓਹ ਵਲ ਪੰਜਾਬ ਦੇ ਧਾਯਾ ਸੀ
ਗਿਲਜਾ ਨਾਲ ਪੰਜਾਹ ਹਜ਼ਾਰ ਲੈ ਕੇ ਵਿਚ ਦੇਸ ਤੜਫਾ ਆ ਪਾਯਾ ਸੀ
ਕੀਤਾ ਲੋਕਾਂ ਨੂੰ ਤੰਗ ਕਰਤਾਰ ਸਿੰਘਾ ਜੁਲਮ ਜ਼ਾਲਮਾਂ ਬਹੁਤ ਕਮਾਯਾ ਸੀ

ਸ਼ਾਹਜ਼ਮਾਨ ਦੇ ਜ਼ੁਲਮ

ਅਟਕੋਂ ਪਾਰਆ ਜ਼ੁਲਮਦੀ ਤੇਗਫੜੀ ਜ਼ਾਲਮ ਦਬਦਬਾ ਆਪਣਾ ਪਾਣ ਲਗੇ
ਕਾਫਰ ਹਿੰਦੂਆਂ ਦੇ ਸਾਰੇ ਫੂਕ ਸੁਟੇ ਢਾਹ ਢੂਹ ਕੇ ਥਹ ਕਰਾਨ ਲਗੇ
ਕਾਫਰ ਕੋਈ ਨ ਛਡਣਾ ਦੇਸ ਅੰਦਰ ਪਰਜਾ ਹੋ ਬੇਤਰਸ ਕਤਲਾਨ ਲਗੇ
ਫੜ ਹਿੰਦੂਆਂ ਨੂੰ ਪੁਠੇ ਟੰਗ ਦੇਂਦੇ, ਹੇਠ ਤੇਲ ਕੜਾਈਆਂ ਤਾਨ ਲਗੇ
ਬੁਰੀ ਤਰ੍ਹਾਂ ਫੜ ਮਾਰਦੇ ਹੈਂਸਿਆਰੇ ਕਰ ਜ਼ੁਲਮ ਰਿਆਯਾ ਖਪਾਨ ਲਗੇ
ਭੇਡ, ਬੱਕਰੀ, ਗਊ ਨ ਰਹਿਣ ਦਿਤੀ ਜ਼ੋਰੀ ਹਿੰਦ ਦਾ ਧਰਮ ਗਵਾਨ ਲਗੇ
ਬਹੂ, ਬੇਟੀਆਂ ਭਟੀਆਂ ਨਾਲ ਧਕੇ ਮਨ ਭਾਉਂਦੇ ਕੰਮ ਕਮਾਨ ਲਗੇ
ਹਿੰਦੂ ਛੱਡ ਕੇ ਪਿੰਡਾਂ ਨੂੰ ਨਠ ਗਏ ਵਿਚ ਜੰਗਲਾਂ ਜਾਨ ਛਪਾਨ ਲਗੇ
ਪਈਆਂ ਭਾਜੜਾਂ ਦੇਸ ਬਰਬਾਦ ਹੋਯਾ ਦੁਖੀ ਹੋਕੇ ਲੋਕ ਕੁਰਲਾਨ ਲਗੇ
ਏਸ ਦੇਸ ਕੀਤੇ ਬੁਰੇ ਭਾਗ ਭੈੜੇ ਜਿਹੜੇ ਸਭ ਨੂੰ ਭੋਗਣੇ ਆਨ ਲਗੇ
ਇਕ ਬੀਤਦਾ ਸੁਖ ਦਾ ਸਾਲ ਨਾਹੀਂ ਜਮਦੂਤ ਹੋ ਮੁਗ਼ਲ ਪਠਾਨ ਲਗੇ
ਆਯਾ ਸ਼ਾਹ ਲਾਹੌਰ ਕਰਤਾਰ ਸਿੰਘਾ, ਸਿੰਘ ਲਾਂਭੇ ਹੋ ਦਿਨ ਲੰਘਾਨ ਲਗੇ

ਸਿੰਘਾਂ ਦੇ ਹੀਲੇ

ਸਿੰਘ ਛੱਡ ਗਏ ਕੁਲ ਟਿਕਾਣਿਆਂ ਨੂੰ ਓਟ ਸੰਘਣੇ ਜੰਗਲਾਂ ਧਾਰਦੇ ਆ
ਬਾਦਸ਼ਾਹ ਸਿਧਾ ਆ ਲਾਹੌਰ ਵੜਿਆ ਮੁਸਲਮਾਨ ਤਾਂ ਸ਼ੁਕਰ ਗੁਜ਼ਾਰਦੇ ਆ
ਦਾ ਖੇਡਿਆ ਸਿੰਘ ਹੋ ਗਏ ਲਾਂਭੇ ਛਾਪੇ ਰਾਤ ਨੂੰ ਨਿਤ ਹੀ ਮਾਰਦੇ ਆ
ਫੌਜ ਬਾਦਸ਼ਾਹੀ ਫਿਰੇ ਵਿਚ ਪਿੰਡਾਂ ਦਾ ਲਗਿਆ ਭੁਗਤ ਸਵਾਰਦੇ ਆ
ਦਿਨੇ ਕਰਨ ਗਿਲਜੇ ਤੰਗ ਹਿੰਦੂਆਂ ਨੂੰ ਬਦਲਾ ਰਾਤ ਨੂੰ ਸਿੰਘ ਉਤਾਰਦੇ ਆ
ਖਟਾ ਪਟੀ ਏਸੇ ਤਰ੍ਹਾਂ ਰਹੇ ਲਗੀ ਹਾਕਮ ਬਾਦਸ਼ਾਹ ਪਾਸ ਪੁਕਾਰਦੇ ਆ
ਬਾਦਸ਼ਾਹ ਭੀ ਦੰਦ ਬਥੇਰੇ ਪੀਹੇ ਜਾਂਦੀ ਪੇਸ਼ ਨ ਹੀਲੇ ਵਿਚਾਰਦੇ ਆ
ਤੰਗ ਗਿਲਜੇ ਪਏ ਕਰਤਾਰ ਸਿੰਘਾ ਰੋਜ਼ ਦੌਰੇ ਕਰਦੇ ਅੰਤ ਹਾਰਦੇ ਆ

ਸ਼ਾਹਜ਼ਮਾਨ ਨੇ ਲਾਹੌਰ ਨੂੰ ਛਡਣਾ

ਬੰਦੋਬਸਤ ਪੰਜਾਬ ਦਾ ਨ ਹੋਯਾ ਜ਼ੋਰ ਬਾਦਸ਼ਾਹ ਨੇ ਬਹੁਤ ਲਾਯਾ ਜੀ
ਕਾਬੂ ਆਉਂਦੇ ਸਿੰਘ ਨਾ ਨਜਰ ਆਏ ਸੋਚੇ ਸ਼ਾਹ ਨੁਕਸਾਨ ਉਠਾਯਾ ਜੀ
ਤੇਗ ਖਾਲਸੇ ਦੀ ਉਤੇ ਗਿਲਗਿਆਂ ਦੇ ਡਾਢਾ ਪਾ ਦਿਤਾ ਆਨ ਸਾਯਾ ਸੀ
ਕਈ ਵਾਰ ਮੁਕਾਬਲੇ ਹੋਏ ਭਾਰੇ ਸਿੰਘਾਂ ਗਿਲਜਿਆਂ ਤਾਈਂ ਦਬਾਯਾ ਸੀ
ਬਾਦਸ਼ਾਹ ਦਾ ਹੌਂਸਲਾ ਟੁਟ ਗਿਆ ਏਹ ਓਸ ਦੇ ਚਿਤ ਸਮਾਯਾ ਜੀ
ਸਿੰਘ ਦੇਣਗੇ ਟਿਕਣ ਨ ਮੂਲ ਸਾਨੂੰ ਆਨ ਸ਼ਾਹ ਜ਼ਮਾਨ ਘਬਰਾਯਾ ਜੀ
ਇਕ ਇਕ ਚੁਪ ਕੀਤਿਆਂ ਬਿਨਾਂ ਪੁਛੇ ਬਾਦਸ਼ਾਹ ਨੇ ਕੂਚ ਬੁਲਾਯਾ ਜੀ
ਛਡ ਗਿਆ ਲਾਹੌਰ ਕਰਤਾਰ ਸਿੰਘਾ ਨੇਕ ਖਾਲਸੇ ਦਾ ਸਮਾਂ ਆਯਾ ਜੀ

ਸਿੰਘਾਂ ਨੇ ਬਾਦਸ਼ਾਹ ਨੇ ਛਾਪੇ ਮਾਰਨੇ

ਬਾਦਸ਼ਾਹ ਪਛਾਂਹ ਨੂੰ ਮੁੜ ਪਿਆ ਪਿਛੇ ਸਿੰਘ ਭੀ ਤੇਗ ਉਠਾ ਆਏ
ਨਿਕਲ, ਨਿਕਲ ਕੇ ਜੰਗਲਾਂ ਭਾਰਿਆਂ ਤੋਂ ਕਠੇ ਹੋ ਹੋ ਕੇ ਝਟ ਧਾ ਆਏ
ਮਾਰ ਮਾਰ ਕੇ ਰਾਤ ਬਰਾਤ ਛਾਪੇ, ਸ਼ਾਹੀ ਫੌਜ ਦੀ ਹੋਸ਼ ਭੁਲਾ ਆਏ
ਕਰ ਖ੍ਵਾਰ ਲਾਚਾਰ ਕਰਤਾਰ ਸਿੰਘਾ ਧਕ ਪਾਰ ਝਨਾਉਂ ਲੰਘਾ ਆਏ

ਲਾਹੌਰ ਦੇ ਤਿੰਨ ਹਾਕਮ ਸਨ

ਰਹਿੰਦੇ ਤਿੰਨ ਸਰਦਾਰ ਲਾਹੌਰ ਅੰਦਰ ਆਪੋ ਆਪਣਾ ਹੁਕਮ ਚਲਾਂਵਦੇ ਸਨ
ਸਾਹਿਬਸਿੰਘ ਤੇ ਚੇਤਸਿੰਘ ਸਿੰਘ *ਸੋਭਾ ਵਡਾ ਇਕ ਤੋਂ ਇਕ ਅਖਾਂਵਦੇ ਸਨ
ਪਾਈ ਰੱਖਦੇ ਸੀ ਖਟਾ ਪਟੀ ਸਦਾ ਸ਼ਹਿਰ ਵਾਸੀਆਂ ਤਾਈਂ ਸਤਾਂਵਦੇ ਸਨ
ਸ਼ਹਿਰੀ ਲੋਕ ਹਮੇਸ਼ ਕਰਤਾਰ ਸਿੰਘਾ ਏਹ ਬਲਾ ਉਠਾਵਨੀ ਚਾਂਹਵਦੇ ਸਨ

ਸਰਦਾਰ ਰਣਜੀਤ ਸਿੰਘ ਪਾਸ ਲਾਹੌਰ ਦੇ ਅਮੀਰਾਂ ਦੀ ਅਰਜ਼ੀ

ਇੰਤਜ਼ਾਮ ਲਾਹੌਰ ਦਾ ਬਹੁਤ ਬੁਰਾ ਰਲ †ਮੁਖੀਆਂ ਇਹ ਠਹਿਰਾਈਏ ਜੀ
ਵਾਧੇ ਵਿਚ ਪ੍ਰਤਾਪ ਰਣਜੀਤ ਸਿੰਘ ਦਾ ਹਾਕਮ ਓਸਦੇ ਤਾਈਂ ਬਨਾਈਏ ਜੀ

---

*ਕਿਸੇ ਨੇ ਮੋਹਰ ਸਿੰਘ ਭੀ ਲਿਖਿਆ ਹੈ।

†ਲਾਹੌਰ ਦੇ ਚੌਧਰੀ ਹਾਕਮ ਰਾਇ, ਸੰਗਤ ਰਾਇ, ਸੋਭਾ ਰਾਮ, ਭਾਈ ਗੁਰਬਖਸ਼ ਸਿੰਘ ਰਾਮ ਸਿੰਘ, ਆਸ਼ਕ ਮੁਹੰਮਦ ਦੀਨ, ਮੁਹੰਮਦ ਬਾਰਕ, ਮੁਹੰਮਦ ਤਾਹਰ, ਮੁਹੰਮਦ ਮੁਕਰਮ ਮੀਰ ਸ਼ਾਹਦੀ ਆਦਿਕ।

ਰਲ ਸਾਰਿਆਂ ਨੇ ਲਿਖੀ ਇਕ ਅਰਜ਼ੀ ਝਟ ਚੜ ਸਰਦਾਰ ਜੀ ਆਈਏ ਜੀ
ਪਰਜਾ ਦੁਖੀ ਲਾਹੌਰ ਦੀ ਬਹੁਤ ਹੋਈ ਇਨ੍ਹਾਂ ਹਾਕਮਾਂ ਬਹੁਤ ਸਤਾਈਏ ਜੀ
ਝਟ ਪਟ ਸਰਦਾਰ ਜੀ ਚੜ੍ਹ ਆਵੋ ਮਦਦ ਦਿਆਂਗੇ ਕਸਮ ਉਠਾਈਏ ਜੀ
ਤਾਬੇਦਾਰੀ ਮਨਜ਼ੂਰ ਕਰਤਾਰ ਸਿੰਘਾ ਹਾਕਮ ਆਪ ਜਿਹਾ ਸਾਨੂੰ ਚਾਹੀਏ ਜੀ

ਸਰਦਾਰ ਰਣਜੀਤ ਸਿੰਘ ਦੀ ਲਾਹੌਰ ਤੇ ਚੜ੍ਹਾਈ

ਜਦੋਂ ਪਕ ਪਕਾ ਹੋ ਗਿਆ ਸਾਰਾ ਸਭੇ ਸਦ ਸਰਦਾਰ ਸੁਣਾਯਾ ਜੀ
ਸੁਣ ਸਭਨਾਂ ਖੁਸ਼ੀ ਮਨਾਈ ਭਾਰੀ ਰਾਮ ਨਗਰ ਤੋਂ ਕੂਚ ਬੁਲਾਯਾ ਜੀ
ਸਿਧਾ ਮੂੰਹ ਵਟਾਲੇ ਦੇ ਵਲ ਕੀਤਾ ਸਦਾ ਕੌਰ ਨੂੰ ਨਾਲ ਰਲਾਯਾ ਜੀ
ਕਠੇ ਹੋ ਸੁਧਾਸਰ ਵੜੇ ਜਾਕੇ ਦਾਨ ਪੁੰਨ ਬਹੁਤ ਕਰਵਾਯਾ ਜੀ
ਰਾਤੋ ਰਾਤ ਕਰ ਕੂਚ ਲਾਹੌਰ ਗਏ ਨਹੀਂ ਕਿਸੇ ਨੂੰ ਭੇਦ ਬਤਲਾਯਾ ਜੀ
†ਬਾਗ ਉਤਰੇ ਜਾ ਵਜ਼ੀਰ ਖਾਂ ਦੇ ਹਾਲ ਸੁਣ ਸਰਦਾਰਾਂ ਨੇ ਪਾਯਾ ਜੀ
ਸੋਭਾ ਸਿੰਘ ਹੋਰਾਂ ਝਟ ਪਟ ਕਰਕੇ ਕਿਲ੍ਹਾ, ਕੋਟ ਸਭ ਬੰਦ ਕਰਾਯਾ ਜੀ

ਸਰਦਾਰ ਰਣਜੀਤ ਸਿੰਘ ਦਾ ਲਾਹੌਰ ਨੂੰ ਫਤੇਹ ਕਰਨਾ

ਥੋੜੀ ਜਹੀ ਸਰਦਾਰਾਂ ਦੀ ਫੌਜ ਲੜੀ ਅੰਤ ਭਜ ਵੜੀ ਅੰਦਰ ਆ ਭਾਈ
ਬਾਹਰੋਂ ਦਿਲੀ ਦਰਵਾਜ਼ੇ ਤੇ ਜ਼ੋਰ ਪਾਯਾ ਲੜੇ ਅੰਦਰੋਂ ਓਧਰੋ ਜਾ ਭਾਈ
ਬੰਦੋਬਸਤ ਓਹ ਓਧਰ ਰਹੇ ਕਰਦੇ ਲਾਯਾ ਹੋਰ ਰਣਜੀਤ ਸਿੰਘ ਦਾ ਭਾਈ
ਲੈਕੇ ਇਕ ਹਜ਼ਾਰ ਜਵਾਨ ਚੰਗਾ ਸਦਾ ਕੌਰ ਦੀ ਨਾਲ ਸਲਾਹ ਭਾਈ
ਜਾ ਹੋਰ ਲੁਹਾਰੀ ਦਰਵਾਜ਼ੇ ਪਾਯਾ ਮੁਹਕਮਦੀਨ ਦਿਤਾ ਬੂਹਾ ਲਾਹ ਭਾਈ
ਫੌਜ ਵੜੀ ਸਰਦਾਰ ਦੀ ਸ਼ਹਿਰ ਅੰਦਰ ਦਿਤੇ ਮਾਰਕੇ ਵੈਰੀ ਭਜਾ ਭਾਈ
ਖਬਰ ਹੋਈ ਸਰਦਾਰਾਂ ਨੂੰ ਜਿਸ ਵੇਲੇ ਹੋ ਹੈਰਾਨ ਗਏ ਘਬਰਾ ਭਾਈ
ਪੇਸ਼ ਜਾਂਵਦੀ ਕੁਝ ਨ ਵੇਖਿਓ ਨੇ ਭਜੇ ਦੋ ਤਾਂ ਜਾਨ ਬਚਾ ਭਾਈ
ਚੇਤ ਸਿੰਘ ਜਾ ਕਿਲੇ ਦੇ ਵਿਚ ਵੜਿਆ ਹੀਲਾ ਹੋ ਨਾ ਸਕਿਆ ਕਾ ਭਾਈ
ਦਿਨ ਤੀਸਰ ਆਪੇ ਹੀ ਆ ਮਿਲਿਆ ਮਾਫੀ ਮੰਗ ਤੇ ਜਾਨ ਬਖਸ਼ਾ ਭਾਈ

---

†ਜਿਥੇ ਹੁਣ ਅੰਗਰੇਜ਼ੀ ਲਾਇਬਰੇਰੀ (ਕਿਤਾਬ ਘਰ ਹੈ)।

ਸਦਾ ਕੌਰ ਨੇ ਆਖਕੇ ਚੇਤ ਸਿੰਘ ਨੂੰ ਦਿਤੀ ਥੋੜੀ ਜਗੀਰ ਦਵਾ ਭਾਈ
ਠਾਰਾਂ ਸੌ ਛਵੰਜ਼ਾ ਤੇ ਪੰਜ ਹਾੜੋਂ ਲਈ ਫਤਹ ਲਾਹੌਰ ਤੇ ਪਾ ਭਾਈ
ਐਸੀ ਨੇਕ ਘੜੀ ਆ ਲਾਹੌਰ ਲਈ ਦਿਨੋ ਦਿਨ ਵਿਚ ਹੋਯਾ ਵਧਾ ਭਾਈ
ਹੋਯਾ ਬੜਾ ਪ੍ਰਤਾਪ ਕਰਤਾਰ ਸਿੰਘਾ ਆਈਆਂ ਬਰਕਤਾਂ ਸੀਸ ਝੁਕਾ ਭਾਈ

ਵਾਕ ਕਵੀ

ਹਥ *ਤਖਤ ਪੰਜਾਬ ਦਾ ਆ ਗਿਆ ਏਠ ਖੁਸ਼ੀਆਂ ਬਹੁਤ ਮਨਾਈਆਂ ਨੇ
ਫੌਜ ਤਾਈਂ ਭੀ ਬਹੁਤ ਇਨਾਮ ਦਿਤੇ ਹੋਰ ਇੱਜ਼ਤਾਂ ਬਹੁਤ ਵਧਾਈਆਂ ਨੇ
ਲੋਕ ਸ਼ਹਿਰ ਦੇ ਨਜ਼ਰਾਂ ਲੈ ਮਿਲੇ ਜ਼ਾਹਰ ਖੁਸ਼ੀਆਂ ਬਹੁਤ ਜਤਾਈਆਂ ਨੇ
ਕੀਤਾ ਮਾਨ ਸਰਦਾਰ ਜੀ ਸਾਰਿਆਂ ਦਾ ਅਤੇ ਖਿੱਲਤਾਂ ਚਾ ਦਵਾਈਆਂ ਨੇ
ਲੋਕ ਦੇ ਤਸੱਲੀਆਂ ਖੁਸ਼ ਕੀਤੇ ਹੋਰ ਮੁਸ਼ਕਲਾਂ ਦੂਰ ਕਰਾਈਆਂ ਨੇ
ਹਥ ਰਬ ਦੇ ਹੈਨ ਕਰਤਾਰ ਸਿੰਘਾ ਜਿੰਨੂ ਚਾਹੇ ਓਹ ਦੇ ਵਡਿਆਈਆਂ ਨੇ

ਹੋਰ ਸਰਦਾਰਾਂ ਦੀ ਈਰਖਾ ਤੇ ਲਾਹੌਰ ਛੁਡਾਉਣ ਦੇ ਮਨਸੂਬੇ

ਏਹ ਵੇਖ ਪ੍ਰਤਾਪ ਰਣਜੀਤ ਸਿੰਘ ਦਾ ਦਿਲੋਂ ਸਭ ਸਰਦਾਰ ਖੁਨਸਾਰ ਲਗੇ
ਏਹਨੂੰ ਕੱਢੀਏ ਮਾਰ ਲਾਹੌਰ ਵਿਚੋਂ ਥਾਉਂ ਥਾਈਂ ਬੈਠੇ ਜੋਸ਼ ਖਾਨ ਲਗੇ
ਪਰ ਰਾਮਗੜ੍ਹੀਏ ਜੱਸਾ ਸਿੰਘ ਤਾਈਂ ਰਿਦੇ ਈਰਖਾ ਦੇ ਬੁਰੇ ਬਾਨ ਲਗੇ
ਓਸ ਚੁਕਿਆ ਬਹੁਤ ਸਰਦਾਰਾਂ ਤਾਈਂ ਸਭੇ ਜੰਗ ਦੇ ਕਰਨ ਸਾਮਾਨ ਲਗੇ
ਕੱਠ ਆਨਕੇ ਸੁਧਾ ਸਰ ਹੋਯਾ ਭਾਰਾ ਸੱਭੇ ਦਾਰੂ ਸਿਕਾ ਵਰਤਾਨ ਲਗੇ
ਲਗੇ ਜੋਰ ਵਖਾਣ ਕਰਤਾਰ ਸਿੰਘਾ ਤੇ ਨਸੀਬ ਭੀ ਚਲ ਅਜਮਾਨ ਲਗੇ

ਸਿੰਘ ਸਰਦਾਰਾਂ ਦੀ ਸਰਦਾਰ ਰਣਜੀਤ ਸਿੰਘ ਤੇ ਚੜ੍ਹਾਈ

ਸਾਹਿਬ ਸਿੰਘ ਗੁਜਰਾਤੀਆ ਚੜ੍ਹ ਪਿਆ ਬੀੜੇ ਰਾਮਗੜ੍ਹੀਏ ਜੋਧ ਸਿੰਘ ਚਾਏ
ਚੜ ਪਿਆ ਗੁਰਬਖਸ਼ ਸਿੰਘ ਰੋੜਾਂ ਵਾਲਾ ਤੇ ਗੁਲਾਬ ਸਿੰਘ ਭੰਗੀ ਜੋਸ਼ ਖਾਏ

---

*ਬਹੁਤਿਆਂ ਨੇ ਲਿਖਿਆ ਹੈ ਕਿ ਸ਼ਾਹ ਜਮਾਨ ਕਾਬਲ ਦੇ ਬਾਦਸ਼ਾਹ ਨੇ ਸਰਦਾਰ ਰਣਜੀਤ ਸਿੰਘ ਨੂੰ ਲਾਹੋਰ ਦਾ ਪਤਾ ਲਿਖ ਦਿਤਾ ਸੀ. ਉਨ੍ਹਾਂ ਵਲੋਂ ਵੇਖਕੇ ਮੈਂ ਭੀ ਓਸੇ ਤਰ੍ਹਾਂ ਲਿਖ ਦਿਤਾ ਸੀ, ਪਰ ਖੋਜ ਕਰਨ ਤੇ ਇਹ ਗੱਲ ਉੱਕੀ ਨਿਰਮੂਲ ਨਿਕਲੀ ਤੇ ਸਬੂਤ ਨਾ ਮਿਲ ਸਕਣ ਦੇ ਕਾਰਨ ਤੀਸਰੀ ਵਾਰੀ ਛਪਣ ਵੇਲੇ ਕੱਢ ਦਿਤੀ ਸੀ, ਰਣਜੀਤ ਸਿੰਘ ਨੇ ਲਾਹਰ ਦਾ ਤਖਤ ਆਪਣੇ ਜ਼ੋਰ ਨਾਲ ਲਿਆ ਸੀ।

ਜੋਧ ਸਿੰਘ ਵਜ਼ੀਰਾਂ ਸੁ ਬਾਦ ਵਾਲਾ ਛੋਟੇ ਮੋਟੇ ਸਰਦਾਰ ਕਈ ਹੋਰ ਆਏ
ਚੜ੍ਹ ਪਿਆ ਕਸੂਰੀ ਨਜ਼ਾਮ ਦੀਂ ਭੀ ਤਾਂ ਮਜ਼ਹਬੀ ਜਿਸ ਦਾ ਦਿਲ ਤਾਏ
ਗੁਲਾਬ ਸਿੰਘ ਭੰਗੀ ਦੀ ਕੁਮਾਨ ਥਲੇ ਭੂਏ ਹੋ ਲਾਹੌਰ ਨੂੰ ਉੱਠ ਧਾਏ
ਮਾਰੋ-ਮਾਰ ਕਰਦੇ ਰਾਹੀਂ ਘੱਤ ਰੌਲਾ ਡੇਰੇ ਪਾਸ ਭੁਸੀਨ ਦੇ ਆਣ ਲਾਏ
ਏਧਰ ਵਿਚ ਲਾਹੌਰ ਕਰਤਾਰ ਸਿੰਘਾ ਸਾਰੇ ਹਾਲ ਸਰਦਾਰ ਨੇ ਸੁਨ ਪਾਏ

ਸਰਦਾਰ ਰਣਜੀਤ ਸਿੰਘ ਦੀ ਦਿਲਗੀਰ ਤੇ ਖਜਾਨੇ ਦੀ ਪ੍ਰਾਪਤੀ

ਹੋਈਆਂ ਖਬਰਾਂ ਜਦੋਂ ਰਣਜੀਤ ਸਿੰਘ ਨੂੰ ਦਿਲ ਫਿਕਰ ਦੇ ਵਿਚ ਡੁਬਾਯਾ ਸੀ
ਨਹੀਂ ਸੀ ਕੁਝ ਭੀ ਵਿਚ ਖਜ਼ਾਨਿਆਂ ਦੇ ਨਾਲੇ ਫੌਜ *ਦੁਮਾਹਾ ਨ ਪਾਯਾ ਸੀ
ਕੁਝ ਲੁਟ ਲਾਹੌਰ ਦੀ ਮਿਲੀ ਨ ਸੀ ਏਹ ਭੀ ਗੁਸਾ ਆ ਦਿਲੀਂ ਸਮਾਯਾ ਸੀ
ਰੰਗ ਵੇਖਕੇ ਦਿਲੋਂ ਸਰਦਾਰ ਸਾਹਿਬ ਥੋੜ੍ਹਾ ਹੌਂਸਲਾ ਹੀ ਅਜੇ ਢਾਹਯਾ ਸੀ
ਏਨੇ ਚਿਰ ਨੂੰ ਸ਼ਹਿਰ ਦਾ ਰਾਜ †ਬੁਢਾ ਚਲ ਪਾਸ ਸਰਦਾਰ ਦੇ ਆਯਾ ਸੀ
ਮੇਰੀ ਕਰੇ ਜੇ ਪਾਲਣਾ ਸਿੰਘ ਸਾਹਿਬ ਕੁਝ ਦਸਾਂ ਮੈਂ ਓਸ ਸੁਨਾਯਾ ਸੀ
ਮੀਰ ਮਨੂੰ ਦਾ ਬੜਾ ਖਜ਼ਾਨਾ ਭਾਰੀ ਮੈਨੂੰ ਪਤਾ ਹੈ ਜਿਥੇ ਦਬਾਯਾ ਜੀ
ਏਹ ਗਲ ਸਰਦਾਰ ਨੇ ਜਦੋਂ ਸੁਣੀ ਸਿਰ ਵਿਚ ਦਰਗਾਹ ਝੁਕਾਯਾ ਜੀ
ਹੋਈਆਂ ਦੂਰ ਦਿਲਗੀਰੀਆਂ ਸਾਰੀਆਂ ਹੀ ਖੇਤੀ ਸੁਕਦੀ ਤੇ ਮੀਂਹ ਪਾਯਾ ਜੀ
ਓਸ ਬੁਢੇ ਨੇ ਜਾ ਕੇ ਕਿਲੇ ਅੰਦਰ ਭੋਰਾ ਥਲਿਓਂ ਇਕ ਪੁਟਾਯਾ ਜੀ
ਬਹੁਤ ਨਿਕਲਿਆ ਮਾਲ ਅਸਬਾਰ ਓਥੋਂ ਏਹਸਾਬ ਨ ਕਿਸੇ ਗਨਾਯਾ ਜੀ
ਨਾਲੇ ਨਿਕਲੇ ਜੰਗੀ ਸਾਮਾਨ ਬਹੁਤੇ ਕੈਸਾ ਰਬ ਸਬਬ ਏਹ ਲਾਯਾ ਜੀ
ਓਸ ਬੁਢੇ ਦਾ ਬਹੁਤ ਹੀ ਮਾਨ ਕੀਤਾ ਜਿੰਨਾ ਮੰਗਿਆ ਓਹਨੂੰ ਦਵਾਯਾ ਜੀ
ਦਿਤੀ ਫੌਜ ਨੂੰ ਪਿਛਲੀ ਤਲਬ ਸਾਰੀ ਦੇ ਇਨਾਮ ਆ ਦਿਲ ਵਧਾਯਾ ਜੀ
ਨਾਲੇ ਰੱਬ ਦੇ ਸ਼ੁਕਰ ਹਜ਼ਾਰ ਕੀਤੇ ਦਾਨ ਪੁੰਨ ਬਹੁਤ ਕਰਵਾਯਾ ਜੀ
ਜਿਹਨੂੰ ਚਾਹੇ ਵਧਾਏ ਕਰਤਾਰ ਸਿੰਘਾ ਸਚ ਰਬ ਦੀ ਹੈ ਏਹ ਮਾਯਾ ਜੀ

*ਦੋ ਮਹੀਨਿਆਂ ਦੀ ਤਲਬ। †ਕਾਰੀਗਰ ਇਮਾਰਤਾਂ ਬਨਾਣ ਵਾਲਾ।

ਗੁਲਾਬ ਸਿੰਘ ਭੰਗੀ ਦੀ ਮੌਤ

ਸਦਾ ਕੌਰ ਨੂੰ ਨਾਲ ਲੈ ਸਿੰਘ ਸਾਹਿਬ ਦਿਨ ਅਗਲੇ ਤੁਰਤ ਚੜ੍ਹਾਈ ਕੀਤੀ
ਏਹ ਪਾਸ ਭੁਸੀਨ ਦੇ ਉਤਰੇ ਜਾ ਤੇਰਾਂ ਮੱਘਰੋਂ ਸ਼ੁਰੂ ਲੜਾਈ ਕੀਤੀ
ਤਿੰਨ ਦਿਨ ਲੜਾਈ ਦਾ ਜ਼ੋਰ ਰਿਹਾ ਆਪੋ ਆਪਣੀ ਹੱਥ ਵਖਾਈ ਕੀਤੀ
ਚੌਥੇ ਦਿਨ ਗੁਲਾਬ ਸਿੰਘ ਨਾਲ ਖੁਸ਼ੀ ਸਾਰੇ ਸੱਦ ਸਰਦਾਰ ਰਹੁਨਾਈ ਕੀਤੀ
ਦੌਰ ਚਲਿਆ ਆਨ ਸ਼ਰਾਬ ਦਾ ਜੀ ਪੀ, ਪੀਕੇ ਖੁਸ਼ੀ ਮਨਾਈ ਕੀਤੀ
ਕਲੂ ਕਾਣੇ ਨੂੰ ਮਾਰ ਭਜਾ ਦੇਣਾ ਏਹ ਸਾਰਿਆਂ ਪਕ ਠਹਿਰਾਈ ਕੀਤੀ
ਖੁਸ਼ੀ ਵਿਚ ਗੁਲਾਬਸਿੰਘ ਜਿਉਂ ਬੈਠਾ ਅੰਦਰ ਭਰ ਗਲਾਸ ਉਲਟਾਈ ਕੀਤੀ
ਏਨੀ ਪੀ ਸੁਤਾ ਮੁੜ ਉਠਿਆ ਨਾ ਹਾਂ ਸ਼ਰਾਬ ਨੇ ਖਾਨਾ ਸਫਾਈ ਕੀਤੀ
ਏਸ ਚੰਦਰੀ ਨੇ ਸਿੰਘ ਪੰਥ ਦੀ ਜੀ ਏਸ ਤਰ੍ਹਾਂ ਹੀ ਮਾਰ ਤਬਾਹੀ ਕੀਤੀ
ਦਿਨੇ ਵੇਖਕ ਮੋਇਆ ਕਰਤਾਰ ਸਿੰਘਾ ਝਟ ਸਾਥੀਆਂ ਡੇਰਾ ਉਠਾਈ ਕੀਤੀ

ਸਰਦਾਰ ਰਣਜੀਤ ਸਿੰਘ ਜੀ ਦੀ ਫਤਹਿ

ਅਚਨਚੇਤ ਗੁਲਾਬ ਸਿੰਘ ਮਰ ਗਿਆ ਸਾਥੀ ਵੇਖ ਕੇ ਬੜੇ ਘਬਰਾ ਗਏ
ਬਿਨਾਂ ਅਫਸਰਾਂ ਦੇ ਫੌਜਾਂ ਕਦੋਂ ਲੜੀਆਂ ਪੈਰ ਸਭ ਸਾਥੀ ਖਿਸਕਾ ਗਏ
ਸਗੋਂ ਕਈ ਸਰਦਾਰ ਲੈ ਨਾਲ ਦੇ ਭੀ ਝਟ ਪਾਸ ਰਣਜੀਤ ਸਿੰਘ ਆ ਗਏ
ਬਾਜ਼ੀ ਬੁਰਦ ਹੋਈ ਵੇਖ ਰਾਮਗੜ੍ਹੀਏ ਝਟ ਪਟ ਹੀ ਡੇਰੇ ਉਠਾ ਗਏ
ਮੂਧੇ ਮਾਰ ਲੈ ਗਏ ਨਗਾਰਿਆਂ ਨੂੰ ਸਗੋਂ ਅਗਲੀ ਗਲ ਗਵਾ ਗਏ
ਆਏ ਖੋਹਣ ਲਾਹੌਰ ਕਰਤਾਰ ਸਿੰਘਾ ਜੰਗੀ ਸਾਜ਼ ਸਮਾਨ ਖੁਹਾ ਗਏ

ਵਾਕ ਕਵੀ

ਜਿਨੂੰ ਆਪ ਕਰਤਾਰ ਵਧਾਉਣ ਲਗੇ ਓਹਨੂੰ ਜੰਮਿਆ ਕੌਣ ਘਟਾ ਦੇਵੇ
ਜਿਦੇ ਵਲ ਕਰੇ ਨਿਗਾਹ ਮੇਹਰ ਦੀ ਜੀ ਓਹਨੂੰ ਸੈ ਸਬੱਬਾਂ ਦੇ ਲਾ ਦੇਵੇ
ਬਾਦਸ਼ਾਹ ਦੀ ਮਿਟੀ ਉਡਾ ਕੇ ਜੀ ਸਿਰ ਆਜਜ਼ਾਂ ਛੱਤਰ ਝੁਲਾ ਦੇਵੇ
ਥਾਪ ਕੀੜੇ ਨੂੰ ਦੇ, ਦੇ ਪਾਤਸ਼ਾਹੀ ਬਾਦਸ਼ਾਹਾਂ ਨੂੰ ਖਾਕ ਮਿਲਾ ਦੇਵੇ
ਸਾਈਂ ਮਾਲਕ ਹੈ ਵੱਡੀਆਂ ਬਰਕਤਾਂ ਦਾ ਜਿਹਨੂੰ ਚਾਹੇ ਘਟਾ ਵਧਾ ਦੇਵੇ
ਦਯਾ ਮੇਰੇ ਤੇ ਕਰੇ ਕਰਤਾਰ ਸਿੰਘਾ ਮੇਰੀ ਮੇਹਨਤ ਏਹ ਸਫਲ ਕਰਾ ਦੇਵੇ

ਜੰਮੂ ਆਦਿਕ ਸ਼ਹਿਰਾਂ ਤੇ ਚੜ੍ਹਾਈ

ਏਸੇ ਸਾਲ ਹੀ ਜੰਮੂ ਦੀ ਫਤੇ ਦੇ ਜੀ ਸਰਕਾਰ ਇਰਾਦੇ ਨੂੰ ਧਾਰ ਲਿਆ
ਕੰਨੇ ਕੰਢੇ ਹੀ ਰਾਵੀ ਦੇ ਕੂਚ ਕੀਤਾ ਦਸਤਾ ਫੌਜ ਦਾ ਨਾਲ ਜ਼ੋਰਾਰ ਲਿਆ
ਮੀਰੋ ਵਾਲ ਨਾਰੋ ਵਾਲ ਹਾਕਮਾਂ ਤੋਂ ਨਜ਼ਰਾਨਾ ਅਠ ਹਜ਼ਾਰ ਲਿਆ
ਛੋਟੇ ਮੋਟੇ ਦਬਾਂਵਦਾ ਹਾਕਮਾਂ ਨੂੰ ਜੰਮੂੰ ਪਾਸ ਜਾ ਦਲ ਉਤਾਰ ਲਿਆ
ਜੰਮੂ ਵਾਲਿਆਂ ਬੀਸ ਹਜ਼ਾਰ ਦੇ ਕੇ ਹਥ ਜੋੜ ਕੇ ਕੰਮ ਸਵਾਰ ਲਿਆ
ਓਥੋਂ ਪਰਤ ਸਲਕੋਟ ਨੂੰ ਘੇਰਿਆ ਆ ਕਰ ਥੋੜੀ ਲੜਾਈ ਹੀ ਮਾਰ ਲਿਆ
ਦਿਨੋ ਦਿਨ ਸਰਕਾਰ ਦਾ ਤੇਜ ਵਧਦਾ ਪੱਲਾ ਪਕੜ ਸੱਚੇ ਸਤਕਾਰ ਲਿਆ
ਆਨ ਵਿਚ ਲਾਹੌਰ ਕਰਤਾਰ ਸਿੰਘਾ ਥੋੜੇ ਦਿਨ ਆਰਾਮ ਵਿਚਾਰ ਲਿਆ

*੧੮੫੭ ਵਿਚ ਕੰਰ ਖੜਗ ਸਿਂਘ ਦਾ ਜਨਮ

ਫਤੇ ਪਾ ਕੇ ਮੁੜ ਲਾਹੌਰ ਆਏ ਵਡਾ ਖੁਸ਼ੀ ਦਾ ਜਸ਼ਨ ਮਨਾਯਾ ਜੀ
ਫੌਜ ਤਾਈਂ ਇਨਾਮ ਆ ਬਹੁਤ ਦਿਤੇ ਫੌਜੀ ਅਫਸਰਾਂ ਮਾਨ ਵਧਾਯਾ ਜੀ
ਪੱਕੇ ਪੈਰ ਲਾਹੌਰ ਜਮਾ ਲਏ ਮਾਹ ਚੜ ਫਗਣ ਅਗੋਂ ਆਯਾ ਜੀ
ਬੇਟਾ ਭਾਗ ਭਰਿਆ ਵਡੇ ਤੇਜ ਵਾਲਾ ਕੁਖੋਂ ਰਾਣੀ ਨਕੈਣ ਨੇ ਜਾਯਾ ਜੀ
ਥਿਤ ਸਪਤਮੀ ਸ਼ੁਦੀ ਹੈ ਲਿਖੀ ਹੋਈ ਖੜਗ ਸਿੰਘ ਮਹਾਰਾਜ ਪ੍ਰਗਟਾਯਾ ਜੀ
ਕੀਤੀ ਖੁਸੀ ਸਰਦਾਰ ਨੇ ਬਹੁਤ ਭਾਰੀ ਦਾਨ ਸਦ ਗਰੀਬਾਂ ਦਵਾਯਾ ਜੀ
ਖੁਸ਼ੀ ਪਲਟਨਾਂ ਵਿਚ ਮਨਾਈ ਭਾਰੀ ਅਤੇ ਭੁਖਿਆਂ ਤਾਈਂ ਰਜਾਯਾ ਜੀ
ਲੋਕ ਦੇਣ ਅਸੀਸ ਕਰਤਾਰ ਸਿੰਘਾ ਰਬ ਭਾਗ ਸਰਦਾਰ ਨੂੰ ਲਾਯਾ ਜੀ

ਸਰਦਾਰ ਰਣਜੀਤ ਸਿੰਘ ਨੇ 'ਮਹਾਰਾਜ' ਦਾ ਖਤਾਬ ਅਖਤਿਆਰ ਕਰਨਾ

ਠਾਰਾਂ ਸੌ ਠਵੰਜਾ ਵਸਾਖ ਪਹਿਲੀ ਸਦੇ ਦੇਸ਼ ਦੇ ਪੈਂਚ ਪਿਆਰ ਕਰਕੇ
ਗੁਰਦੁਵਾਰੀਏ ਸੰਤ, ਮਹੰਤ ਸਾਰੇ ਕੱਠੇ ਬੜੇ ਬੜੇ ਸਰਦਾਰ ਕਰਕੇ
ਰਲ ਸਾਰਿਆਂ ਵਡਿਆਂ ਛੋਟਿਆਂ ਨੇ ਇਕ ਖਾਸ ਭਾਰਾ ਦਰਬਾਰ ਕਰਕੇ
ਦਿਤਾ ਪਦ ਵਡਾ ਮਹਾਰਾਜਗੀ ਦਾ, ਪੰਥ ਵਿਚ ਸਿਰਤਾਜ ਵਿਚਾਰ ਕਰਕੇ

*ਕਈਆਂ ਨੇ ਖੜਗ ਸਿੰਘ ਦਾ ਜਨਮ ਸੰ: ੧੮੦੨ ਈ: ਵਿਚ ਲਿਖਿਆ ਹੈ ਜੋ ਸੰਮਤ ੧੮੫੯ ਹੁੰਦਾ ਹੈ।

ਓਸੇ ਦਿਨੋਂ ਮਹਾਰਾਜ ਅਖਵੌਣ ਲਗਾ ਲਗੇ ਲੋਕ ਬੁਲੌਣ ਸਰਕਾਰ ਕਰਕੇ
ਸਿਰੋਪਾਉ ਬਖਸ਼ੇ ਕਰਤਾਰ ਸਿੰਘਾ ਮਹਾਰਾਜੇ ਨੇ ਸ਼ੁਕਰ ਹਜ਼ਾਰ ਕਰਕੇ

ਮਹਾਰਾਜੇ ਰਣਜੀਤ ਸਿੰਘ ਨੇ ਆਪਣਾ ਸਿੱਕਾ ਚਲਾਉਣਾ

ਏਸੇ ਸਾਲ ਮਹਾਰਾਜ ਨੇ ਹੁਕਮ ਦੇ ਕੇ ਜਾਰੀ ਆਪਣੀ ਖਾਸ ਟਕਸਾਲ ਕੀਤੀ
ਏਹ ਲਿਖ ਰੁਪਯੇ ਯੇ ਦੇ ਦੋਹੀਂ ਪਾਸੀਂ ਦੇਸ ਵਿਚ ਜਾਰੀ ਖੁਸ਼ੀ ਨਾਲ ਕੀਤੀ

ੴ ਸਤਿਗੁਰ ਪ੍ਰਸਾਦਿ ॥
ਦੇਗ ਤੇਗ ਫਤੇ
ਨੁਸਰਤ ਬੇ ਦਰੰਗ
ਯਾਫਤ ਅਜ ਨਾਨਕ
ਗੁਰੂ ਗੋਬਿੰਦ
ਸਿੰਘ
ਸ੍ਰੀ ਅਕਾਲੋ ਪੁਰਖ ਸਹਾਇ ॥

ਦੂਸਰੇ ਪਾਸੇ
"ਆਪਣਾ ਤੇ ਸ਼ਹਿਰ ਦਾ ਨਾਮ"

ਯਾਰਾਂ ਸੌ ਪਹਿਲੇ ਰੋਜ਼ ਚਿਆਰ ਹੋਯਾ ਵੰਡ ਆਜਜ਼ਾਂ ਖੁਸ਼ੀ ਬਸਾਲ ਕੀਤੀ
ਬਧੇ ਰਾਜ ਦੇ ਮੁਢ ਕਰਤਾਰ ਸਿੰਘਾ ਚੜ੍ਹੀ ਸਿੰਘ ਦੀ ਕਲਾ ਅਕਾਲ ਕੀਤੀ

ਬੰਦੋਬਸਤ

ਨਾਲੋ ਨਾਲ ਮਹਾਰਾਜੇ ਨੂੰ ਸ਼ੌਕ ਵਧੇ ਲਗਾ ਰਾਜ ਦੀ ਸ਼ਕਲ ਬਨਾਵਣੇ ਨੂੰ
ਚੁਣ ਆਦਮੀ ਆਪਣੇ ਅਕਲ ਵਾਲੇ ਕੀਤੇ ਕੰਮ ਸਪੁਰਦ ਚਲਾਵਣੇ ਨੂੰ
ਨਜ਼ਾਮਦੀਨ ਕਾਜ਼ੀ ਤਾਈਂ ਮੁਸਲਮਾਨਾਂ, ਦੇ ਨਕਾਹ ਤਲਾਕ ਲਿਖਾਵਣੇ ਨੂੰ
ਬਦਰਦੀਨ ਚਿਸ਼ਤੀ ਅਕਬਾਲਿਆਂ ਤੇ ਲਾ ਦਿਤਾ ਏਹ ਕੰਮ ਨਿਭਾਵਣੇ ਨੂੰ
ਇਮਾਮ ਬਖਸ਼ ਤਾਈਂ ਕੋਤਵਾਲ ਕੀਤਾ ਬੰਦੋਬਸਤ ਦੇ ਤਾਈਂ ਰਖਾਵਣੇ ਨੂੰ
ਕੀਤੀ ਖਾਸ ਤਾਕੀਦ ਇਨਸਾਫ ਕਰਨਾ ਸਚੋ ਸਚ ਨਿਤਾਰ ਵਖਾਵਣੇ ਨੂੰ
ਨੂਰਦੀਨ ਹਕੀਮ ਨੂੰ ਜਾਣ ਆਕਲ ਪਾਸ ਰਖਿਆ ਮਤੇ ਪਕਾਵਣੇ ਨੂੰ
ਵਿਚ ਸ਼ਹਿਰ ਦੇ ਕਈ ਦਾਰੋਗੇ ਰਖੇ ਬੰਦੋਬਸਤ ਸਫਾਈ ਰਖਾਵਣੇ ਨੂੰ
ਮੋਤੀ ਰਾਮ ਦੀਵਾਨ ਨੂੰ ਹੁਕਮ ਦਿਤਾ ਸਾਰਾ ਕੋਟ ਦਰੁਸਤ ਕਰਾਵਣੇ ਨੂੰ
ਬਹੁਤ ਠਾਣੇ ਤਹਸੀਲ ਬਨਾ ਦਿਤੇ ਤੇ ਅਦਾਲਤੀ ਅਦਲ ਕਮਾਵਣੇ ਨੂੰ
ਚੰਗੇ ਚੋਣਵੇਂ ਸਿਪਾਹ ਸਾਲਾਰ ਕੀਤੇ ਜੰਗ ਫੌਜ ਦੇ ਤਾਈਂ ਸਿਖਾਵਣੇ ਨੂੰ

ਬਾਦਸ਼ਾਹਾਂ ਜੇਹੇ ਜਾਰੀ ਹੁਕਮ ਕੀਤੇ ਖ਼ੂਬ ਰਾਜ ਪ੍ਰਤਾਪ ਵਧਾਵਣੇ ਨੂੰ
ਸੈ ਬਰਸ ਦੇ ਬਿਗੜੇ ਦੇਸ ਤਾਈਂ ਨਕੇ ਸੂਈ ਦੇ ਵਿਚੋਂ ਲੰਘਾਵਣੇ ਨੂੰ
ਸੋਚਾਂ ਸੋਚਦਾ ਨਿਤ ਕਰਤਾਰ ਸਿੰਘਾਂ ਲੋਕਾਂ ਜ਼ਾਲਮਾਂ ਤਾਈਂ ਦਬਾਵਣੇ ਨੂੰ

੧੮੫੮ ਵਿਚ ਮਹਾਰਾਜੇ ਦੀ ਗੁਜਰਾਤ ਤੇ ਚੜ੍ਹਾਈ

ਵਧਿਆ ਵੇਖ ਪ੍ਰਤਾਪ ਰਣਜੀਤਸਿੰਘ ਦਾ ਮੁਸਲਮਾਨ ਤੇਸਿਖ ਸਰਦਾਰ ਭਾਈ
ਵਿਚੇ ਵਿਚ ਸੜਦੇ ਕਰਨ ਦੁਖ ਬਹੁਤਾ ਜਾਂਦੀ ਪੇਸ਼ ਨਾਹੀਂ ਖਾਂਦੇ ਖਾਰ ਭਾਈ
ਬੜੇ ਜੋਰ ਤੇ ਫੌਜ ਪ੍ਰਤਾਪ ਵਾਲਾ ਸਾਹਿਬ ਸਿੰਘ ਗੁਜਰਾਤ ਵਿਚਾਰ ਭਾਈ
ਫੌਜ ਰਖ ਲਾਹੌਰ ਦੇ ਖੋਹਣ ਲਈ ਧਾਵਾ ਕਰਨ ਤੇ ਹੋਯਾ ਤਯਾਰ ਭਾਈ
ਖਬਰ ਹੋਈ ਲਾਹੌਰ ਦਰਬਾਰ ਅੰਦਰ ਮਹਾਰਾਜ ਹੋ ਕੇ ਅਸਵਾਰ ਭਾਈ
ਸਾਹਿਬ ਸਿੰਘ ਨੂੰ ਓਥੇ ਹੀ ਘੇਰਿਆ ਜਾ ਓਹ ਭੀ ਲੜਿਆ ਹੋ ਹੁਸ਼ਯਾਰ ਭਾਈ
ਚੌਥੇ ਦਿਨ ਮਹਾਰਾਜ ਦੇ ਤੋਪਖਾਨੇ ਬਾਹੀ ਕਿਲੇ ਦੀ ਢਾਹੀ ਨਤਾਰ ਭਾਈ
ਸਾਹਿਬ ਸਿੰਘ ਬੇਦੀ ਤਾਈਂ ਸਦ ਲਿਆ ਸਾਹਿਬ ਸਿੰਘ ਨੇ ਹੋ ਲਚਾਰ ਭਾਈ
ਓਸ ਆਨ ਕੇ ਸੁਲਾਹ ਕਰਾ ਦਿਤੀ ਚੁਕ ਗਿਆ ਪੰਜਾਹ ਹਜ਼ਾਰ ਭਾਈ
ਫਤੇ ਪਾ ਮਹਾਰਾਜਾ ਕਰਤਾਰ ਸਿੰਘਾ ਕੀਤਾ ਆਨ ਲਾਹੌਰ ਦਰਬਾਰ ਭਾਈ

ਸੰਮਤ ੧੮੫੯ ਵਿਚ ਸਰਦਾਰ ਦਲ ਸਿੰਘ ਨੂੰ ਕੈਦ ਕਰਕੇ
ਅਕਾਲਗੜ੍ਹ ਤੇ ਚੜ੍ਹਾਈ ਕਰਨੀ

ਦਲ ਸਿੰਘ ਸਰਦਾਰ ਅਕਾਲ ਗੜ੍ਹੀਆ ਮਤਾ ਓਸ ਭੀ ਹੋਰ ਪਕਾ ਲਿਆ
ਓਹ ਬਿਗੜ ਮਹਾਰਾਜੇ ਦੇ ਨਾਲ ਖਲਾ ਸਾਹਿਬ ਸਿੰਘ ਨੇ ਰਲਾ ਲਿਆ
ਰਾਜਨੀਤ ਦਾ ਪੇਚ ਸਰਕਾਰ ਕੀਤਾ ਦਲ ਸਿੰਘ ਲਾਹੌਰ ਬੁਲਾ ਲਿਆ
ਕਾਬੂ ਸੂਰਮਾ ਢੱਬ ਦੇ ਨਾਲ ਕੀਤੇ ਵਿਚ ਕੈਦਖਾਨੇ ਓਹਨੂੰ ਪਾ ਲਿਆ
ਆਪ ਕਬਜ਼ਾ ਕਰਨ ਅਕਾਲਗੜ੍ਹ ਤੇ ਦਸਤਾ ਫੌਜ ਦਾ ਨਾਲ ਚੜ੍ਹਾ ਲਿਆ
ਸਾਂ ਸ਼ਹਿਰ ਦੇ ਨਜ਼ਦੀਕ ਪਹੁੰਚੇ ਅਗੋਂ ਰਾਣੀ ਨੇ ਜੰਗ ਉਠਾ ਲਿਆ
ਤੋਪ ਦਗਨ ਲਗੀ ਦੋਹਾਂ ਪਾਸਿਆਂ ਤੋਂ ਸਾਂਹਵਾਂ ਓਸ ਨੇ ਹਥ ਵਟਾ ਲਿਆ
*ਰਾਣੀ ਭੇਸ ਮਰਦਾਂ ਵਾਲਾ ਧਾਰਕੇ ਜੀ ਜੰਗ ਵਿਚ ਮੈਦਾਨ ਦੇ ਆ ਲਿਆ

*ਖਾਲਸਾ ਪੰਥ ਦੀਆਂ ਦੇਵੀਆਂ ਸਦਾ ਜੰਗਾਂ ਵਿਚ ਏਸੇ ਤਰਾਂ ਤੇਗਾਂ ਫੜਕੇ ਲੜਦੀਆਂ ਰਹੀਆਂ ਹਨ ।

ਏਧਰ ਜ਼ੋਰ ਲੜਾਈ ਦਾ ਗਈ ਰਖੀ ਸਾਹਿਬ ਸਿੰਘ ਨੂੰ ਨਾਲ ਬੁਲਾ ਲਿਆ
ਪਾਈ ਖਬਰ ਸਰਕਾਰ ਕਰਤਾਰ ਸਿੰਘਾ ਮੂੰਹ ਵਲ ਗੁਜਰਾਤ ਭਵਾਂ ਲਿਆ

ਗੁਜ਼ਰਾਤ ਤੇ ਮਹਾਰਾਜੇ ਦੀ ਦੂਸਰੀ ਫਤਹਿ

ਖਬਰ ਹੋਈ ਮਹਾਰਾਜੇ ਨੂੰ ਜਿਸ ਵੇਲੇ ਸਾਹਿਬਸਿੰਘ ਗੁਜਰਾਤ ਤੋਂ ਆਂਵਦਾ ਏ
ਝਟ ਪਟ ਮੁਹਾਸਰਾ ਛਡ ਦਿਤਾ ਪਹਿਲਾਂ ਓਧਰੇ ਵਾਗ ਉਠਾਂਵਦਾ ਏ
ਦੋ ਮੀਲ ਗੁਜਰਾਤ ਤੋਂ ਬਾਹਰ ਆਕੇ ਸਾਹਿਬ ਸਿੰਘ ਲੜਾਈ ਨੂੰ ਪਾਂਵਦਾ ਏ
ਤਿੰਨ ਦਿਨ ਮਾਰੋ ਮਾਰ ਜੰਗ ਹੋਯਾ ਅੰਤ ਆਨ ਸਰਦਾਰ ਘਬਰਾਂਵਦਾ ਏ
ਭਜ ਕਿਲੇ ਦੇ ਵਿਚ ਜਾ ਵੜ ਬੈਠਾ ਘੇਰਾ ਮਹਾਰਾਜਾ ਗਿਰਦ ਪਾਂਵਦਾ ਏ
ਨੌਮੇ ਦਿਨ ਬਾਬਾ ਸਾਹਿਬਸਿੰਘ ਬੇਦੀ ਸਾਹਿਬ ਸਿੰਘ ਦਾ ਸਦਿਆ ਆਂਵਦਾ ਏ
ਹਰਜਾ ਫੌਜ ਦਾ ਤੇ ਨਕਦ ਲਖ ਅੱਧਾ ਏਹ ਦਿਵਾ ਕੇ ਸੁਲ੍ਹਾ ਕਰਾਂਵਦਾ ਏ
ਤਾਬੇ ਰਹਾਂਗਾ ਸਦਾ ਕਰਤਾਰ ਸਿੰਘਾ ਇਹ ਲਿਖਾ ਫਸਾਦ ਮਿਟਾਵਦਾ ਏ

ਸਰਦਾਰ ਦਲ ਸਿੰਘ ਦਾ ਮਰਨਾ ਤੇ ਅਕਾਲ ਗੜ ਤੇ ਮਹਾਰਾਜੇ ਦਾ ਕਬਜ਼ਾ

ਫਤੇ ਕਰ ਗੁਜਰਾਤ ਲਾਹੌਰ ਆਕੇ ਦਲ ਸਿੰਘ ਨੂੰ ਤੁਰਤ ਛੁਡਾਯਾ ਜੀ
ਸਿਰੋਪਾਓ ਦੇ ਕੇ ਓਹਨੂੰ ਟੋਰ ਦਿਤਾ ਤਾਬੇਦਾਰੀ ਦਾ ਪਟਾ ਲਿਖਵਾਯਾ ਜੀ
ਓਹ ਜਾਂਦਾ ਹੀ ਘਰ ਬੀਮਾਰ ਹੋਯਾ ਫੜ ਕਾਲ ਭਗਵਾਨ ਚਬਾਯਾ ਜੀ
ਮਹਾਰਾਜੇ ਨੇ ਪਹੁੰਚ ਅਕਾਲ ਗੜ੍ਹੇ ਸਭ ਮਾਲ ਤੇ ਮੁਲਕ ਦਬਾਯਾ ਜੀ
ਨਕਦ ਪੰਦ੍ਹਾਂ ਲਖ ਤੇ ਤੋਪਖਾਨਾ ਹੋਰ ਬਹੁਤ ਸਾਮਾਨ ਹਥ ਆਯਾ ਜੀ
ਥੋੜੀ ਦੇ ਜਾਗੀਰ ਕਰਤਾਰ ਸਿੰਘਾ ਓਹਦੇ ਪੁਤਾਂ ਨੂੰ ਪਾਸ ਰਖਾਯਾ ਜੀ

ਓਸ ਵਕਤ ਦੀਆਂ ਹਕੂਮਤਾਂ ਅਤੇ ਦੇਸ ਦਾ ਹਾਲ

ਨਹੀਂ ਸੀ ਦੇਸਪੰਜਾਬ ਦਾ ਕੋਈ ਵਾਲੀ ਹਰਕੋਈ ਆਪਣੇ ਥਾਂ ਸਰਦਾਰ ਸੀ ਜੀ
ਪਿੰਡ ਪਿੰਡ ਕਿਲ੍ਹੇ ਤੇ ਹਕੂਮਤਾਂ ਸਨ ਘਰ ਘਰ ਸਰਦਾਰੀ ਦੀ ਕਾਰ ਸੀ ਜੀ
ਮੁਸਲਮਾਨ ਕਿਤੇ, ਕਿਤੇ ਸਿੰਘ ਸੂਰੇ ਆਪੋ ਆਪਣੀ ਗੜ੍ਹੀ ਵਿਚਕਾਰ ਸੀ ਜੀ
ਬਾਦਸ਼ਾਹ ਥਾਉਂ ਥਾਈਂ ਬਣੇ ਬੈਠੇ ਨਾ ਕਿਸੇ ਦੇ ਬਾਝ ਗੁਜ਼ਾਰ ਸੀ ਜੀ
ਜਿਦੀ ਤਾਬਿਆ ਚਾਰ ਭਰਾ ਹੁੰਦੇ ਥੋੜਾ ਬਹੁਤ ਜਿਸ ਵਿਚ ਬਲਕਾਰ ਸੀ ਜੀ
ਓਹੋ ਆਪਣੇ ਤੱਲਕੇ ਮੱਲ ਬਹਿੰਦਾ ਪੱਕਾ ਕੋਈ ਨਾ ਮਾਲਕੀ ਦਾਰ ਸੀ ਜੀ

ਇਕ ਦੂਸਰੇ ਦੇ ਮਾਰੂ ਬਣੇ ਰਹਿੰਦੇ ਦਿਲਾਂ ਵਿਚ ਵਧਾ ਕੇ ਖਾਰ ਸੀ ਜੀ
ਪਿੰਡਾਂ ਪਿੰਡਾਂ ਨੂੰ ਪੈ ਕੇ ਲੁਟ ਲੈਂਦੇ ਵਿਚ ਦੇਸ ਹੁੰਦੀ ਮਾਰੋ ਮਾਰ ਸੀ ਜੀ
ਲੋਕ ਗੜ੍ਹਾਂ ਤੋਂ ਕਦੇ ਨਾ ਬਾਹਰ ਜਾਂਦੇ ਕੋਈ ਕਰਦਾ ਨ ਲੰਬੀ ਕਾਰ ਸੀ ਜੀ
ਸਾਰਾ ਦੇਸ ਏਹ ਪਿਆ ਉਜਾੜ ਹੈਸੀ ਨ ਵਿਹਾਰ ਨ ਕੋਈ ਬਪਾਰ ਸੀ ਜੀ
ਰਤੀ ਦੇਸ ਮੁਹੱਬ ਤੇ ਤਰਸ ਨਹੀਂ ਸੀ ਹੋਏ ਲੋਕ ਜ਼ਾਲਮ ਖੂਸਖਾਰ ਸੀ ਜੀ
ਚਾਰ ਕੋਹ ਦਾ ਸਫਰ ਸੀ ਬੜਾ ਔਖਾ ਖਤਰਾ ਜਾਨ ਤੇ ਸਦਾ ਅਸਵਾਰ ਸੀ ਜੀ
ਜਿਵੇਂ ਹੁਣ ਪਠਾਣਾਂ ਦਾ ਹਾਲ ਹੈ ਜੇ ਏਸੇ ਤਰ੍ਹਾਂ ਏਥੋਂ ਦਾ ਵਿਹਾਰ ਸੀ ਜੀ
ਔਖਾ ਸਾਕ ਸਰਬੰਸ ਦਾ ਮੇਲ ਬਹੁਤਾ ਦੁਖਾਂ ਵਿਚ ਏਸ ਦੇਸ ਲਚਾਰ ਸੀ ਜੀ
ਦੁਧ ਦਹੀਂ ਭਾਵੇਂ ਤਦੋਂ ਬਹੁਤ ਹੈਸੀ ਪਰ ਖਾਨ ਨੂੰ ਚਰ੍ਹੀ ਜਵਾਰ ਸੀ ਜੀ
ਟਕਾ ਲਭਦਾ ਕਿਸੇ ਦੇ ਪਾਸ ਨਹੀਂ ਸੀ ਸੌ ਰੁਪਏ ਵਾਲਾ ਸ਼ਾਹੂਕਾਰ ਸੀ ਜੀ
ਅੰਨ ਦੇਸ ਦੇ ਵਿਚ ਸੀ ਬਹੁਤ ਸਾਰਾ ਪਰ ਪੱਲੇ ਨਾ ਕੌਡੀਆਂ ਚਾਰ ਸੀ ਜੀ
ਖਾਣ ਪੀਣ ਉਤੋਂ ਲੋਕ ਲੜ ਮਰਦੇ ਪੜ੍ਹਿਆ ਕੋਈ ਨਾ ਦੇਸ ਗਵਾਰ ਸੀ ਜੀ
ਬਾਹਰ ਨਜ਼ਰ ਨ ਔਂਦੀਆਂ ਰੌਨਕਾਂਸਨ ਜਿਧਰ ਵੇਖੀਏ ਪਈ ਉਜਾੜ ਸੀ ਜੀ
ਵਿਚ ਪਿੰਡਾਂ ਦੇ ਘਰਾਂ ਤੋਂ ਬਾਲ ਛੋਟੇ ਦਿਨੇ ਚੁਕ ਖੜਦੇ ਬਘਿਆੜ ਸੀ ਜੀ
ਲੋਕ ਸੁਖ ਦੀ ਨੀਂਦ ਨ ਕਦੇ ਸੌਂਦੇ ਨਿਤ ਖੜਕਦੀ ਪਈ ਤਲਵਾਰ ਸ ਜੀ
ਨ ਏਹ ਪੁਲ ਨ ਸੜਕ ਨ ਸੈਰ ਖੁਲ੍ਹੇ ਨ ਏਹ ਰੇਲ ਨ ਡਾਕ ਨ ਤਾਰ ਸੀ ਜੀ
ਲੋਕ ਦੂਸਰਾ ਪਿੰਡ ਨ ਜਾਣਦੇ ਸਨ ਨ ਏਹ ਖੁਸ਼ੀ ਨ ਐਸ਼ ਬਹਾਰ ਸੀ ਜੀ
ਏਸ ਦੇਸ ਉਤੇ ਬਾਦਸ਼ਾਹੀ ਕਰਨੀ ਨਹੀਂ ਸੀਰੇ ਦਾ ਖੇਰ ਵਿਚਾਰ ਸੀ ਜੀ
ਜਿੰਨਾ ਚਿਰ ਨ ਟੁਟਦੇ ਗੜ੍ਹ ਸਾਰੇ ਉਨਾ ਚਿਰ ਨ ਮੁਕਦੀ ਰਾੜ ਸੀ ਜੀ
ਭੈੜਨ ਸਾਰਿਆਂ ਨੂੰ ਸਿੱਧਾ ਕਰ ਲੈਣਾ ਏਹ ਸੁਖੱਲੀ ਜੇਹੀ ਨਾਹੀਂ ਕਾਰ ਸੀ ਜੀ
ਏਹੋ ਫਿਕਰ ਸੀ ਖਾਸ ਰਣਜੀਤਸਿੰਘ ਨੂੰ ਬੈਠਾ ਵੈਰੀਆਂ ਨਹੀਂ ਵਿਸਾਰ ਸੀ ਜੀ
ਹੌਲੀ ਹੌਲੀ ਸਫਾਈ ਕਰਤਾਰ ਸਿੰਘਾ ਕਰਨ ਲੱਗ ਪਿਆ ਹੁਸ਼ਯਾਰ ਸੀ ਜੀ

ਹੁਣ ਦੇ ਆਰਾਮ

ਕੀਤਾ ਕੁਝ ਸੁਧਾਰ ਰਣਜੀਤ ਸਿੰਘ ਸੀ ਲੁਟ ਭਾਜੜਾਂ ਗਦਰ ਮਿਟਾਏ ਭਾਈ
ਹਨੇ ਹਨੇ ਦੀ ਤੋੜਕੇ ਬਾਦਸ਼ਾਹੀ ਲੋਕ ਨਾਲ ਆਰਾਮ ਵਸਾਏ ਭਾਈ

ਇਕ ਛਤਰ ਦੇ ਹੇਠ ਪੰਜਾਬ ਕਰਕੇ ਈਨ ਸਭ ਦੇ ਤਾਈਂ ਮਨਾਏ ਭਾਈ
ਡਾਕੂ, ਚੋਰ ਬਦਮਾਸ਼, ਪਠਾਨ, ਰਾਕਸ਼ ਜ਼ੋਰ ਤੇਗ ਦੇ ਸਭ ਉਡਾਏ ਭਾਈ
ਪਰ ਹੁਣ ਜੋ ਚੈਨ ਆਰਾਮ ਹੋਯਾ ਗਵਰਮਿੰਟ ਦੇ ਰਾਜ ਵਿਚ ਆਏ ਭਾਈ
ਏਹੋ ਜਿਹਾ ਨ ਕਦੇ ਨਸੀਬ ਹੋਯਾ ਹੁਣ ਤੱਕ ਇਸ ਦੇਸ ਨੂੰ ਭਾਏ ਭਾਈ
ਨ ਹਿੰਦੂਆਂ ਨੇ, ਨ ਮੁਸਲਮਾਨਾਂ ਨੇ ਸਿੰਘਾਂ ਨੇ ਜ਼ੋਰ ਨੂੰ ਪਾਏ ਭਾਈ
ਸੁਖ ਦੇਸ ਨੂੰ ਅਹੇ ਦਖਾਏ ਨਾਹੀਂ ਨਹੀਂ ਰੱਯਤਾਂ ਦੇ ਭਲੇ ਚਾਹੇ ਭਾਈ
ਗਵਰਮਿੰਟ ਨੇ ਜਦ ਤੋਂ ਪੈਰ ਪਾਯਾ ਦੇਸ ਹੋਰ ਹੀ ਰੰਗ ਵਟਾਏ ਭਾਈ
ਥਾਂ, ਥਾਂ ਅਬਾਦੀਆਂ ਹੋ ਗਈਆਂ ਆਈਆਂ ਰੌਨਕਾਂ ਅੰਤ ਨ ਕਾਏ ਭਾਈ
ਰੇਲ, ਪੁਲ, ਸਰਾਂ ਤੇ ਡਾਕਖਾਨੇ ਪਿੰਡਾਂ ਵਿਚ ਸਕੂਲ ਬਨਾਏ ਭਾਈ
ਹਸਪਤਾਲ ਤੇ ਬੈਂਕ ਅਦਾਲਤਾਂ ਜੀ ਠਾਣੇ ਥਾਂ ਪਰ ਥਾਂ ਬਠਾਏ ਭਾਈ
ਡਾਕੂ, ਚੋਰ, ਬਦਮਾਸ਼ ਨ ਰਹੇ ਕਿਧਰੇ ਨੱਥ ਵਿਚ ਕਾਨੂੰਨ ਚਲਾਏ ਭਾਈ
ਤੱਦੀ ਜ਼ੋਰ ਨ ਰੱਯਤਾਂ ਸਿਰ ਕੋਈ ਬਹੁਤ ਸੁਖਾਂ ਦੇ ਸਾਜ਼ ਰਚਾਏ ਭਾਈ
ਨਹਿਰਾਂ ਕੱਢਕੇ ਦੇਸ ਅਬਾਦ ਕੀਤੇ ਫਾਇਦੇ ਦੇਸ ਨੂੰ ਬਹੁਤ ਪੁਚਾਏ ਭਾਈ
ਕਿਥੋਂ ਤਕ ਆਰਾਮ ਦੀ ਕਰਾਂ ਗਿਣਤੀ ਹੈਨ ਵੇਖਦੇ ਲੋਕ ਸਬਾਏ ਭਾਈ
ਨਹੀਂ ਡਰ ਲਿਹਾਜ ਦੇ ਨਾਲ ਲਿਖਦਾ ਜੋ ਲਿਖਿਆ ਸਚ ਸਚਾਏ ਭਾਈ
ਦੇਣ ਰੌਣਕਾਂ ਖਾਸ ਗ੍ਰਾਹੀ ਪਈਆਂ ਗਵਰਮਿੰਟ ਦੇ ਸ਼ੁਕਰ ਬਜਾਏ ਭਾਈ
ਪਾਏ ਇਲਮ ਤਹਿਜ਼ੀਬ ਤੇ ਕਾਰੀਗਰੀ ਲੋਕਾਂ ਸਿਲਸਿਲੇ ਏਸ ਵਧਾਏ ਭਾਈ
ਅੱਜ ਤਕ ਜਿਹੜੇ ਏਸ ਦੇਸ ਅੰਦਰ ਕਿਸੇ ਸਦੀ ਦੇ ਵਿਚ ਨ ਆਏ ਭਾਈ
ਘਰ ਘਰ ਸ਼ੌਕੀਨੀਆਂ ਵਧ ਗਈਆਂ ਤੇ ਤਜਾਰਤਾਂ ਬੇ ਬਹਾਏ ਭਾਈ
ਰੱਬਾ ਦੇਸ਼ ਦੇ ਏਹ ਨਸੀਬ ਰੱਖੀਂ ਨੇਕ ਸਮੇਂ ਜੋ ਹੁਣ ਦਿਖਾਏ ਭਾਈ
ਆਪੋ ਆਪਣੇ ਖਾਣੇ ਨਸੀਬ ਲੋਕਾਂ ਬਖਤਾਵਰੀ ਗਰੀਬੀ ਲੰਘਾਏ ਭਾਈ
ਪਰ ਸੁਖ ਦੀ ਨੀਂਦ ਜੋ ਸੌਂ ਲੈਂਦੇ ਕੋਈ ਪਾ ਨਾ ਜ਼ੋਰ ਸਤਾਏ ਭਾਈ
ਏਹ ਲੱਖ ਬਹਿਸ਼ਤ ਤੋਂ ਵਧ ਹੈ ਜੀ ਖਤਰਾ ਖੌਫ ਨਾ ਟੁੱਬ ਜਗਾਏ ਭਾਈ
ਬਖਤਾਵਰ ਗਰੀਬ ਨੇ ਖੁਸ਼ ਦੋਵੇਂ ਰਾਤੀਂ ਖਾ ਬਹਿੰਦੇ ਜੋ ਕਮਾਏ ਭਾਈ
ਚਟੀ, ਜੇਜ਼ੀਆ, ਲੁਟ ਨ ਕਿਸ ਦੀ ਹੈ ਕੋਈ ਕਿਸੇ ਦਾ ਨਹੀਂ ਧਰਾਏ ਭਾਈ

ਗਵਰਮਿੰਟ ਦੀਆਂ ਏਹ ਬਰਕਤਾਂ ਨੇ ਲੋਕ ਵਿਚ ਕਾਨੂੰਨ ਰਖਾਏ ਭਾਈ
ਘਰ ਆਪਣੇ ਛਜ ਵਜਾਏ ਕੋਈ ਭਾਵੇਂ ਛਾਨਣੀ ਪਿਆ ਵਜਾਏ ਭਾਈ
ਕੋਈ ਕਿਸੇ ਨੂੰ ਕੁਝ ਨਹੀਂ ਕਹਿਣ ਜੋਗਾ ਲੋਕ ਖੁਸ਼ੀਆਂ ਰਹੇ ਮਨਾਏ ਭਾਈ
ਐਸੇ ਰਾਜ ਨੂੰ ਰੱਬ ਅਟਲ ਰਖੇ ਤੱਤੀ ਹਵਾ ਭੀ ਕਦੇ ਨਾ ਲਾਏ ਭਾਈ
ਅਸੀਂ ਲੋਕ ਗਰੀਬ ਕਰਤਾਰ ਸਿੰਘਾ ਰਹੇ ਸੁਖ ਦੇ ਦਮ ਲੰਘਾਏ ਭਾਈ

ਸਰਦਾਰ ਫਤੇਹ ਸਿੰਘ ਆਹਲੂਵਾਲੀਏ ਦੀ ਮਹਾਰਾਜ ਨਾਲ ਮੁਲਾਕਾਤ

ਆਹਲੂਵਾਲੀਆ ਭਾਗ ਸਿੰਘ ਗੁਜਰ ਗਿਆ ਫਤੇ ਸਿੰਘ ਬੇਟਾ ਸਰਦਾਰ ਹੋਯਾ
ਓਹਦੀ ਦੇਨ ਮੁਕਾਨ ਨੂੰ ਮਹਾਰਾਜਾ ਆ ਕਪੂਰਥਲੇ ਵਲ ਤਯਾਰ ਹੋਯਾ
ਤਰਨ ਤਾਰਨੋਂ ਹੋ ਜਾਂ ਢਲੇ ਓਧਰ ਫਤੇ ਸਿੰਘ ਸੁਣ ਬੜਾ ਲਾਚਾਰ ਹੋਯਾ
ਅਗੋਂ ਵਾਲੀ ਸਰਕਾਰ ਨੂੰ ਆਨ ਮਿਲਯਾ ਨਾਲ ਖੌਫ ਦੇ ਰੰਗ ਪਸਾਰ ਹੋਯਾ
ਡੇਰਾ ਬਾਹਰ ਹੀ ਦੂਰ ਲਵਾ ਦਿਤਾ ਰਸਤ ਬਸਤ ਦਿਤੀ ਫਿਕਰ ਭਾਰ ਹੋਯਾ
ਮਹਾਰਾਜ ਗਏ ਗਲ ਸਮਝ ਸਾਰੀ ਹਾਸੇ ਨਾਲ ਏਹ ਸੁਖਨ ਉਚਾਰ ਹੋਯਾ
ਤੁਸੀਂ ਸ਼ੱਕ ਨ ਕਰੋ ਸਰਦਾਰ ਸਾਹਿਬ ਮੇਰਾ ਤੁਸਾਂ ਦਾ ਖਾਸ ਪਿਆਰ ਹੋਯਾ
ਕਦੇ ਆਪਦੇ ਨਾਲ ਬਿਗਾੜਾਂਗਾ ਨ, ਜ਼ਾਮਨ ਅਜ ਤੋਂ ਵਿਚ ਕਰਤਾਰ ਹੋਯਾ
ਜਸਾ ਸਿੰਘ ਦੇ ਹੋ ਖਾਨਦਾਨ ਵਿਚੋਂ ਓਹ ਖਾਲਸੇ ਦਾ ਜਥੇਦਾਰ ਹੋਯਾ
ਓਹਦੀ ਗਦੀ ਦੀ ਕਰਾਂਗਾ ਸਦਾ ਇਜ਼ਤਫਿਕਰ ਆਪਤੇਕਿਉਂ ਅਸਵਾਰ ਹੋਯਾ
ਓਥੋਂ ਚਲ ਦੋਵੇਂ ਸੁਧਾਸਰ ਗਏ ਜੋੜ ਮੇਲ ਗੁਰੂ ਦਰਬਾਰ ਹੋਯਾ
ਪਕੀ ਦੋਸਤੀ ਪਾਈ ਕਰਤਾਰ ਸਿੰਘਾ ਗੁਰਾਂ ਸਾਮ੍ਹਣੇ ਕੌਲ ਇਕਰਾਰ ਹੋਯਾ

ਮਹਾਰਾਜੇ ਨੇ ਸੰਸਾਰ ਚੰਦ ਤੋਂ ਸਦਾ ਕਰ ਦਾ ਇਲਾਕਾ ਛੁਡਾਉਣਾ

ਸਦਾ ਕੌਰ ਦਾ ਆਣ ਵਕੀਲ ਓਥੇ ਅਰਜ ਰਾਣੀ ਵਲੋਂ ਏਹ ਗੁਜ਼ਾਰਦਾ ਜੀ
ਪਿੰਡ ਬਹੁਤ ਦਬਾ ਲਏ ਰਾਣੀ ਜੀ ਦੇ ਜ਼ੋਰ 'ਚੰਦ ਸੰਸਾਰ' ਖਲਾਰਦਾ ਜੀ
ਆਪ ਕਰੋ ਸਹਾਇਤਾ ਚੱਲ ਛੇਤੀ ਨਹੀਂ ਤਾਂ ਡੋਗਰਾ ਕੰਮ ਵਿਗਾੜਦਾ ਜੀ
ਸੁਣਦੇ ਸਾਰ ਮਹਾਰਾਜ ਤਯਾਰ ਹੋਯਾ ਫੌਜ ਜਾ ਵਟਾਲੇ ਉਤਾਰਦਾ ਜੀ
ਫਤੇ ਸਿੰਘ ਨੂੰ ਸਦਕੇ ਨਾਲ ਲਿਆ ਕਠਾ ਦਲ ਹੋਯਾ ਚੰਗੀ ਕਾਰ ਦਾ ਜੀ
ਕਾਰਦਾਰ ਸਭ ਰਾਜੇ ਦੇ ਨਠ ਗਏ ਡਰ ਸਭ ਨੂੰ ਸ਼ੇਰ ਦਾ ਮਾਰਦਾ ਜੀ

ਕਈ ਰਾਜੇ ਦੇ ਪਰਗਨੇ ਖੋਹ ਕੇ ਤੇ ਦੇਕੇ ਸੱਸ ਨੂੰ ਕਾਜ ਸਵਾਰਦਾ ਜੀ
*ਨਜ਼ਰਾਂ ਲੈਂਦਾ ਹੋਯਾ ਕਰਤਾਰ ਸਿੰਘਾ ਪੈਰ ਆਨ ਲਾਹੌਰ ਵਿਚ ਧਰਦਾ ਜੀ

ਧੰਨੀ ਪੋਠੋਹਾਰ ਵਲ ਚੜ੍ਹਾਈ ਕਰਨੀ

ਏਸੇ ਸਾਲ ਧੰਨੀ ਪੋਠੋਹਾਰ ਵਲੋਂ ਬਹੁਤ ਹਿੰਦੂਆਂ ਆਨ ਪੁਕਾਰ ਕੀਤੀ
ਮੁਸਲਮਾਨ ਸਾਨੂੰ ਦੇਨ ਦੁਖ ਬਹੁਤਾ ਸਾਡੀ ਜਿੰਦਗੀ ਸਖਤ ਲਾਚਾਰ ਕੀਤੀ
ਫਤੇ ਸਿੰਘ ਨੂੰ ਨਾਲ ਲੈ ਮਹਾਰਾਜੇ ਓਸ ਤਰਫ ਨੂੰ ਫੌਜ ਤਿਆਰ ਕੀਤੀ
†ਪਿੰਡ ਭੱਟੀਆਂ ਤੇ ਚਨਚੋਟ ਤੋੜੀ ਫਿਰ ਹਾਕਮਾਂ ਨੂੰ ਚੰਗੀ ਮਾਰ ਕੀਤੀ
ਡੰਨ ਚਟੀਆਂ ਪਾਈਆਂ ਸਾਰਿਆਂ ਨੂੰ ਅਗੋਂ ਲਈ ਤਾਕੀਦ ਹਜ਼ਾਰ ਕੀਤੀ
ਘੋੜੇ, ਨਕਦੀ ਲੈ ਕਰਤਾਰ ਸਿੰਘਾ ਰੌਣਕ ਆਣ ਲਾਹੌਰ ਦਰਬਾਰ ਕੀਤੀ

‡੧੮ ੦ ਨੂੰ ਮਹਾਰਾਜੇ ਨੇ ਕਸੂਰ ਤੇ ਚੜਾਇਆ ਕਰਨੀ

ਅਜੇ ਆ ਚਨਚੋਟ ਤੋਂ ਬੈਠੇ ਹੀ ਸੀ ਪਹੁੰਚੀ ਖਬਰ ਕਸੂਰ ਦੀ ਆਨ ਭਾਈ
ਲਏ ਪਿੰਡ ਲਾਹੌਰ ਦੇ ਦਬ ਬਹੁਤੇ ਪਾ ਜ਼ੋਰ ਕਸੂਰ ਦੇ ਖਾਨ ਭਾਈ
ਏਹ ਸੁਣ ਸਰਕਾਰ ਹੋ ਲੋਹੇ ਲਾਖੇ ਚੋਣਵੇਂ ਚੁਣ ਲਏ ਜਵਾਨ ਭਾਈ
ਫਤੇ ਸਿੰਘ ਦੇ ਸਣੇ ਵਹੀਰ ਪਾਯਾ ਜੰਗੀ ਲੈ ਕੇ ਸਾਜ ਸਾਮਾਨ ਭਾਈ
ਓਧਰ ਖਬਰ ਜਾਂ ਹੋਈ ਨਜ਼ਾਮਦੀਂ ਨੂੰ ਕੀਤੇ ਓਸ ਕਠੇ ਮੁਸਲਮਾਨ ਭਾਈ
ਕਿਲੇ ਕੋਟ ਉਤੇ ਸਾਰੇ ਚਾੜ੍ਹ ਤੋਪਾਂ ਅਗੋਂ ਮਲਿਆ ਆਨ ਮੈਦਾਨ ਭਾਈ
ਅਗ ਵਰਨ ਲਗੀ ਦੋਹਾਂ ਪਾਸਿਆਂ ਤੋਂ ਮਚ ਪਿਆ ਭਾਰਾ ਘਮਸਾਨ ਭਾਈ
ਪੰਜ ਦਿਨ ਰਿਹਾ ਜੰਗ ਤੁਲਵਾਂ ਹੀ ਲੜੇ ਸੂਰਮੇ ਲਾ ਤਰਾਨ ਭਾਈ
ਛੇਵੇਂ ਦਿਨ ਤਲਵਾਰ ਦੀ ਮਾਰ ਮਚੀ ਭਾਰਾ ਮਚਿਆ ਆਨ ਤੂਫਾਨ ਭਾਈ
ਲੈਹ ਗਏ ਸਥਾਰ ਬਹਾਦਰਾਂ ਦੇ ਲਥੇ ਵਿਚ ਮੈਦਾਨ ਦੇ ਆਨ ਭਾਈ
ਪੈਰ ਖਾਲਸੇ ਦਾ ਆਨ ਹਲ ਪਿਆ ਲਗੇ ਅਗ੍ਹਾਂ ਨੂੰ ਵਧਨ ਪਠਾਨ ਭਾਈ

---

*ਪਠਾਨ ਕੋਟ ਥੀਂ ਹੁੰਦਾ ਹੋਯਾ ਸਰਦਾਰਾਂ ਤੋਂ ਨਜ਼ਰ ਭੇਟਾ ਲੈਂਦਾ ਸਰਦਾਰ ਬੁਧ ਸਿੰਘ ਸੰਗਤ ਸਿੰਘ ਤੋਂ ਸੁਜਾਨਪੁਰ, ਬਹਿਰਾਮ ਪੁਰ, ਅਕਾਲਗੜ੍ਹ, ਧਰਮਕੋਟ ਖੋਹਕੇ ਲਾਹੌਰ ਜਾ ਵੜਿਆ।

†ਦੇਵਾ ਸਿੰਘ ਤੋਂ ਡਸਕਾ ਤੇ ਜੱਜਾ ਸਿੰਘ ਭੰਗੀ ਤੇ ਕਿਲ੍ਹਾ ਚਤੜ ਤੇ ਪਿੰਡ ਭਟੀਆਂ ਖੋਹਕੇ ਸਰਦਾਰ ਫਤੇਹ ਸਿੰਘ ਨੂੰ ਦੇ ਦਿਤੇ ਤੇ ਚਨਚਟ ਆਪ ਰਖ ਲਈ।

‡ਕਈਆਂ ਨੇ ਕਸੂਰ ਦੀ ਲੜਾਈ ਭੀ ਸੰਮਤ ੧੮੧੮ ਵਿਚ ਹੀ ਲਿਖੀ ਹੋਈ ਹੈ।

ਫਤਹ ਸਿੰਘ ਤੇ ਆਪ ਸਰਕਾਰ ਨੇ ਜੀ ਤੇਗਾਂ ਸੂਤੀਆਂ ਕੋਪ ਮਹਾਨ ਭਾਈ
ਬੱਸ ਫੇਰ ਕੀਹ ਸੀ ਸਿੰਘ ਕੁਦ ਪਏ, ਪਏ ਵੈਰੀਆਂ ਦੇ ਤਾਈਂ ਖਾਨ ਭਾਈ
ਦਿਤੇ ਲਾਹ ਸਬਾਰ ਮੈਦਾਨ ਅੰਦਰ ਜਿਵੇਂ ਵੱਢਦੇ ਜਵਾਰ ਕਿਸਾਨ ਭਾਈ
ਤੇਗ ਝੱਲਨੀ ਸਿੰਘਾਂ ਦੀ ਹੋਈ ਔਖੀ ਮੁਸਲਮਾਨ ਭਜੇ ਲੈ ਕੇ ਜਾਨ ਭਾਈ
ਬੂਹੇ ਸ਼ਹਿਰ ਤੇ ਕਿਲ੍ਹੇ ਦੇ ਬੰਦ ਕੀਤੇ ਘੇਰਾ ਸਿੰਘ ਚੁਫੇਰੇ ਹੀ ਪਾ ਭਾਈ
ਬਾਈ ਦਿਨ ਰਹੀ ਬਾਹਰੋਂ ਅੱਗ ਵਰ੍ਹਦੀ ਕੀਤੇ ਮਾਰਕੇ ਲੋਕ ਹੈਰਾਨ ਭਾਈ
ਅੰਤ ਧਰਕੇ ਪੌੜੀਆਂ ਸਿੰਘ ਚੜ੍ਹੇ ਵਿਚ ਸ਼ਹਿਰ ਤਲਵਾਰ ਖੜਕਾਨ ਭਾਈ
ਖਾਨ ਪਾ ਕੇ ਗਲ ਦੇ ਵਿਚ ਪੱਲਾ ਢਠਾ ਮਹਾਰਾਜੇ ਅਗੇ ਆਣ ਭਾਈ
ਦਿਤਾ ਬਖਸ਼ ਗੁਨਾਹ ਕਰਤਾਰ ਸਿੰਘਾ ਮਹਾਰਾਜ ਹੋ ਕੇ ਦਯਾਵਾਨ ਭਾਈ

ਨਜ਼ਾਮ ਦੀਨ ਨੂੰ ਚੱਟੀ ਲਾਉਣੀ

ਇਕ ਲਖ ਚਟੀ ਦੋ ਲਖ ਹਰਜਾ ਲਿਆ ਖਾਨ ਤੋਂ ਏਹ ਸਰਕਾਰ ਬੇਲੀ
ਅਗੋਂ ਵਾਸਤੇ ਇਹ ਲਿਖਾ ਲਿਆ ਸਦਾ ਰਹਾਂਗਾ ਤਾਬਿਆਦਾਰ ਬੇਲੀ
ਟਕਾ ਦਿਆਂਗਾ ਸਦਾ ਮਹਾਰਾਜ ਤਾਈਂ ਇਕ ਸਾਲ ਦਾ ਪੰਝੀ ਹਜ਼ਾਰ ਬੇਲੀ
ਵੇਖੋ ਛੇੜਖਾਨੀ ਕਰ ਖਾਨ ਅੰਨੇ ਮਿਟੀ ਲਈ ਕਰਾ ਖੁਵਾਰ ਬੇਲੀ
ਦੋ ਹਜ਼ਾਰ ਪਠਾਨ ਮੈਦਾਨ ਅੰਦਰ ਗਏ ਰੁੜ੍ਹ ਤਲਵਾਰ ਦੀ ਧਾਰ ਬੇਲੀ
ਸਿੰਘ ਪੰਜ ਕੁ ਸੌ ਕਰਤਾਰ ਸਿੰਘਾ ਏਸ ਜਗ ਤੇ ਹੋਇ ਨਸਾਰ ਬੇਲੀ

ਦਵਾਬੇ ਦਾ ਸੈਰ ਤੇ ਸੰਸਾਰ ਚੰਦ ਦੀ ਸੋਧਨਾ

ਓਸੇ ਥਾਂ ਸਰਕਾਰ ਨੂੰ ਖਬਰ ਆਈ ਜ਼ੋਰ ਫੇਰ ਸੰਸਾਰ ਚੰਦ ਪਾ ਲਿਆ
ਖਾਸ ਪਰਗਨਾ ਮਲ ਹੁਸ਼ਿਆਰਪੁਰ ਦਾ, ਬੱਜਵਾੜਾ ਭੀ ਨਾਲ ਦਬਾ ਲਿਆ
ਗੁਸਾ ਖਾ ਮਹਾਰਾਜੇ ਨੇ ਵਕਤ ਓਸੇ, ਓਸੇ ਤਰਫ ਵਹੀਰ ਨੂੰ ਪਾ ਲਿਆ
ਰਾਜਾ ਸੁਣ ਪਹਾੜਾਂ ਨੂੰ ਨੱਠ ਗਿਆ ਸਗੋਂ ਆਪਣਾ ਮੁਲਕ ਦਬਾ ਲਿਆ
ਮਹਾਰਾਜ ਅੰਬੋਟੇ, ਗਗਰਟ ਤੇੜੀ ਤੱਲਕਾ ਸਭ ਹੈ ਆਣ ਦਬਾ ਲਿਆ
ਲਬੇ ਆਨ ਫਗਵਾੜੇ ਕਰਤਾਰ ਸਿੰਘਾ ਹੋਰ ਮਾਰ ਤੇ ਹਥ ਟਕਾ ਲਿਆ

ਫਗਵਾੜੀਆਂ ਦੀ ਜਬਤੀ ਕਰਨੀ

ਚੂਹੜ ਮਲ ਫਗਵਾੜੀਆ ਚੌਧਰੀ ਸੀ ਰੰਡੀ ਓਸਦੀ ਨੂੰਹ ਮੁਖਤਾਰ ਸੀ ਜੋ

ਕਈ ਲੱਖ ਖਜ਼ਾਨਾ ਸੀ ਪਾਸ ਓਹਦੇ ਵਡੇ ਪਰਗਨੇ ਦੀ ਹਕਦਾਰ ਸੀ ਜੀ
ਉਹ ਖੁਦਮੁਖਤਾਰ ਸੀ ਹੁਕਮ ਕਰਦੀ ਬਾਹਮਣ ਓਸ ਅਗੇ ਕਾਰਦਾਰ ਸੀ ਜੀ
ਪਰਜਾ ਉਨ੍ਹਾਂ ਪਾਸੋਂ ਬੜੀ ਸਤੀ ਹੈ ਸੀ ਖਾਸ ਕਰ ਦੁਖੀ ਜ਼ਿਮੀਂਦਾਰ ਸੀ ਜੀ
ਕਠੇ ਹੋ ਮਹਾਰਾਜ ਦੇ ਪਾਸ ਓਹਨਾਂ ਕੀਤੀ ਆਨ ਕੇ ਬੜੀ ਪੁਕਾਰ ਸੀ ਜੀ
ਲਿਆ ਖੋਹ ਸਰਕਾਰ ਨੇ ਪਰਗਨਾ ਓਹਧਨਮਾਈ ਨੂੰ ਜਿੰਨਾ ਦਰਕਾਰ ਸੀ ਜੀ
ਓਹਨੂੰ ਦੇ ਕੇ ਗੰਗਾ ਨੂੰ ਟੋਰ ਦਿਤਾ ਹੋਰ ਸਾਂਭ ਲਿਆ ਘਰ ਬਾਰ ਸੀ ਜੀ
ਫਤੇ ਸਿੰਘ ਨੂੰ ਦੇ ਕਰਤਾਰ ਸਿੰਘਾਂ ਆਪ ਗਏ ਲਾਹੌਰ ਸਰਕਾਰ ਸੀ ਜੀ

### ੧੮੬੧ ਨੂੰ ਦੂਜੀ ਵਾਰ ਕਸੂਰ ਤੇ ਧਾਵਾ ਕਰਨਾ

ਏਸੇ ਸਾਲ ਹੀ ਦੇਸ ਦਾ ਸੈਰ ਕਰਦੇ ਮਹਾਰਾਜ ਜੀ ਗਏ ਹਰਦਵਾਰ ਬੇਲੀ
ਸਵਾ ਲਖ ਰੁਪਏ ਦਾ ਕੀਤਾ ਦਾਨ, ਕੀਤਾ ਸੈਰ ਸੋਹਣਾ ਗੰਗਧਾਰ ਬੇਲੀ
ਹਿੰਦੁਸਤਾਨ ਦੇ ਸੈਰ ਦੀ ਖਾਹਸ਼ ਹੈਸੀ ਮੋੜੀ ਰਿਜ਼ਕ ਪਿਛਾਂ ਮੁਹਾਰ ਬੇਲੀ
ਓਥੇ ਖਬਰ ਕਸੂਰ ਦੀ ਬੁਰੀ ਪਹੁੰਚੀ ਮਹਾਰਾਜ ਭਖ ਹੋਏ ਅੰਗਾਰ ਬੇਲੀ
ਨਜ਼ਾਮਦੀਨ ਕਸੂਰ ਦੇ ਖਾਨ ਤਾਈਂ ਕਰ ਸਕ ਭਰਾ ਨ ਖਵਾਰ ਬੇਲੀ
ਏਸ ਗਲ ਤੋਂ ਕਤਲ ਕਰਾ ਦਿਤਾ ਕਰ ਕਾਜ਼ੀਆਂ ਦਾ ਦਰਬਾਰ ਬੇਲੀ
ਏਹ ਕਾਫਰਾਂ ਦੇ ਬਾਦਸ਼ਾਹ ਅਗੇ ਈਨ ਮੰਨ ਹੋਯਾ ਤਾਬੇਦਾਰ ਬੇਲੀ
ਏਹ ਸੁਣ ਸਰਕਾਰ ਹੋ ਲੋਹੇ ਲਾਖੇ ਹੋਏ ਵਲ ਕਸੂਰ ਅਸਵਾਰ ਬੇਲੀ
ਫਤੇ ਸਿੰਘ ਨੂੰ ਲਿਆ ਕਪੂਰਥਲਿਓਂ ਲਏ ਹੋਰ ਭੀ ਨਾਲ ਸਰਦਾਰ ਬੇਲੀ
ਦਿਤਾ ਹੁਕਮ ਲਾਹੌਰ ਤੋਂ ਚੜ੍ਹਨ ਫੌਜਾਂ ਆਪ ਗਏ ਸਿਧੇ ਗੁਸਾ ਧਾਰ ਬੇਲੀ
ਜਾ ਘੇਰਿਆ ਸ਼ਹਿਰ ਕਸੂਰ ਤਾਈਂ ਕੁਤਬਦੀਨ ਅਗੋਂ ਹੋ ਤਿਯਾਰ ਬੇਲੀ
ਆਕੀ ਕਰ ਬੈਠਾ ਕਿਲ੍ਹਾ ਸ਼ਹਿਰ ਦੇ ਵਿਚ ਹੋਯਾ ਜੰਗ ਦਾ ਗਰਮ ਬਜ਼ਾਰ ਬੇਲੀ
ਪੂਰਾ ਇਕ ਮਹੀਨਾ ਰਹੀ ਅਗ ਵਰ੍ਹਦੀ ਲੋਕ ਸ਼ਹਿਰ ਦੇ ਹੋਏ ਲਚਾਰ ਬੇਲੀ
ਦਾਣਾਂ ਘਾਸ ਨ ਜਾਵਣਾ ਪਾਏ ਅੰਦਰ ਮੁਕ ਗਏ ਜ਼ਖੀਰੇ ਅੰਬਾਰ ਬੇਲੀ
ਬੁਰੇ ਤੰਗ ਹੋਏ ਲੋਕ ਰਸਦ ਖੁਣੋਂ ਭੁਖੇ ਪੇਟ ਖਾ ਗਏ ਮੁਰਦਾਰ ਬੇਲੀ
ਓਧਰ ਤੋਪਾਂ ਨੇ ਕੋਟ ਨੂੰ ਢੋਹ ਦਿਤਾ ਸਿੰਘ ਜਾ ਪਏ ਲਲਕਾਰ ਬੇਲੀ
ਕੁਤਬਦੀਨ ਪੈਂਚਾਂ ਤਾਈਂ ਨਾਲ ਲੈਕੇ ਪੈਰੀਂ ਆ ਡਿਗਾ ਹੋ ਲਚਾਰ ਬੇਲੀ

ਜੋੜੇ ਹਥ ਤੇ ਆਖਦਾ ਬਖਸ਼ ਲਵੋ ਮੈਂ ਤਾਂ ਹਾਂ ਭਾਰਾ ਗੁਨ੍ਹਾਗਾਰ ਬੇਲੀ
ਮਹਾਰਾਜ ਨੇ ਆਖਿਆ *ਕੁਤਬਦੀਨਾ ਕਿਉਂ ਕਾਫਰਾਂ ਦੀ ਝਲੇਂ ਆਰ ਬੇਲੀ
ਕਿਉਂ ਝਬਦੇ ਹੌਂਸਲਾ ਛਡ ਬੈਠੋਂ ਜ਼ਰਾ ਚਲਣਾ ਸੀ ਓਸੇ ਤਾਰ ਬੇਲੀ
ਵਿਚ ਨਿਕਲ ਮੈਦਾਨ ਦੇ ਦੇਖਨੀ ਸੀ ਤਿਖੀ ਖਾਲਸੇ ਦੀ ਤਲਵਾਰ ਬੇਲੀ
ਰੋ ਕੇ ਆਖਦਾ ਆਪ ਮੁਆਫ ਕਰੋ ਮੈਂ ਮੰਨ ਲਈ ਹੁਣ ਹਾਰ ਬੇਲੀ
ਸਤ ਲਖ ਸਰਕਾਰ ਨੇ ਡੰਨ ਲਿਆ ਇਕ ਲਖ ਖਰਚਾ ਬਿਨਾ ਵਾਰ ਬੇਲੀ
ਤੀਹ ਹਜ਼ਾਰ ਸਲਾਨਾ ਕਰਤਾਰਸਿੰਘਾ ਲੈਣਾ ਕਰ ਮੁੜ ਆਈ ਸਰਕਾਰ ਬੇਲੀ

ਮੁਲਤਾਨ ਵਿਚ ਹਿੰਦੂਆਂ ਉਤੇ ਮੁਸਲਮਾਨਾਂ ਨੇ ਸਖਤੀ ਕਰਨੀ

ਏਸੇ ਸਾਲ ਮੁਲਤਾਨ ਵਿਚ ਹਿੰਦੂਆਂ ਨੇ ਆ ਦੁਸਹਿਰੇ ਦੀ ਖੁਸ਼ੀ ਮਨਾਈ ਕੀਤੀ
ਮੁਸਲਮਾਨਾਂ ਨੇ ਤਾਜ਼ੀਏ ਕਢ ਘਤੇ ਦੀਨ ਮਜ਼ਬੀ ਜੋਸ਼ ਵਧਾਈ ਕੀਤੀ
ਜ਼ੋਰ ਹਾਕਮ ਦੇ ਸ਼ਰ੍ਹਾ ਕਢ ਦਸੀ ਨਾਲ ਹਿੰਦੂਆਂ ਆ ਲੜਾਈ ਕੀਤੀ
ਬਣੇ ਰਾਮ ਲਛਮਣ ਜਾਨੋਂ ਮਾਰ ਘਤੇ ਜਿੰਨੀ ਪੁਜੀ ਸੋ ਮਾਰ ਕੁਟਾਈ ਕੀਤੀ
ਦੁਰਦਸ਼ਾ ਕੀਤੀ ਬੁਰੀ ਹਿੰਦੂਆਂ ਦੀ ਆ ਤੁਅੱਸਬ ਵਿਚ ਬੁਰਿਆਈ ਕੀਤੀ
ਸੂਬੇ ਖਾਂ ਮੁਜ਼ਫਰ ਦੀਨ ਦੀ ਹੀ ਇਮਦਾਦ ਕਰ ਸਗੋਂ ਸਫਾਈ ਕੀਤੀ
ਹਿੰਦੂ ਹੋ ਬੇ ਆਸਰੇ ਨਿਕਲ ਟੁਰੇ ਆ ਵਿਚ ਲਾਹੌਰ ਸੁਨਾਈ ਕੀਤੀ
ਰੋਏ ਪਾਸ ਸਰਕਾਰ ਕਰਤਾਰ ਸਿੰਘਾ ਦੁਖ ਫੋਲ ਕੇ ਹਾਲ ਦੁਹਾਈ ਕੀਤੀ

ਮਹਾਰਾਜੇ ਦੀ ਮੁਲਤਾਨ ਤੇ ਚੜ੍ਹਾਈ

ਓਸੇ ਵਕਤ ਸਰਕਾਰ ਚੜ੍ਹਾਈ ਕੀਤੀ ਹੌਦੇ ਹਾਥੀਆਂ ਝੁਲੇ ਨਸ਼ਾਨ ਉਤੇ
ਝਟ ਕਾਠੀਆਂ ਘੋੜਿਆਂ ਪੈ ਗਈਆਂ ਚੜ੍ਹੇ ਪਹਿਨ ਹਥਯਾਰ ਮੁਲਤਾਨ ਉਤੇ
ਮਾਰੋ ਮਾਰ ਕਰਦੇ ਸਿਧੇ ਹੋ ਟੁਰੇ ਧੂੜਾਂ ਉਡੀਆਂ ਗਰਦ ਅਸਮਾਨ ਉਤੇ
ਧਾਂਗਾਂ ਦੇਸ ਸਾਰੇ ਵਿਚ ਪੈ ਗਈਆਂ ਡਰ ਛਾਇਆ ਹਰ ਮੁਸਲਮਾਨ ਉਤੇ
ਮਹਾਰਾਜ ਨ ਕਿਸੇ ਨੂੰ ਕੁਝ ਕਹਿਆ ਅਮਨ ਬਖਸ਼ਿਆਂ ਸਭ ਦੀ ਜਾਨ ਉਤੇ

*ਮਹਾਰਾਜੇ ਤਾਂ ਡਨ ਲਾ ਕੇ ਫੇਰ ਉਸੇ ਨੂੰ ਹੀ ਰਾਜ ਦੇ ਦਿਤਾ, ਪਰ ਜੇ ਕਦ ਮਹਾਰਾਜਾ ਓਸ ਦੇ ਕਾਬੂ ਆਉਂਦਾ ਫੇਰ ਦੇਖਦੇ ਖਾਨ ਕੀਹ ਸਲੂਕ ਕਰਦਾ ਸੀ।

ਅਗੋਂ ਖਾਨ ਭੀ ਖੂਬ ਤਕੜਾਈ ਕੀਤੀ ਫੌਜਾਂ ਕੱਢੀਆਂ ਜ਼ੋਰ ਅਜ਼ਮਾਨ ਉਤੇ
ਤਿੰਨ ਦਿਨ ਬਰਸੀ ਅੱਗ ਕੈਹਰਦੀ ਜੀ ਪਾਰ ਸੈਂਕੜੇ ਬੋਲ ਗਏ ਆਨ ਉਤੇ
ਚੌਥੇ ਦਿਨ ਜੋ †ਕਾਬਲੀ ਫੌਜ ਹੈਸੀ ਆ ਗਈ ਲੜਾਈ ਲੜਾਈ ਉਤੇ
ਤੇਗਾਂ ਸੂਤ ਕੇ ਐਲੀ ਦੇ ਬੋਲ ਨਾਹਰੇ ਕੁਦ ਪਈ ਘਮਸਾਨ ਮਚਾਨ ਉਤੇ
ਜੰਗ ਤੇਗ ਸਿੰਘਾਂ ਨੂੰ ਰੱਬ ਦੇਵੇ, ਲੈਕੇ ਸ਼ਬਦ ਅਕਾਲ ਜ਼ਬਾਨ ਉਤੇ
ਵਾਂਗ ਭੁਖਿਆਂ ਸ਼ੇਰਾਂ ਦੇ ਜਾ ਪਏ ਬਾਜ਼ ਉਤਰੇ ਕੂੰਜਾਂ ਦੇ ਖਾਨ ਉਤੇ
ਵਿਤੋਂ ਹੋ ਕੇ ਬਾਹਰ ਪਠਾਨ ਲੜੇ ਆਏ ਸਿੰਘ ਨ ਪਿਰ ਹਟਾਨ ਉਤੇ
ਸਿੰਘਾਂ ਨਾਲ ਭਗੌਤੀਆਂ ਛਾਂਗ ਸੁਟੇ ਚੜ ਛਾਂਗਦਾ ਰਖ ਤਰਖਾਨ ਉਤੇ
ਝਲੀ ਗਈ ਨ ਤੇਗ ਕਰਤਾਰ ਸਿੰਘਾ ਔਖੀ ਬਣੀ ਪਠਾਨਾਂ ਦੀ ਜਾਨ ਉਤੇ

ਮੁਲਤਾਨ ਦਾ ਫਤਹ ਹੋਣਾ

ਸਿੰਘ ਦੋ ਕੂ ਸੌ ਸ਼ਹੀਦ ਹੋਇਆ ਸੱਤ ਸੌ ਪਠਾਨ ਮੈਦਾਨ ਡਿਗਾ
ਛਡ ਹੌਸਲਾ ਕਿਲੇ ਨੂੰ ਨਠ ਟੁਰੇ ਬੁਰਜ ਓਹ ਹੰਕਾਰ ਦਾ ਜਾਨ ਡਿਗਾ
ਸਿੰਘ ਬੋਲ ਹਲਾ ਸ਼ਹਿਰ ਵਿਚ ਵੜੇ ਜੋ ਆ ਅੜਿਆ ਦੇ ਪ੍ਰਾਨ ਡਿਗਾ
ਹਬ ਵੇਖ ਤਿਖੇ ਖਾਨ ਖਾਲਸੇ ਦੇ ਛਡ ਹੌਂਸਲਾ ਹੋ ਬੇਜਾਨ ਡਿਗਾ
ਤੋਬਾ ਤੋਬ ਕਰਕੇ ਕੰਨੀਂ ਹੱਥ ਲਾਯਾ ਅਗੇ ਹਿੰਦੂਆਂ ਦੇ ਬੇ ਤਰਾਨ ਡਿਗਾ
ਤਿੰਨ ਲਖ ਦੇ ਨਕਦ ਕਰਤਾਰ ਸਿੰਘਾ ਚਰਨ ਫੜ ਸਰਕਾਰ ਦੇ ਆਨ ਡਿਗਾ

ਵਾਕ ਕਵੀ

ਰਹਿਮ ਕਰਕੇ ਖਾਨ ਦੀ ਦੀਨਤਾ ਤੇ ਅਗੋਂ ਲਈ ਕੁਝ ਕਰ ਠਹਿਰਾ ਆਏ
ਓਹਦੇ ਕਰ ਮੁਆਫ ਕਸੂਰ ਸਾਰੇ ਓਸੇ ਤਾਈਂ ਹੀ ਸੂਬਾ ਬਨਾ ਆਏ
ਦੇਣਾ ਦੁਖ ਨ ਕਦੇ ਮਾੜਿਆਂ ਨੂੰ ਉਤੇ ਕੰਨਾਂ ਦੇ ਹਥ ਲਵਾ ਆਏ
ਆਏ ਮੁੜ ਲਾਹੌਰ ਕਰਤਾਰ ਸਿੰਘਾ ਦੁਖੀ ਹਿੰਦੂਆਂ ਦੁਖ ਮਿਟਾ ਆਏ

ਮਹਾਰਾਜ ਦਾ ਅੰਮ੍ਰਿਤਸਰ ਤੇ ਕਬਜ਼ਾ

ਨਵੀਂ ਹੋਰ ਭਰਤੀ ਕੀਤੀ ਫੌਜ ਬਹੁਤੀ ਕਾਰਖਾਨੇ ਹਥਿਆਰਾਂ ਖੁਲ੍ਹਏ ਭਾਈ
ਤੋਪਾਂ ਹੋਰ ਢਲਵਾਈਆਂ ਕਈ ਨਵੀਆਂ ਬਹੁਤ ਗੋਲੀ ਬਾਰੂਦ ਵਧਾਏ ਭਾਈ

†ਕੁਝ ਦੁਰਾਨੀਆਂ ਦੀ ਫੌਜ ਕਾਬਲ ਵਲੋਂ ਮੁਲਤਾਨ ਦੀ ਹਿਫਾਜ਼ਤ ਵਾਸਤੇ ਰਹਿੰਦੀ ਸੀ।

*ਤੋਪ ਭੰਗੀਆਂ ਵਾਲੀ ਭੀ ਮੰਗ ਭੇਜੀ †ਸੁਖਾਂ ਸਾਫ ਜਵਾਬ ਸੁਨਾਏ ਭਾਈ
ਖੋਹ ਲਿਆ ਹਈ ਅਗੇ ਤਾਂ ਰਾਜ ਸਾਰਾ ਤੈਨੂੰ ਅਜੇ ਭੀ ਸਬਰ ਨ ਆਏ ਭਾਈ
ਭਾਂਡੇ ਘਰ ਦੇ ਭੀ ਹੁਣ ਖੋਹਨ ਲਗੇ ਠੂਠਾ ਅਸਾਂ ਦੇ ਹੱਥ ਫੜਾਏ ਭਾਈ
ਖਾਹ ਜਰਕੇ 'ਕਾਣੇ ਕੁਟੀਚਰਾ' ਵੇ ਐਵੇਂ ਕਿਉਂ ਅਧਮੂਲ ਮਚਾਏ ਭਾਈ
ਏਹ ਸੁਣੀ ਸਰਕਾਰ ਨੇ ਰੱਲ ਜਦੋਂ ਓਸ ਵਕਤ ਹੀ ਫੌਜ ਚੜ੍ਹਾਏ ਭਾਈ
‡ਮਾਘ ਠਾਰਾਂ ਸੌ ਕਾਹਠ ਨੂੰ ਸੁਧਾਸਰ ਦੇ ਗਿਰਦੇ ਮੋਰਚੇ ਜਾ ਜਮਾਏ ਭਾਈ
ਫਤੇ ਸਿੰਘ ਸਰਦਾਰ ਕਪੂਪਥਲਿਓਂ ਆਯਾ ਫੌਜ ਸਣੇ ਓਹ ਭੀ ਧਾਏ ਭਾਈ
()ਚਾਰ ਦਿਨ ਲੜੀ ਸੁਖਾਂ ਜ਼ੋਰ ਲਾਕੇ ਅੰਤ ਬਿਨਾਂ ਮਰਦਾਂ ਹਾਰ ਖਾਏ ਭਾਈ
ਲੋਹਗੜ੍ਹ ਦਾ ਫੌਜ ਸਰਕਾਰ ਦੀ ਜੀ ਬੂਹਾ ਭੰਨ ਵੜੀ ਸ਼ੋਰ ਪਾਏ ਭਾਈ
ਸੁਖਾਂ ਵਿਚ ਕਿਲੇ ਵੜ ਬੈਠ ਗਈ ਫੌਜ ਚੜ੍ਹ ਮਹਿਲਾਂ ਉਤੇ ਜਾਏ ਭਾਈ
ਉਚੇ ਥਾਵਾਂ ਤੋਂ ਕਿਲੇ ਦੇ ਵਿਚ ਝੂਰੀ ਅਗ ਫੌਜ ਰਹੀ ਬਰਸਾਏ ਭਾਈ
ਓੜਕ ਕਿਲ੍ਹਾ ਸਰਕਾਰ ਨੇ-ਫਤੇ ਕੀਤਾ ਮਾਈ ਪੁਤ ਦੇ ਸਨੇ ਧਕਾਏ ਭਾਈ
ਰੋਂਦੀ ਕਢ ਦਿਤੀ ਬਾਹਰ ਕਿਲੇ ਵਿਚੋਂ ਤਰਸ ਕੌਣ ਵਿਚਾਰੀ ਦਾ ਖਾਏ ਭਾਈ
ਮੀਂਹ ਬਰਸਦੇ ਵਿਚ ਲੈ ਪੁਤ੍ਰ ਤਾਈਂ ਨਿਕਲ ਕੂੰਜ ਵਾਂਗੂ ਕੁਰਲਾਏ ਭਾਈ
ਮਹਾਰਾਜ ਤੋਂ ਡਰਦਿਆਂ ਕੋਈ ਓਹਨੂੰ ਵਿਚ ਸ਼ਹਿਰ ਦੇ ਮੂੰਹ ਨ ਲਾਏ ਭਾਈ

---

*ਉਹ ਤੋਪ ਹੁਣ ਜੋ ਲਾਹੌਰ ਯੂਨੀਵਰਸਟੀ ਹਾਲ ਅਤੇ ਅਜਾਇਬ ਘਰ ਦੇ ਵਿਚਕਾਰ ਰੱਖੀ ਹੋਈ ਹੈ।

†ਇਹ ਮਾਈ ਸੁੱਖਾਂ ਸਰਦਾਰ ਗੁਲਾਬ ਸਿੰਘ ਭੰਗੀ ਦੇ ਘਰੋਂ ਸੀ ਅਤੇ ਅੰਮ੍ਰਿਤਸਰ ਵਿਚ ਜੋ ਭੰਗੀਆਂ ਦਾ ਕਿਲ੍ਹਾ ਸੀ, ਉਸ ਉਪਰ ਕਾਬਜ਼ ਸੀ ।

‡ਕਈਆਂ ਨੇ ਏਸ ਲੜਾਈ ਦੀ ਤਾਰੀਖ ਪੋਹ ੧੮੫੮ ਲਿਖੀ ਹੈ ।

(-)ਬਾਵਾ ਪਰੇਮ ਸਿੰਘ ਜੀ ਨੇ ਅਕਾਲੀ ਫੂਲਾ ਸਿੰਘ ਦੇ ਜੀਵਨ ਚਰਿਤ੍ਰ ਵਿਚ ਲਿਖਿਆ ਹੈ ਕਿ ਜਿਸ ਵਕਤ ਏਹ ਲੜਾਈ ਹੋਣ ਲਗੀ ਤਦ ਵਿਚ ਫੂਲਾ ਸਿੰਘ ਨਿਹੰਗ ਨੇ ਆਕੇ ਇਹ ਕਹਿਕੇ ਕਿ ਕਿਉਂ ਖਾਲਸਾ ਆਪੇ ਵਿਚ ਲੜਕੇ ਮਰਨ ਲਗਾ ਹੈ, ਲੜਾਈ ਹਟਾ ਦਿਤੀ ਤੇ ਸੁਲ੍ਹਾ ਕਰਾ ਕੇ ਭਾਈ ਗੁਰਦਿਤ ਸਿੰਘ ਨੂੰ ਜਾਗੀਰ ਦਵਾ ਦਿਤੀ।

–ਕਈ ਥਾਂਈ ਲਿਖਿਆ ਹੈ ਕਿ ਰਾਮਗੜ੍ਹੀਆਂ ਦੀ ਮਿਸਲ ਤੇ ਭੰਗੀਆਂ ਦੀ ਮਿਸਲ ਮਹਾਰਾਜੇ ਤੇ ਚੜ੍ਹਾਈ ਪਹਿਲਾਂ ਕਰਨ ਲਗੇ ਸਨ ਸੋ ਸਰਕਾਰ ਨੂੰ ਪਹਿਲਾਂ ਖਬਰ ਹੋ ਗਈ ਤੇ ਆਪ ਚੜ੍ਹਾਈ ਕਰ ਦਿਤੀ ਤੇ ਆਪ ਬਿਨਾਂ ਲੜਾਈਓਂ ਹੀ ਅੰਮ੍ਰਿਤਸਰ ਤੇ ਕਬਜ਼ਾ ਕਰ ਲਿਆ ।

ਵਾਹ ਕੁਦਰਤਾਂ ਤੇਰੀਆਂ ਰਬ ਸਚੇ ਤੇਰਾ ਅੰਤ ਨ ਕਿਸੇ ਹੈ ਆਇ ਭਾਈ
ਮਾਲਕ ਹੁਣ ਸੀ ਰਾਜ ਤੇ ਭਾਗ ਦੀ ਉਹ ਦਰ ਦਰ ਉਤੇ ਧਕੇ ਖਾਏ ਭਾਈ
ਬਾਂਹ ਫੜੀ ਆ ਜੋਧ ਸਿੰਘ ਰਾਮਗੜੀਏ ਨਾਲ ਮਾਨ ਦੇ ਘਰ ਲਜਾਏ ਭਾਈ
ਗੁਰਦਿਤ ਸਿੰਘ ਨੂੰ ਨਾਲ ਲੈ ਜਾ ਕਰਕੇ ਮਹਾਰਾਜ ਪਾਸੋਂ ਬਖਸ਼ਾਏ ਭਾਈ
ਪੰਜ ਪਿੰਡ ਜਾਗੀਰ ਦੇ ਲੈ ਦਿਤੇ ਏਹ ਪਰਉਪਕਾਰ ਕਮਾਏ ਭਾਈ
ਰਾਜ ਸਾਂਭ ਸਰਕਾਰ ਨੇ ਭੰਗੀਆਂ ਦਾ ਨਾਲ ਖੁਸ਼ੀ ਦੇ ਜਸ਼ਨ ਮਨਾਏ ਭਾਈ
ਏਹ ਰੱਬ ਦੇ ਰੰਗ ਕਰਤਾਰ ਸਿੰਘਾ ਜਿਨੂੰ ਚਾਹੇ ਵਧਾਏ, ਘਟਾਏ ਭਾਈ

### ਸਰਕਾਰ ਦੀ ਝੰਗ ਤੇ ਚੜ੍ਹਾਈ

ਅਹਿਮਦ ਖਾਂ ਸਿਆਲ ਸੀ ਝੰਗ ਵਾਲਾ ਅਤ ਓਸਨੇ ਬਹੁਤੀ ਚਾਈ ਹੋਈ
ਦਿਨ ਮਜ਼ੂਬ ਦਾ ਰਖਦਾ ਪਖ ਸਦਾ ਹਿੰਦੂ ਪਰਜਾ ਸੀ ਬਹੁਤ ਸਤਾਈ ਹੋਈ
ਹਿੰਦੂ ਆਨ ਸਰਕਾਰ ਦੇ ਪਾਸ ਰੁੰਨੇ ਸਾਡੀ ਖਾਨ ਨੇ ਜਾਨ ਦੁਖਾਈ ਹੋਈ
ਦੁਖ ਹਿੰਦੂਆਂ ਸੁਣ ਕਰਤਾਰ ਸਿੰਘਾ ਮਹਾਰਾਜੇ ਦੀ ਤੁਰਤ ਚੜ੍ਹਾਈ ਹੋਈ

### ਸਰਕਾਰ ਨੇ ਖਾਨ ਪਾਸ ਵਕੀਲ ਭੇਜਣਾ

ਰਾਜਨੀਤ ਵਿਚਾਰ ਸਰਕਾਰ ਪਹਿਲਾਂ ਝੰਗ ਵਲ ਵਕੀਲ ਭਜਾਯਾ ਜੀ
ਨਾਲ ਹਿੰਦੂਆਂ ਕਰ ਲੈ ਰਾਜ਼ੀਨਾਮਾ ਏਹ ਜਾ ਵਕੀਲ ਸਮਝਾਯਾ ਜੀ
ਨਾਲ ਖਾਲਸੇ ਦੀ ਤਾਬੇਦਾਰੀ ਮੰਨੋ ਨਹੀਂ ਤਾਂ ਦਲ ਸਰਕਾਰ ਦਾ ਆਯਾ ਜੀ
ਭਲਾ ਹਥ ਵੇਖੇ ਬਿਨਾਂ ਕੌਣ ਮੰਨੇ ਖਾਨ ਦਿਲ ਤੇ ਗਲ ਨਾ ਲਿਆਯਾ ਜੀ
ਵਿਚ ਲਾਰਿਆਂ ਰਖ ਵਕੀਲ ਤਾਈਂ ਜਮ੍ਹਾਂ ਸਿੱਕਾ ਬਾਰੂਦ ਕਰਾਯਾ ਜੀ
ਭੇਦ ਪਾ ਵਕੀਲ ਕਰਤਾਰ ਸਿੰਘਾਂ ਮਹਾਰਾਜ ਨੂੰ ਆਨ ਸੁਨਾਯਾ ਜੀ

### ਝੰਗ ਨੂੰ ਫਤੇ ਕਰਨਾ

ਗੁਸੇ ਹੋ ਸਰਕਾਰ ਨੇ ਕਰ ਧਾਵਾ ਜਾ ਝੰਗ ਨੂੰ ਮੋਰਚੇ ਲਾਏ ਭਾਈ
ਅਹਿਮਦ ਖਾਂ ਨੇ ਹੌਸਲਾ ਹਾਰਿਆ ਨ ਚੰਗੇ ਓਸ ਦੇ ਹਥ ਵਖਾਏ ਭਾਈ
ਦਿਨ ਪੰਦਰਾਂ ਰਹੀ ਲੜਾਈ ਲਗੀ ਕੰਮ ਮੋਰਿਆ ਮੂਲ ਨ ਕਾਏ ਭਾਈ
ਇਕ ਦਿਨ ਸਰਕਾਰ ਦੇ ਤੰਬੂ ਉੱਤੇ ਖਾਨ ਤੋਪ ਦੀ ਸ਼ਿਸਤ ਟਕਾਏ ਭਾਈ
ਗੋਲਾ ਐਨ ਮੌਕੇ ਸਿਰ ਮਾਰਿਓ ਸੂ ਵੇਲਾ ਮਾਰ ਦਾ ਖਾਸ ਤਕਾਏ ਭਾਈ

ਲਿਆ ਰਖ ਸਰਕਾਰ ਨੂੰ ਵਾਹਿਗੁਰੂ ਨੇ ਦਿਤਾ ਹੋਰ ਸਮਾਨ ਉਡਾਏ ਭਾਈ
ਸਿੰਘਾਂ ਓਸੇ ਵੇਲੇ ਤੇਗਾਂ ਸੂਤ ਲਈਆਂ ਬੋਲ ਫਤੇ ਅਕਾਲ ਗਜਾਏ ਭਾਈ
ਅਗੋਂ ਹਿੰਦੂਆਂ ਨੇ ਬੂਹੇ ਖੋਲ੍ਹ ਦਿਤੇ ਸਿੰਘ ਜਾ ਵੜੇ ਸ਼ਹਿਰ ਧਾਇ ਭਾਈ
ਬਸ ਫੇਰ ਕੀਹ ਸੀ ਤੁਰਕ ਨੱਠ ਟੁਰੇ ਸਿੰਘਾਂ ਹਥ ਆਏ ਝਟਕਾਏ ਭਾਈ
ਅਹਿਮਦ ਖਾਂ ਮੁਲਤਾਨ ਨੂੰ ਭਜ ਗਿਆ ਕਿਲਾ ਮਲਿਆ ਖਾਲਸੇ ਜਾਇ ਭਾਈ
ਝੰਗ ਸਾਂਭ ਸਰਕਾਰ ਮੁਲਤਾਨ ਵਲੇ ਓਸੇ ਵਕਤ ਚੜ੍ਹੀ ਵਾਗਾਂ ਚਾਏ ਭਾਈ
ਅਗੇ 'ਉੱਚ' ਆ ਗਿਆ ਕਰਤਾਰ ਸਿੰਘਾ ਸਿੰਘਾਂ ਮੋਰਚੇ ਜਾ ਜਮਾਏ ਭਾਈ

ਉਚ ਵਾਲੇ ਪੀਰ ਨੂੰ ਈਨ ਨਨਾਉਣੀ

ਆਖ ਘਲਿਆ ਪੀਰ ਸੁਲਤਾਨ ਖ਼ਾਂ ਨੂੰ ਸਾਡੇ ਕਹੇ ਤੇ ਅਮਲ ਕਮਾਓ ਤੁਸੀਂ
ਨਾਲ ਰਾਜ ਕੀਹ ਪੀਰਾਂ ਫਕੀਰਾਂ ਲਗੇ ਚਾ ਬਖੇੜਿਆਂ ਨੂੰ ਗਲੋਂ ਲਾਹੇ ਤੁਸੀਂ
ਜਿਨੀ ਚਾਹੋ ਜਾਗੀਰ ਚਾ ਸਾਂਭ ਲਵੋ ਬੈਠੇ ਅਲਾ ਦਾ *ਨਾਮ ਧਿਆਓ ਤੁਸੀਂ
ਭਲਾ ਕੌਣ ਐਵੇਂ ਗਲਾਂ ਮੰਨਦਾ ਏ ਆਖ ਘਲਿਓ ਸੂ ਦੂਰੇ ਜਾਓ ਤੁਸੀਂ
ਬਦ ਦੁਆ ਦੇਕੇ ਅਸੀਂ ਖਾਕ ਕਰੀਏ ਕਾਲੇ ਨਾਗ ਨ ਛੇੜ ਛਡਾਓ ਤੁਸੀਂ
ਮਹਾਰਾਜ ਗੁਸੇ ਹੋ ਕੇ ਫੇਰ ਕਹਿਆ ਸਮਝ ਜਾਓ ਨ ਪਤ ਲੁਹਾਓ ਤੁਸੀਂ
ਸਿਰੀ ਨਾਗਦੀ ਕੁਟਿਆਂ ਬਿਨਾਂ ਜਾਨਾ ਸਾਨੂੰ ਸ਼ਰਮ ਹੈ ਜੇ ਦਿਲ ਲਾਓ ਤੁਸੀਂ
ਮੰਨੀ ਪੀਰ ਨ ਫੌਜ ਨੂੰ ਹੁਕਮ ਹੋਯਾ ਮਜ਼ਾ ਜੰਗ ਦਾ ਜ਼ਰਾ ਚਖਾਓ ਤੁਸੀਂ
ਪਹਿਲਾਂ ਫੈਰ ਹੋਯਾ ਜਦੋਂ ਗੜ੍ਹੀ ਉਤੇ ਭਜਾ ਆਯਾ ਜੀ ਬੰਦ ਕਰਾਓ ਤੁਸੀਂ
ਟਕਾ ਲਕ ਲੈਕੇ ਪੈਰੀਂ ਆਨ ਪਿਆ ਜੋੜੇ ਹਥ ਕਰਾਂ ਜੋ ਚਾਹੋ ਤੁਸੀਂ
ਮਹਾਰਾਜ ਨੇ ਦੈਯਾ ਕਰ ਛਡ ਦਿਤਾ ਹਸ ਆਖਿਆ ਹਥ ਦਿਖਾਓ ਤੁਸੀਂ
ਅਛਾ †ਸਜਦ ਹੋ ਤੁਸੀਂ ਕਰਤਾਰ ਸਿੰਘਾ ਮੰਨ ਲੈਂਦਾ ਹਾਂ ਜੋ ਫਰਮਾਓ ਤੁਸੀਂ

---

*ਉਚ ਪਿੰਡ ੯੮੭ ਹਿਜਰੀ ਨੂੰ ਅਨਾਇਤਤੁਲਾ ਝੰਗ ਦੇ ਰਈਸ ਨੇ ਵਸਾਕੇ ਆਪਣੇ ਪੀਰਾਂ ਨੂੰ ਦੇ ਦਿਤਾ ਸੀ ਤੇ ਏਸ ਥਾਂ ਦੇ ਸਜਦਾਂ ਪਾਸ ਇਕ ਲਖ ਦੀ ਜਾਗੀਰ ਸੀ, ਤਾਹੀਏਂ ਉਹ ਆਕੜਦੇ ਸਨ ਤੇ ਕੁਤ ਪੀਰ ਜੀ ਨੂੰ ਆਪਣੀ ਪੀਰੀ ਦਾ ਭੀ ਗੁਮਾਨ ਸੀ, ਪਰ ਸਿੰਘਾਂ ਦੇ ਹਥ ਵਖਦਿਆਂ ਹੀ ਪੀਰ ਜੀ ਕਨ ਢਿੱਲੇ ਛਡ ਗਏ।

ਨੋਟ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਮਾਛੀਵਾੜਿਓਂ ਏਥੋਂ ਦੇ ਹੀ ਪੀਰ ਬਣਕੇ ਨਿਕਲੇ ਸਨ।

†ਇਹ ਵਡਿਆਈਆਂ ਮਹਾਰਾਜੇ ਰਣਜੀਤ ਸਿੰਘ ਵਿਚ ਹੀ ਸਨ, ਜੋ ਸਭ ਮਜ਼ਹਬ ਦੇ ਬਜ਼ੁਰਗਾਂ ਦੀ ਇਜਤ ਕਰਦੇ ਸਨ।

ਮੁਜਫਰ ਖਾਂ ਨੇ ਅਹਿਮਦ ਖਾਂ ਨੂੰ ਨਾਲ ਲੇਕੇ ਸਰਕਾਰ ਦੀ ਪੈਰੀਂ ਆਣ ਪੈਣਾ

ਜਦ ਪੀਰ ਭੀ ਨੀਰ ਹੋ ਵਗ ਟੁਰੇ ਧਮਾ ਖਾਲਸੇ ਦਾ ਸਾਰੇ ਛਾਯਾ ਜੀ
ਅਹਿਮਦ ਖਾਂ ਨੂੰ ਲੈਕੇ ਨਾਲ ਝਬਦੇ ਸੂਬਾ ਝਟ ਮੁਲਤਾਨ ਦਾ ਆਯਾ ਜੀ
ਪੈਰੀਂ ਆਨ ਸਰਕਾਰ ਦੀ ਪਏ ਦੋਵੇਂ ਅਗੇ ਵਾਸਤੇ ਸੀਸ ਝੁਕਾਯਾ ਜੀ
ਇਕ ਲਖ ਚਟੀ ਭਰੀ ਖਾਨ ਅਹਿਮਦ, ਖਾਂ ਮੁਜ਼ਫਰ ਨੇ ਭੀ ਕੁਝ ਪਾਯਾ ਜੀ
ਅਗੋਂ ਸਾਲ ਦਾ ਸੱਠ ਹਜ਼ਾਰ ਦੇਣਾ ਏਹ ਢੰਗ ਤੇ ਕਰ ਠਹਿਰਾਯਾ ਜੀ
ਬਖਸ਼ ਦੋਹਾਂ ਦੇ ਤਾਈਂ ਕਰਤਾਰ ਸਿੰਘਾ ਮੂੰਹ ਪਿਛਾਂ ਸਰਕਾਰ ਭਵਾਯਾ ਜੀ

ਰਾਜੇ ਸੰਸਾਰ ਚੰਦ ਦਾ ਛੇੜ

ਏਹ ਫਾਜਾ ਪਹਾੜੀਆ ਲੂੰਬੜੀ ਜਿਉਂ ਕਰਦਾ ਰਿਹਾ ਤਾਂ ਲਾਂਭ ਤੋਂ ਦਾ ਬਹੁਤੇ
ਪਿੰਡ ਆਪਣੇ ਨਾਲ ਜੋ ਲਗਦੇ ਸਨ ਸਦਾ ਕੌਰ ਲੇ ਲਏ ਦਬਾ ਬਹੁਤੇ
ਓਸ ਪਾਸ ਸਰਕਾਰ ਫਰਯਾਦ ਕੀਤੀ ਓਸੇ ਵਕਤ ਚੜ੍ਹੇ ਗੁਸੇ ਖਾ ਬਹੁਤੇ
ਰਾਜਾ ਨਠ ਗਿਆ ਕਰਤਾਰ ਸਿੰਘਾ ਬੈਠਾ ਪਰਗਨੇ ਹੋਰ ਖੁਹਾ ਬਹੁਤੇ

ਸਰਕਾਰ ਨੇ ਫੌਜਾਂ ਵਧਾਉਣੀਆਂ

ਫੌਜ ਆਪਣੇ ਪਾਸ ਵਧਾਨੀ ਚਾਹੀਏ ਕੀਤੀ ਬੈਠ ਸਰਕਾਰ ਵਿਚਾਰ ਬੇਲੀ
ਮਿਸਲਾਂ ਵਾਲੇ ਤੇ ਜਿੰਨੇ ਜਾਗੀਰ ਵਾਲੇ ਆਹੇ ਵਿਚ ਪੰਜਾਬ ਸਰਦਾਰ ਬੇਲੀ
ਅੜਦਲ ਆਪਣੀ ਵਾਸਤੇ ਸਭ ਪਾਸੋਂ ਹੇਠ ਗਿਨੇ ਲਏ ਅਸਵਾਰ ਬੇਲੀ
*ਸੌ ਭੰਗੀਆਂ ਤੋਂ ਲਿਆ ਜਾਨ ਲਵੋ ਆਹਲੂਵਾਲੀਆ ਤੋਂ ਦੋ ਸੌ ਧਾਰ ਬੇਲੀ
ਡੇਢ ਸੌ ਗੁਜਰਾਤੀਏ ਸਾਹਿਬ ਸਿੰਘ ਤੋਂ ਪੰਜ ਸੌ ਘਨਈਆਂ ਤੋਂ ਸਾਰ ਬੇਲੀ
ਚਾਰ ਸੌ ਨਕੱਯਾਂ ਤੋਂ ਗਿਣ ਲਿਆ ਕੀਤਾ ਬਾਕੀਆਂ ਨਾਲ ਹੁਦਾਰ ਬੇਲੀ
ਛੋਟੇ ਮਾਝੇ ਦੇ ਵਿਚ ਸਰਦਾਰ ਜਿੰਨੇ ਲਿਆ ਸਭ ਤੋਂ ਅਠ ਹਜ਼ਾਰ ਬੇਲੀ
ਲਿਆ ਸਤ ਹਜ਼ਾਰ ਦਵਾਬੀਆਂ ਤੋਂ ਵਖੋ ਵਖਰਾ ਨਾਲ ਸ਼ੁਮਾਰ ਬੇਲੀ
ਦਿਤਾ ਪੰਜ ਹਜ਼ਾਰ ਪਹਾੜੀਆਂ ਨੇ ਟਪ ਨਚ ਤੇ ਟਕਰਾਂ ਮਾਰ ਬੇਲੀ
ਦਲ ਭਾਰਾ ਹੋ ਗਿਆ ਕਰਤਾਰ ਸਿੰਘਾ ਜਾਂਦਾ ਆਪ ਵਧਾਈ ਕਰਤਾਰ ਬੇਲੀ

---

*ਇਹ ਗਿਨਤੀ ਕਈਅ ਨੇ ਵਧ ਕਈਆਂ ਨੇ ਘਟ ਦਸੀ ਹੈ ।

ਅਫਸਰਾਂ ਦੀ ਵੰਡ

ਠਾਰਾਂ ਸੌ ਅਕਾਹਠ ਨੂੰ ਮਹਾਰਾਜੇ ਕੰਮ ਨਾਲ ਦਸਤੂਰ ਚਲਾਯਾ ਜੀ
ਫੌਜ ਵੰਡ ਦਿਤੀ ਖਾਸ ਅਫਸਰਾਂ ਨੂੰ ਹੁਦਾ ਸਭ ਦਾ ਪਕਾ ਬਨਾਯਾ ਜੀ
ਹੁਕਮ ਸਿੰਘ ਚਿਮਨੀ, ਗੌਂਸੇ ਖਾਂ ਤਾਈਂ ਤੋਪਖਾਨਾ ਸਪੁਰਦ ਕਰਾਯਾ ਜੀ
ਦੋ ਹਜ਼ਾਰ ਅਸਵਾਰ ਦਾ ਹੁਕਮ ਹਾਸਲ ਸ਼ੇਖ ਅਬਦੁਲੇ ਦੇ ਤਾਈਂ ਦਵਾਯਾ ਜੀ
ਦੇਸਾ ਸਿੰਘ ਸਰਦਾਰ ਮਜੀਠੀਏ ਨੂੰ ਚਾਰ ਸੌ ਅਸਵਾਰ ਗਿਨਾਯਾ ਜੀ
ਇਕ ਦੇ ਪਲਟਨ *ਹਰੀ ਸਿੰਘ ਤਾਈਂ ਆਗੂ ਜੰਗਾਂ ਦਾ ਕਰ ਠਹਿਰਾਯਾ ਜੀ
ਭਾਈ ਸਾਹਿਬ ਦਾ ਖਾਸ ਖਤਾਬ ਦੇ ਕੇ ਓਹਦੇ ਮਾਨ ਨੂੰ ਬਹੁਤ ਵਧਾਯਾ ਜੀ
ਮਿਲਖਾ ਸਿੰਘ ਨੂੰ ਇਕ ਰਿਸਾਲਾ ਦੇਕੇ ਰਾਵਲਪਿੰਡੀ ਦੇ ਸਿਰ ਬਿਠਾਯਾ ਜੀ
ਨੌਧ ਸਿੰਘ ਤੇ ਚਾਰ ਹਜ਼ਾਰ ਘੋੜਾ ਪਿੰਡੀ ਘੇਰ ਜਾਕੇ ਡੇਰਾ ਲਾਯਾ ਜੀ
ਬਾਦਸ਼ਾਹਾਂ ਦੀ ਤਰਾਂ ਕਰਤਾਰ ਸਿੰਘਾ ਬੰਦੋਬਸਤ ਝਟ ਕਰ ਦਿਖਾਯਾ ਜੀ

ਤਥਾ

ਰਸਾਲਦਾਰ ਕੀਤਾ ਅਤਰ ਸਿੰਘ ਧਾਰੀ ਪੰਜ ਸੌ ਦੀ ਖਾਸ ਕੁਮਾਨ ਦੇਕੇ
ਕਿਰਪਾ ਸਿੰਘ ਤਾਈਂ ਕਮਦਾਨ ਕੀਤਾ ਪੈਦਲ ਇਕ ਹਜਾਰ ਜਵਾਨ ਦੇਕੇ
ਅਟਾਰੀ ਵਾਲੇ ਸਰਦਾਰ ਨਿਹਾਲ ਸਿੰਘ ਨੂੰ ਪੰਜ ਹਜ਼ਾਰ ਅਸਵਾਰ ਦਾ ਮਾਨ ਦੇਕੇ
ਪੰਜ ਸੌ ਪੈਦਲ ਦੇਕੇ ਬਾਜ ਸਿੰਘ ਨੂੰ ਹਾਕਮ ਕਰ ਦਿਤਾ ਬਹੁ ਸਾਮਾਨ ਦੇਕੇ
ਏਸੇ ਤਰ੍ਹਾਂ ਕੀਤੀ ਫੌਜ ਵਿਚ ਗਿਣਤੀ †ਚਿਹਰੇ ਸਭ ਦੇ ਲਿਖੇ ਨਸ਼ਾਨ ਦੇਕੇ
ਚਾਹੜੇ ਕਾਗਜ਼ੀਂ ਕੰਮ ਕਰਤਾਰ ਸਿੰਘਾ ਆਪ ਖਾਸ ਸਰਕਾਰ ਧਿਆਨ ਦੇਕੇ

੧੮੬੨ ਵਿਚ ਲਹਿੰਦੇ ਦੇਸ ਦੇ ਖਾਸ ਅਮੀਰਾਂ ਨੂੰ ਢੰਡੋਰਾ

ਲਹਿੰਦੇ ਦੇਸ ਦੇ ਆ ਸਾਰੇ ਹਾਕਮਾਂ ਨੂੰ ਲਿਖ ਘਲਿਆ ਤੁਸੀਂ ਹੁਸ਼ਿਆਰ ਹੋਵੋ
ਯਾਂ ਤਾਂ ਖਾਲਸੇ ਦੀ ਈਨ ਮੰਨ ਲਵੋ ਨਹੀਂ ਤਾਂ ਜੰਗ ਦੇ ਵਾਸਤੇ ਤਯਾਰ ਹੋਵੋ

---

*ਏਸ ਸਰਦਾਰ ਹਰੀ ਸਿੰਘ ਨਲੂਆ ਨੇ ਖਾਸ ਗੁਜਰਾਂ ਵਾਲੇ ਉਪਲ ਪੱਤਰੀ ਖਾਨਦਾਨ ਵਿਚ ਸੌਰਦਾਰ ਗੁਰਦਿਆਲ ਸਿੰਘ ਦੇ ਘਰ ਮਾਈ ਧਰਮ ਕੌਰ ਦੇ ਪੇਟੋਂ ਸੰਮਤ ਬਿ: ੧੮੪੮ ਤੇ ਸੰਨ ੧੭੯੧ ਈ: ਤੇ ੩੨੨ ਗੁਰੂ ਨਾਨਕ ਸ਼ਾਹੀ ਵਿਚ ਜਨਮ ਲਿਆ। ਇਹ ਸਰਦਾਰ ਮਹਾਂ ਸੂਰਬੀਰ ਦਲਾਂ ਦਾ ਮੋਹਰੀ, ਤੇਗ ਦਾ ਧਨੀ, ਮਹਾਰਾਜੇ ਦੀ ਫੌਜ ਦਾ ਕਮਾਂਡਰ ਚੀਫ ਵਡਾ ਅਫਸਰ ਹੋ ਗੁਜ਼ਰਿਆ ਹੈ, ਜਿਸ ਦੇ ਸਭ ਕਾਰਨਾਮੇ ਅਗੇ ਏਸੇ ਗਰੰਥ ਵਿਚ ਲਿਖੇ ਹਨ। †ਹੁਲੀਏ (ਸ਼ੀਟਰੋਲਾ)।

ਟਕੇ ਦਿਹੋ ਸਰਕਾਰ ਨੂੰ ਪੁਜ ਪੈਂਦੇ ਕਰੋ ਜੰਗ ਜਾਂ ਤਾਬਿਆਦਾਰ ਹੋਵੇ
ਹੋਵੇ ਇਕ ਪਾਸੇ ਕਰਤਾਰ ਸਿੰਘਾ ਤੰਗ ਕਰੇ ਨਾ ਆਪ ਖੁਵਾਰ ਹੋਵੇ

ਦੇਸੀ ਹਾਕਮਾਂ ਨੇ ਸਰਕਾਰ ਦੇ ਤਾਬੇਦਾਰ ਹੋਣਾ

ਘਰ ਕਾਬਲੀ ਭੀ ਢਿਲਾ ਪੈ ਰਿਹਾ ਸੀ ਦਿਲੀ ਵਿਚਪੈ ਰਹੀਆਂ ਖਵਾਰੀਆਂ ਜੀ
ਪਾਸਾ ਕੋਈ ਨ ਕਿਸੇ ਨੂੰ ਨਜ਼ਰ ਆਯਾ ਨਿਗ੍ਹਾ ਸਾਰੇ ਅਮੀਰਾਂ ਨੇ ਮਾਰੀਆਂ ਜੀ
ਜ਼ੋਰ ਵੇਖ ਚੁਕੇ ਹੈਸਨ ਖਾਲਸੇ ਦਾ ਆਨ ਸਾਰਿਆਂ ਹਿੰਮਤਾਂ ਹਾਰੀਆਂ ਜੀ
ਵੈਰੀ ਅੰਦਰੋਂ ਰਹੇ ਕਯਤਾਰ ਸਿੰਘਾ ਉਤੋਂ ਮੰਨ ਲਈਆਂ ਤਾਬੇਦਾਰੀਆਂ ਜੀ

ਲਹਿੰਦੇ ਦੇਸ਼ ਦਾ ਸਰਕਾਰ ਨੇ ਦੌਰਾ ਕਰਨਾ

ਏਸ ਗਲ ਤਾਈਂ ਅਜ਼ਮਾਉਣ ਲਈ ਦੌਰੇ ਚੜ ਪਈ ਸਰਕਾਰ ਬੇਲੀ
ਦਾਦਨ ਖਾਂ ਦਾ ਪਿੰਡ, ਖੁਸ਼ਾਬ, ਭੇਰਾ, ਲੰਘ ਸੈਰ ਕੀਤੇ ਅਟਕੋਂ ਪਾਰ ਬੇਲੀ
ਇਸਮਾਈਲ, ਗਾਜੀ ਖਾਂ, ਦੇ ਡੇਹਰਿਆਂ ਤੋਂ ਟਾਂਕ ਬੰਨੂ ਕੋਹਾਟ ਵਿਚਾਰ ਬੇਲੀ
ਲਈਆਂ ਨਜ਼ਰਾਂ ਫਿਰ ਕੇ ਦੇਸ ਵਿਚੋਂ, ਘੋੜੇ ਨਕਦੀ ਜ਼ਰ ਜਵਾਹਰ ਬੇਲੀ
ਮੋੜਾਂ ਘਤਿਆ ਫੇਰ ਮੁਲਤਾਨ ਵਲੇ ਪੁਜੀ ਖਾਨ ਤਾਈਂ ਜਾਕੇ ਸਾਰ ਬੇਲੀ
ਪਿੰਡ ਮਹਿਤਮੇ ਆ ਕੋਹਾਂ ਸੱਤਰਾਂ ਤੇ ਨਕਦ ਦੇਕੇ ਦਸ ਹਜ਼ਾਰ ਬੇਲੀ
ਪਿਛਾ ਲਿਆ ਛੁਡਾ ਸਰਕਾਰ ਪਾਸੋਂ ਮੋੜੀ ਖਾਲਸੇ ਪਿਛਾਂ ਮੋਹਰਾਂ ਬੇਲੀ
ਆ ਗਏ ਲਾਹੌਰ ਕਰਤਾਰ ਸਿੰਘਾ ਮਹਾਰਾਜ ਕਰ ਸੈਰ ਸ਼ਕਾਰ ਬੇਲੀ

੧੮੬੨ ਬਿ; ਨੂੰ ਜਸਵੰਤ ਰਾਉ ਹੁਲਕਰ ਦਾ ਅੰਮ੍ਰਿਤਸਰ ਆਉਣਾ

ਜਸਵੰਤ ਰਾਉ ਹੁਲਕਰ ਅੰਦੌਰ ਵਾਲਾ ਖਾ ਓਹ ਅੰਗਰੇਜ਼ ਤੋਂ ਹਾਰ ਆਯਾ
ਤੰਗ ਪੈਕੇ ਨੱਠ ਪੰਜਾਬ ਵੜਿਆ ਫੌਜ ਪੰਦਰਾਂ ਲੈ ਹਜ਼ਾਰ ਆਯਾ
ਰਾਜ ਖਾਲਸਾ ਜੰਗ ਦੀ ਦੇਹ ਮਦਦ ਓਹ ਆਸ ਦਿਲੋਂ ਏਹ ਧਾਰ ਆਯਾ
ਪਿਛੇ ਓਸਦੇ ਲਾਰਡ ਲੇਕ ਸਾਹਿਬ, ਸੀ ਲੰਘ ਸਤਲੁਜ ਤੋਂ ਪਾਰ ਆਯਾ
ਖਬਰ ਹੋਈ *ਲਾਹੌਰ ਮਹਾਰਾਜ ਤਾਈਂ ਏਹ ਕੰਮ ਔਖਾ ਬਿਨਾ ਸਾਰ ਆਯਾ
ਕੰਪੂ ਲੈਕੇ ਲਾਟ ਕਰਤਾਰ ਸਿੰਘਾ ਹੋ ਦੁਵਾਬੇ ਦੇ ਵਿਚ ਹੁਸ਼ਿਆਰ ਆਯਾ

*ਕਈ ਲਿਖਦੇ ਨੇ ਇਹ ਖਬਰ ਸਰਕਾਰ ਨੂੰ ਮੁਲਤਾਨ ਦੇ ਇਲਾਕੇ ਵਿਚ ਹੀ ਪਹੁੰਚੀ ਸੀ।

ਅੰਗਰੇਜ਼ੀ ਫਜਾਂ

ਦਵਾਬੇ ਵਿਚ ਜਾਂ ਫੌਜ ਅੰਗਰੇਜ਼ੀ ਆਈ ਹੋਏ ਵੇਖ ਕੇ ਲੋਕ ਹੈਰਾਨ ਬੇਲੀ
ਗੋਰੇ ਗੋਰੇ ਮੂੰਹਾਂ ਵਾਲੇ ਹੱਟੇ ਕੱਟੇ ਸੋਹਣੇ ਚੁਸਤ ਹੁਸ਼ਿਆਰ ਜਵਾਨ ਬੇਲੀ
ਇਕ ਰੰਗ ਬਰਦੀ ਕਦ ਵਧ ਇਕੋ ਇਕ ਸਾਧ ਹੀ ਪੈਰ ਉਠਾਨ ਬੇਲੀ
ਚੁਪ ਚਾਪ ਹੀ ਕੰਧ ਦੀ ਕੰਧ ਆਵੇ ਪੈਰ ਬਾਹਰ ਕਤਾਰ ਨ ਪਾਨ ਬੇਲੀ
ਅਗੇ ਵਜਦੇ ਆਉਨ ਅੰਗਰੇਜ਼ੀ ਵਾਜੇ ਤਰੜ ਫਰੜ ਕਰ ਖੂਨ ਸੁਨਾਨ ਬੇਲੀ
ਜਿਹੜੇ ਰਾਹ ਲੰਘੇ ਲੋਕ ਔਣ ਵੇਖਨ ਮਰਦ ਤੀਵੀਆਂ ਬਚੇ ਨਾਦਾਨ ਬੇਲੀ
ਇਕ ਰਸਤਿਉਂ ਲੰਘਦੀ ਫੌਜ ਜਾਵੇ ਕੀਤੇ ਕਿਸੇ ਦੇ ਬਿਨਾਂ ਨੁਕਸਾਨ ਬੇਲੀ
ਕੋਈ ਕਿਸੇ ਨੂੰ ਆਖਦਾ ਕੁਝ ਨਾਹੀਂ ਬਲਕਿ ਅੱਖ ਨ ਉਤਾਂ ਉਠਾਨ ਬੇਲੀ
ਐਸ ਚਾਲਾਂ ਨੂੰ ਵੇਖ ਕੇ ਨਾਲ ਖੁਸ਼ੀ ਲੋਕ ਹੋਕੇ ਇਕ ਜ਼ਬਾਨ ਬੇਲੀ
ਕਹਿੰਦੇ ਧਨ ਉਹ ਦੇਸ ਹੈ ਭਾਗ ਭਰਿਆ ਜਿਥੇ ਰਾਜ ਏਹ ਲੋਕ ਕਮਾਨ ਬੇਲੀ
ਏਹ ਤਾਂ ਰੱਯਤਾਂ ਨੂੰ ਕੁਝ ਆਖਦੇ ਨਹੀਂ ਨ ਵਿਗਾਰ ਕਿਸੇ ਸਿਰ ਪਾਨ ਬੇਲੀ
ਉਹ ਭਲੀ ਮੁਰਾਦ ਕਰਤਾਰ ਸਿੰਘਾ ਪੂਰੀ ਕਰੀ ਕਰਤਾਰ ਨੇ ਆਨ ਬੇਲੀ

ਅਗਲੇ ਬਾਦਸ਼ਾਹਾਂ ਦੀਆਂ ਫੌਜਾਂ

ਬਧੀ ਵਿਚ ਕਵੈਦ ਦੇ ਫੌਜ ਲੰਘੀ ਲੋਕ ਵੇਖ ਕੇ ਖੁਸ਼ੀ ਮਨਾਂਵਦੇ ਸਨ
ਕਿਥੇ ਗਿਲਜੇ, ਪਠਾਨ ਤੇ ਹੋਰ ਹਾਕਮ ਜੋੜੇ ਰਸਤਿਉਂ ਲੰਘਦੇ ਜਾਂਵਦੇ ਸਨ
ਦਸਾਂ ਦਸਾਂ ਕੋਹਾਂ ਤਕ ਗਿਰਦ ਗਿਰਦੇ ਦੇਸ ਤਾਈਂ ਉਜਾੜ ਕਰਾਂਵਦੇ ਸਨ
ਸਾਰੇ ਫਸਲ ਉਜਾੜ ਬ੍ਰਬਾਦ ਕਰਦੇ ਮਿਟੀ ਰਾਹਾਂ ਦੇ ਵਿਚ ਉਡਾਂਵਦੇ ਸਨ
ਭੇਡ ਬੱਕਰੀ ਦੁਧ ਤੇ ਦਹੀਂ ਦੁਕੜ ਧਿੰਗੋਜ਼ੋਰੀ ਦੇ ਨਾਲ ਉਠਾਂਵਦੇ ਸਨ
ਧੀਆਂ ਭੈਣਾਂ ਦੀਆਂ ਪਤਾਂ ਲਾਹੀ ਜਾਂਦੇ ਪਿੰਡਾਂ ਵਿਚ ਅਧਮੂਲ ਮਚਾਂਵਦੇ ਸਨ
ਰਸਤ ਬਸਤ ਖੋਹਦੇ ਪਿੰਡਾਂ ਵਾਲਿਆਂ ਤੋਂ ਬਸਤ੍ਰ ਉਨ੍ਹਾਂ ਦੇ ਵਿਚ ਬਨ੍ਹਾਂਵਦੇ ਸਨ
ਪੈਸੇ ਦੇਣ ਦੇ ਥਾਂ ਦੋ ਠੁਡ ਲਾ ਕੇ ਸਿਰ ਉਸੇ ਦੇ ਉੱਤੇ ਚੁਕਾਂਵਦੇ ਸਨ
ਲੋਕ ਪਿੰਡਾਂ ਦੇ, ਵਿਚ ਵਗਾਰ ਫੜਕੇ ਦੁਖ ਦੇ ਕੇ ਬਹੁਤ ਸਤਾਂਵਦੇ ਸਨ
ਏ ਨਸ਼ਟ ਹੋ ਜਾਨ ਕਰਤਾਰ ਸਿੰਘਾ ਲੋਕ ਬਦ ਸੀਸਾਂ ਹੀ ਸੁਨਾਂਵਦੇ ਸਨ

ਲਾਟ ਸਾਹਿਬ ਵਲੋਂ ਰਾਜਾ ਫਤੇ ਸਿੰਘ ਨੇ ਸਰਕਾਰ ਖਾਲਸੇ ਪਾਸ ਆਉਣਾ

ਲਾਟ ਸਾਹਿਬ ਵਲੋਂ ਰਾਜਾ ਫਤੇ ਸਿੰਘਨੇ ਆਨ ਆਖਿਆ ਏਹ ਵਿਚਾਰ ਕਰਨੀ
ਸਰਕਾਰ ਕੰਪਨੀ ਆਪਦੀ ਹੈਦੋਸਤ, ਮੁਲਾਕ਼ਾਤ ਚਾਂਹਦੀ ਨਾਲ ਪਿਆਰ ਕਰਨੀ
ਹਾਰ ਖਾ ਜਸਵੰਤ ਰਾਉ ਭਜ ਆਯਾ ਮਦਦ ਜੰਗ ਦੀ ਨ ਸਰਕਾਰ ਕਰਨੀ
ਰਾਜੇ ਆਪਣੇ ਵਲੋਂ ਭੀ ਅਰਜ਼ ਕੀਤੀ ਨ ਫਰੰਗੀ ਦੇ ਨਾਲ ਵਗਾੜ ਕਰਨੀ
ਹੋਰ ਬਹੁਤ ਲਹਾ ਚੜ੍ਹਾ ਕਰਕੈ ਪੱਕੀ ਲਈ ਠਹਿਰਾ ਏਹ ਕਾਰ ਕਰਨੀ
ਜੰਗੀ ਦਿਹੋ ਨ ਮਦਦ ਕਰਤਾਰ ਸਿੰਘਾ ਖਾਤਰ ਹੋਰ ਤਾਂ ਭਾਵੇਂ ਹਜ਼ਾਰ ਕਰਨੀ

ਹੁਲਕਰ ਦੇ ਵਕੀਲ ਨੇ ਲਾਹੌਰ ਪਹੁੰਚ ਕੇ ਅਰਜ਼ ਕਰਨੀ

ਤਦੋਂ ਤਾਈਂ ਵਕੀਲ ਜਸਵੰਤ ਰਾ ਦਾ ਨਜ਼ਰ ਭੇਟ ਬਹੁਤੀ ਲੈ ਕੇ ਆਯਾ ਏ
ਤੋਹਫੇ ਸਭ ਸਰਕਾਰ ਦੇ ਰੱਖ ਅੱਗੇ ਮਦਦ ਵਾਸਤੇ ਸੀਸ ਝੁਕਾਯਾ ਏ
ਧੀਰਜ ਦੇ ਬਠਾਲ ਵਕੀਲ ਤਾਈਂ ਮਹਾਰਾਜ ਨੇ ਬਚਨ ਸੁਨਾਯਾ ਏ
ਜਿੱਤ ਹਾਰਿਆਂ ਦੀ ਹੋਣੀ ਬਹੁਤ ਔਖੀ ਏਹ ਦਾਨਿਆਂ ਨੇ ਫਰਮਾਯਾ ਏ
ਤੁਸਾਂ ਬਹੁਤ ਕੀਤੀ ਵਡੀ ਭੁਲ ਭਾਰੀ ਵੇਲਾ ਕੰਮ ਦਾ ਹਥੋਂ ਗਵਾਇਆ ਏ
ਪਹਿਲਾਂ ਇਕ ਮਹੀਨਾ ਸੀ ਖਬਰ ਕਰਨੀ, ਕਦੇ ਗਿਆ ਵੇਲਾ ਹੱਥ ਆਯਾ ਏ
ਘਰ ਅੱਗ ਲਗੀ ਖੂਹ ਪੱਟਦੇ ਹੋ, ਏਹ ਸਾਂਗ ਹੁਣ ਤੁਸਾਂ ਬਨਾਯਾ ਏ
ਹੁਣ ਪੇਰ ਉਤੇ ਕੀਹ ਬਣ ਸਕੇ, ਅਛਾ ਵੇਖੋ ਜੋ ਰਬ ਨੂੰ ਭਾਯਾ ਏ
ਅੰਮ੍ਰਿਤਸਰ ਏਥੋਂ ਹੁਣ ਚਲਦੇ ਹਾਂ ਮਰਦ ਬਣੋ ਕਿਉਂ ਚਿੱਤ ਡੁਲਾਯਾ ਏ
ਭਲੀ ਕਰੇਗਾ ਗੁਰੂ ਕਰਤਾਰ ਸਿੰਘਾ ਕਾਹਨੂੰ ਹੌਸਲਾ ਮਨ ਦਾ ਢਾਹਿਆ ਏ

ਅੰਮ੍ਰਿਤਸਰ ਰਾਜੇ ਹੁਲਕਰ ਨਾਲ ਮਹਾਰਾਜੇ ਦੀ ਮੁਲਾਕਾਤ

ਅੰਮ੍ਰਿਤਸਰ ਆ ਮਿਲੇ ਜਸਵੰਤ ਰਾ ਨੂੰ ਡਿੱਗੇ ਹੌਂਸਲੇ ਓਹਦੇ ਠਰਾਏ ਸਾਰੇ
ਖਾਤਿਰ ਬਹੁਤ ਭਾਰੀ ਕੀਤੀ ਮਹਾਰਾਜੇ ਡੇਰੇ ਝੱਟ ਸਾਮਾਣ ਪੁਚਾਏ ਸਾਰੇ
ਮੁਹਤਬਿਰ, ਦਾਨਾ, ਸਰਦਾਰ ਜਿੰਨੇ ਅੰਮ੍ਰਿਤਸਰ ਸਰਕਾਰ ਬੁਲਾਏ ਸਾਰੇ
ਬੈਠ ਰਾਜੇ ਨੂੰ ਸਾਰਿਆਂ ਰਾ ਦਿਤੀ ਸੋਚ ਨਫੇ ਨੁਕਸਾਨ ਸੁਨਾਏ ਸਾਰੇ
ਜੰਗ ਕਰਨ ਨਾਲੋਂ ਸੁਲ੍ਹਾ ਬਹੁਤ ਚੰਗੀ ਫੇਲ ਜੰਗ ਦੇ ਨੁਕਸ ਸਮਝਾਏ ਸਾਰੇ
ਸੁਲ੍ਹਾ ਕਰੋ ਠਹਿਰਾਯਾ ਕਰਤਾਰ ਸਿੰਘਾ ਓਹਦੇ ਫਿਕਰ ਤੇ ਡਰ ਗਵਾਏ ਸਾਰੇ

ਸਰਕਾਰ ਅੰਗਰੇਜ਼ਾ ਤੇ ਰਾਜੇ ਹੁਗਕਰ ਦੀ ਮਹਾਰਾਜੇ ਨੇ ਸੁਲ੍ਹਾ ਕਰਾਉਣੀ

ਲਾਟ ਸਾਹਿਬ ਬਿਆਸਾ ਤੇ ਆ ਪੁਜਾ ਹਲਕਾਰਿਆਂ ਦਾ ਪਤਾ ਸੁਨਾ ਦਿਤਾ
ਮਹਾਰਾਜੇ ਨੇ ਦੋਹਾਂ ਦੀ ਰਾ ਲੈ ਕੇ ਸੁਲ੍ਹਾ ਕਰਨ ਦਾ ਦਿਨ ਠਹਿਰਾ ਦਿਤਾ
ਬਾਰਾਂ ਜਨਵਰੀ ਠਾਰਾਂ ਸੌ ਪੰਜ ਨੂੰ ਜੀ ਦੋਹਾਂ ਧਿਰਾਂ ਦਾ ਮੇਲ ਕਰਾ ਦਿਤਾ
ਦੋ ਤਰਫ ਦਾ ਕਰਕੇ ਫੈਸਲਾ ਜੀ ਰਿਕ ਨਿਯਮ ਪੱਤਰ ਲਿਖਵਾ ਦਿਤਾ
ਰਾਮਪੁਰ ਦਾ ਤਲਕਾ, ਟੌਂਕ, ਬੂੰਦੀ ਏਹ ਹੁਲਕਰ ਤੋਂ ਵਾਪਸ ਦਵਾ ਦਿਤਾ
ਚੰਬਲ ਨਦੀ ਦੇ ਦੱਖਨ, ਪਛਮੋਂ ਜੀ ਕਬਜ਼ਾ ਕੰਪਨੀ ਦਾ ਉਠਵਾ ਦਿਤਾ
ਦੋਹਾਂ ਧਿਰਾਂ ਦੇ ਹਕ ਦਿਵਾ ਦਿਤੇ ਜੋ ਫਸਾਦ ਸੀ ਦੂਰ ਕਰਵਾ ਦਿਤਾ
ਜਸ ਖਟਿਆ ਏਹ ਕਰਤਾਰ ਸਿੰਘਾ ਪਿਆ ਭਾਰਾ ਫਸਾਦ ਮਿਟਾ ਦਿਤਾ

ਰਾਜੇ ਹੁਲਕਰ ਨੇ ਮਹਾਰਾਜੇ ਨੂੰ ਤਿੰਨ ਨਸੀਹਤਾਂ ਕਰਨੀਆਂ

ਰਾਜਾ ਬਹੁਤ ਹੀ ਸ਼ੁਕਰਗੁਜ਼ਾਰ ਹੋਯਾ ਕਿਸੇ ਤਰ੍ਹਾਂ ਅਹਿਸਾਨ ਮੈਂ ਲਾਹਵਨਾ ਜੀ
ਮੇਰੇ ਜੋਚਰਾ ਜੇ ਕੋਈ ਕੰਮ ਹੋਵੇ ਮੇਹਰ ਕਰਕੇ ਮੈਨੂੰ ਜਤਾਵਨਾ ਜੀ
ਤੁਰਨ ਲੱਗਿਆਂ ਤਿੰਨ ਏਹ ਬਚਨ ਕੀਤੇ ਨਹੀਂ ਇਨ੍ਹਾਂ ਨੂੰ ਕਦੇ ਭੁਲਾਵਨਾ ਜੀ
ਪਹਿਲਾਂ ਏਹ*ਖਜਾਨੇ ਨੂੰ ਜਮਾ ਕਰੋ ਪਤਾ ਨਹੀਂ ਕਿਹੜਾ ਵੇਲਾ ਆਵਨਾ ਜੀ
ਦੂਜਾ ਹੋਰ ਫੌਜਾਂ ਤਾਂਈਂ ਕਰੋ ਭਰਤੀ ਤੇ ਕਵੈਦ ਦਾ ਕੰਮ ਸਿਖਾਵਨਾ ਜੀ
ਮੇਰੀ ਅੱਸੀ ਹਜ਼ਾਰ ਸੁ ਫੌਜ ਤਾਈਂ ਦਸਾਂ ਪਲਟਨਾਂ ਪੀਤਾ ਖੜਾਵਨਾ ਜੀ
ਤੀਜਾ ਨਾਲ ਅੰਗਰੇਜ਼ਾ ਦੇ ਸਮਝ ਰਖੋ ਕਦੇ ਭੁਲ ਕੇ ਵੈਰ ਨ ਪਾਵਨਾ ਜੀ
ਰਖੋ ਮਿਤ੍ਰਾਚਾਰੀ ਕਰਤਾਰ ਸਿੰਘਾ ਜੇ ਹੈ ਸੁਖ ਦਾ ਸਮਾਂ ਲੰਘਾਵਨਾ ਜੀ

ਲਹਿੰਦੇ ਦੇਸ ਦਾ ਦੌਰਾ ਤੇ ਸ਼ਾਹਲੇਮਾਰ ਬਾਗ ਦੀ ਮੁਰੰਮਤ

ਠਾਰਾਂ ਸੌ ਬਾਹਠ ਗੁਜ਼ਾਰ ਕਰਕੇ ਜਾ ਵਸਾਖੀ ਕਟਾਸ ਦੀਦਾਰ ਕੀਤੇ
ਸੁਭਾਨ ਖਾ ਖੋਖਰ ਜਿਹਾ ਖਾਨਾਂ ਪਾਸੋਂ ਨਜਰਾਂ ਲੈਕੇ ਤਾਂਬਿਆਦਾਰ ਕੀਤੇ
ਤਲ੍ਹਾਗੰਗ ਤੇ ਲੂਣ ਮਿਆਣੀ ਹੋਂਦੇ ਜਾ ਖੁਸ਼ਾਬ ਵਲ ਸੈਰ ਸ਼ਕਾਰ ਕੀਤੇ

---

†ਸੁਣਿਆ ਹੈ ਕਿ ਰ ਜੇ ਨੇ ਪਰਖਣ ਦੇ ਵਾਸਤੇ ਕਿ ਮਹਾਰਾਜ ਪਾਸ ਖ ਾਨਾ ਹੈ ਕਿ ਨਹੀ, ਇਕ ਸੋਨੇ ਦਾ ਸ਼ਵਾ ਮਣ ਦਾ ਹਾਥੀ ਦਾ ਜੰਜੀਰ ਆਖਿਆ ਕਿ ਗਹਿਣੇ ਰਖ ਲਵ ਤੇ ਰੁਪਿਆ ਦੇਵੇ। ਭਲਾ ਖਾਲਸਾ ਕਿਧੋਂ ਹੋਯਾ ਸੀ ਸਿਰ੍ਹਾਣੇ ਦੁਧ ਜਨਾ ਕੇ ਸੌਂ ਜਾਵੇ, ਪਰ ਮਹਾਰਾਜੇ ਨੇ ਦਮ ਮਾਰਿਆ ਕਿ ਏਸ ਸ਼ੰਗਲ ਨੂੰ ਤਾਂ ਮੇਰੇ ਬਾਣੀਏਂ ਮੁਲ ਲੈ ਸਕਦੇ ਹਨ, ਤਦ ਰਾਮਾ ਨੰਦ ਸੇਠ (ਬਾਕੀ ਸਫ਼ਾ ੩੬ ਵੇਖੋ)

ਸਾਰੰਗ ਕੋਟ, ਮਨਕੇਰੇ ਦੇ ਹਾਕਮਾਂ ਨੇ ਮੰਨੀ ਈਨ ਪੱਕੇ ਇਕਰਾਰ ਕੀਤੇ
ਉਸ ਦੇਸ ਦੇ ਸੋਧ ਅਮੀਰ ਸਾਰੇ ਮੁੜ ਆਨ ਲਾਹੌਰ ਦਰਬਾਰ ਕੀਤੇ
ਸ਼ਾਲ੍ਹਾਮਾਰ ਜੋ ਬਾਗ ਕਰਤਾਰ ਸਿੰਘਾ ਹੋ ਮੁਰੰਮਤ ਹੁਕਮ ਸਰਕਾਰ ਕੀਤੇ

ਮਹਾਰਾਜ ਨੇ ਮਾਲਵੇ ਦੇਸ ਦਾ ਦੌਰਾ ਕਰਨਾ

ਆਪੋ ਵਿਚ ਨਾਭੇ ਪਟਿਆਲੇ ਵਾਲੇ, ਰਹੇ ਚਿਰਾਂ ਤੋਂ ਵੈਰ ਵਧਾ ਭਾਈ
ਇਕ ਪਿੰਡ ਦੂਲੱਦੀ ਤੋਂ ਲੜ ਰਹੇ, ਰਹੇ ਬਹੁਤ ਨੁਕਸਾਨ ਉਠਾ ਭਾਈ
ਕੁਝ ਨਾਭੇ ਵਾਲੇ ਕਮਜ਼ੋਰ ਸੀਗੇ ਤੰਗ ਪਏ ਲੜਾਇਉਂ ਆ ਭਾਈ
ਸੋਚਾਂ ਸੋਚ ਰਾਜੇ ਜਸਵੰਤ ਸਿੰਘ ਨੇ ਮਹਾਰਾਜੇ ਨੂੰ ਲਿਆ ਬੁਲਾ ਭਾਈ
ਵੈਰ ਵਿਚ ਭਰਾਵਾਂ ਦੇ ਪਿਆ ਸੁਣ ਕੇ ਦੂਰ ਕਰਨ ਦੀ ਚਿਤ ਠਹਿਰਾ ਭਾਈ
ਝੱਟ ਕੂਚ ਲਾਹੌਰ ਸਰਕਾਰ ਕੀਤਾ ਚੜ੍ਹੀ ਫੌਜ ਇਕ ਪਰ੍ਹਾ ਬਨ੍ਹਾ ਭਾਈ
ਪਹਿਲਾਂ ਆਨ ਜਾਲੰਧਰੋਂ ਮੋਹਤ ਕੀਤੀ ਬੁਧ ਸਿੰਘ ਦੇ ਤਾਈਂ ਦਬਾ ਭਾਈ
ਲੈ ਪੰਜ਼ੀ ਹਜ਼ਾਰ ਤੇ ਪੰਜ ਘੋੜੇ ਅੱਗੇ ਤੁਰ ਪਏ ਖੁਸ਼ੀ ਮਨਾ ਭਾਈ
ਫਤਹ ਸਿੰਘ ਨੂੰ ਸੱਦ ਕਪੂਰਥਲਿਉਂ ਲਿਆ ਆਪਣੇ ਨਾਲ ਰਲਾ ਭਾਈ
ਡੇਰੇ ਜਾ ਫਲੌਰ ਦੇ ਪਾਸ ਲਾਏ ਧਰਮ ਸਿੰਘ ਮਿਲਯਾ ਕਰ ਭਾ ਭਾਈ
ਉਸ ਵੀਹ ਹਜ਼ਾਰ ਆ ਰਖ ਅਗੇ ਲਈ ਆਪਣੀ ਗਲ ਬਣਾ ਭਾਈ
ਅਗੇ ਫੇਰ ਸਤਲੁਜ ਤੋਂ ਪਾਰ ਹੋਕੇ ਝੂਣ ਲਏ *ਅਮੀਰ ਹਲਾ ਭਾਈ
ਠਾਰਾਂ ਸੌ ਤਰੇਠ ਸਤਾਰਾਂ †ਕਤਕ ਮਹਾਰਾਜ ਪਹੁੰਚੇ ਨਾਭੇ ਜਾ ਭਾਈ
ਉਸ ਮੇਟ ਬਖੇੜੇ ਨੂੰ ਦੂਰ ਕੀਤਾ ਦੋਹਾਂ ਧਿਰਾਂ ਦੀ ਸੁਲ੍ਹਾ ਕਰਾ ਭਾਈ
ਮਿਲ ਗਿਲ ਕੇ ਰਹਿਕੇ ਦਿਨ ਥੋੜੇ ਲਈ ਪਿਛਾਂ ਨੂੰ ਵਾਗ ਭਵਾ ਭਾਈ

---

(ਵੇਖੋ ਸਫਾ ੩੫) ਹੈ ਬੁਲਾ ਭੇਜਿਆ ਤਾਂ ਸੇਠ ਨੇ ਆਖਿਆ ਰਾਜਾ ਜੀ ਕਿਹੜੇ ਸੰਨ ਦੇ ਰੁਪਏ ਦੇਵਾਂ ਤਾਂ ਰਾਜੇ ਮੁਹੰਮਦ ਸ਼ਾਹ ਦੇ ਮੰਗੇ, ਸੇਠ ਨੇ ਓਹੋ ਕੱਢ ਦਿਤੇ। ਪਰ ਰਾਜਾ ਸਮਝ ਗਿਆ ਕਿ ਮਹਾਰਾਜੇ ਦੇ ਖਜ਼ਾਨੇ ਵਿਚ ਰੁਪਿਆ ਹੈ ਨਹੀਂ, ਤਾਂ ਹੀ ਖਜ਼ਾਨਾ ਜਮ੍ਹਾ ਕਰਨ ਦੀ ਨਸੀਹਤ ਕੀਤੀ।

*ਸਰਦਾਰਨੀ ਧਰਮ ਕੌਰ ਤੋਂ ਪਰਗਨਾ ਜ਼ੀਰੇ ਦਾ, ਜਗਤ ਸਿੰਘ ਬੂੜੀਏ ਵਾਲੇ ਤੋਂ ਪਰਗਨਾ ਮੁਕਤਸਰ ਦਾ, ਹਰੀ ਸਿੰਘ ਅਲਬੇਲ ਸਿੰਘ ਪਾਸੋਂ ਧਰਮਕੋਟ, ਮਾੜੀ ਤੇ ਕੋਟ ਕਪੂਰੇ ਦਾ ਖਰਾੜਾਂ ਤੋਂ ਤੇ ਰਾਏ ਅਲਯਾਸ ਦੀਆਂ ਰਾਣੀਆਂ ਤੋਂ ਓਹਨਾ ਦਾ ਰਾਜ (ਕੁਝ ਜਾਗੀਰਾਂ ਦੇ ਕੇ) ਖੋਹਕੇ ਫੂਲਕੀਆਂ ਰਿਆਸਤਾਂ ਨੂੰ ਦੇ ਦਿਤਾ।

†ਕਈ ਆਂ ਨੇ ਸਾਵਨ ਭਾਦਰੋਂ ਦਾ ਮਹੀਨਾ ਲਿਖਿਆ ਹੈ।

ਆਏ ਵਿਚ ਦਵਾਬੇ ਕਰਤਾਰ ਸਿੰਘਾ ਫਤੇ ਚੰਦ ਰਾਜਾ ਮਿਲਯਾ ਆ ਭਾਈ

ਮਹਾਰਾਜੇ ਨ ਰਾਜੇ ਸੰਸਾਰ ਚੰਦ ਦੀ ਮਦਦ ਤੇ ਜਾਣਾ ਤੇ ਗੋਰਖਿਆ ਤੇ ਫਤੇ ਪਾਉਣੀ

ਜਦੋਂ ਮੁੜ ਸਰਕਾਰ ਦਵਾਬੇ ਆਈ ਫਤੇ ਚੰਦ ਰਾਜਾ ਮਿਲਣ ਆਯਾ ਏ
ਆਕੇ ਅਰਜ਼ ਕੀਤੀ ਮਹਾਰਾਜ ਅਗੇ ਉਤੇ ਕਦਮਾਂ ਸੀਸ ਝੁਕਾਯਾ ਏ
ਕਿਲੇ ਕਾਂਗੜੇ ਤੇ ਰਾਏ ਗੋਰਖੇ ਨੇ ਬਹੁਤ ਦਿਨ ਹੋਏ ਘੇਰਾ ਪਾਯਾ ਏ
ਓਹਦਾ ਕਿਲੇ ਤੋਂ ਘੇਰਾ ਉਠਾ ਦੇਹੋ ਆਯਾ ਸ਼ਰਨ ਹਾਂ ਆਖ ਸੁਨਾਯਾ ਏ
ਓਸੇ ਵਕਤ ਮਹਾਰਾਜ ਨੇ ਕੂਚ ਕੀਤਾ ਨਾਲ "ਰਾਜਦਾਨੀ" ਡੇਰਾ ਲਾਯਾ ਏ
ਹੋਈ ਖਬਰ ਏ ਜਾਕੇ ਗੋਰਖੇ ਨੂੰ ਫਿਕਰ ਆਨ ਚੌਫੇਰਿਓਂ ਛਾਯਾ ਏ
ਅਮਰ ਸਿੰਘ ਜਰਨੈਲ ਨੇ ਓਸੇ ਵੇਲੇ ਇਕ ਚਤਰ ਵਕੀਲ ਭੁਜਾਯਾ ਏ
ਜੋਰਾਵਾਰ ਸਿੰਘ ਓਸ ਦਾ ਨਾਮ ਹੈਸੀ ਝਟ ਪਾਸ ਸਰਕਾਰ ਦੇ ਆਯਾ ਏ
ਕੀਤੀ ਅਰਜ਼ ਅਸਾਂ ਬਹੁਤ ਦੁਖ ਪਾਏ ਅਤੇ ਬਹੁਤ ਨੁਕਸਾਨ ਉਠਾਯਾ ਏ
ਏਸ ਦੇਸ ਨੂੰ ਅਸਾਂ ਨੇ ਫਤੇ ਕੀਤਾ ਬਹੁ ਜਾਨ ਤੇ ਮਾਲ ਗਵਾਯਾ ਏ
ਕਿਲ੍ਹਾ ਫਤੇ ਹੋਣਾ ਥੋੜੇ ਦਿਨਾਂ ਤਾਈਂ ਮੈਂ ਆਪ ਨੂੰ ਸਾਫ ਜਤਾਯਾ ਏ
ਸਾਥੋਂ ਲੈ ਜਾਵੋ ਦੂਨਾ ਨਜ਼ਰਾਨਾ ਰਾਜਨੀਤ ਹੈ ਅਸਾਂ ਸਮਝਾਯਾ ਏ
ਨ ਕਰੋ ਇਮਦਾਦ ਸੰਸਾਰ ਚੰਦ ਦੀ ਅਸਾਂ ਮਸਾਂ ਏਹ ਦੇਸ ਦਬਾਯਾ ਏ
ਅਸੀਂ ਰਾਜੇ ਨੂੰ ਦੇ ਜ਼ਬਾਨ ਚੁਕੇ ਮਹਾਰਾਜ ਨੇ ਸਾਫ ਸੁਨਾਯਾ ਏ
*ਕਢ ਦਿਆਂਗੇ ਤੁਸਾਂ ਨੂੰ ਏਸ ਦੇਸੋਂ ਚਲੇ ਜਾਵੋ ਜੇਕਰ ਭਲਾ ਭਾਯਾ ਏ
ਦੂਜੇ ਦਿਨ ਸਰਕਾਰ ਨੇ ਖਾਲਸੇ ਦਾ ਹਲਾ ਗੋਰਖਿਆਂ ਤੇ ਕਰਵਾਯਾ ਏ
ਫੌਜ ਉਨ੍ਹਾਂ ਦੀ ਕੁਝ ਬੀਮਾਰ ਹੈਸੀ ਹਰ ਇਕ ਦਾ ਚਿਤ ਘਬਰਾਯਾ ਏ
ਘੇਰਾ ਛਡ ਗਏ ਅੰਤ ਕਰਤਾਰ ਸਿੰਘਾ ਰਾਜੇ ਰਬ ਦਾ ਸ਼ੁਕਰ ਮਨਾਯਾ ਏ

ਵਾਕ ਕਵੀ

ਨਜ਼ਰ ਭੇਟ ਲੈ ਰਾਜੇ ਤੋਂ ਮਹਾਰਾਜੇ ਜ੍ਵਾਲਾ ਮੁਖੀ ਦੇ ਜਾਦੇ ਦੀਦਾਰ ਕੀਤਾ
ਫੇਰ ਕਈ ਪਹਾੜਾਂ ਦੀ ਸੈਰ ਕਰ ਕੇ ਦੇਸ ਆਪਣੇ ਵਲ ਮੁਹਾਰ ਕੀਤਾ

*ਮਹਾਰਾਜ ਦੀ ਇਹ ਮਰਜੀ ਸੀ ਕਿ ਇਹਵੀ ਬਹਾਦਰ ਕੌਮ ਹੈ ਜਕਰ ਏਹਨਾਂ ਦਾ ਪਰ ਟਿਕਗਿਆ ਤਾਂ ਫੇਰ ਪਕੇ ਹੋ ਕੇ ਪੰਜਾਬ ਨੂੰ ਭੀ ਪੈਰ ਮਾਰਨਗੇ ਸੋ ਪਹਿਲਾਂ ਹੀ ਉਖੇੜ ਛਡ ਏ।

ਹੌਲੀ ਹੌਲੀ ਹੁਸ਼ਯਾਰਪੁਰ ਆਨ ਪਹੁੰਚੇ ਬਹੁਤ ਨਾਲ ਰਿਆਯਾ ਪਿਆਰ ਕੀਤਾ
ਆਈ ਖਬਰ ਲਾਹੌਰੋਂ ਕਰਤਾਰ ਸਿੰਘਾ ਮਹਾਰਾਜ ਨੇ ਦਾਨ ਅਪਾਰ ਕੀਤਾ

ਕਰ ਸ਼ੇਰ ਸਿੰਘ ਤੇ ਤਾਰਾ ਸਿੰਘ ਦਾ ਜਨਮ

ਖਬਰ ਆਈ ਲਾਹੌਰ ਤੋਂ ਖੁਸ਼ੀ ਭਰੀ ਸਿੰਘਾਂ ਦਿਤੀਆਂ ਆਨ ਵਧਾਈਆਂ ਜੀ
ਘਰ ਹੋਯਾ ਏ ਰਾਣੀ ਮਤਾਬ ਕੌਰਾਂ ਜੋੜਾ ਪੁਤਾਂ ਦਾ ਕਲਾ ਸਵਾਈਆਂ ਜੀ
ਕੀਤਾ ਦਾਨ ਤੇ ਸ਼ਲਕ ਕਰਾਈ ਤੋਪਾਂ ਖੁਸ਼ੀਆਂ ਬਹੁਤ ਸਰਕਾਰ ਮਨਾਈਆਂ ਜੀ
*ਸ਼ੇਰ ਸਿੰਘ ਵਡਾ ਤਾਰਾ ਸਿੰਘ ਛੋਟਾ ਏਹ ਨਾਮ ਧਰੇ ਦੋਹਾਂ ਭਾਈਆਂ ਜੀ
ਓਨ੍ਹੀਂ ਦਿਨੀਂ ਕਸੂਰ ਮੁਲਤਾਨ ਵਲੋਂ ਸੋਆਂ ਬਹੁਤ ਹੀ ਬੁਰੀਆਂ ਆਈਆਂ ਜੀ
ਕਠੇ ਦੀਨੀਏ ਹੋ ਕਰਤਾਰ ਸਿੰਘਾ ਲਗੇ ਕਰਨ ਲਾਹੌਰ ਤੇ ਧਾਈਆਂ ਜੀ

ਖਬਰ

†ਕੁਤਬ ਦੀਨ ਪਨਾਨ ਕਸੂਰ ਵਾਲਾ ਤੇ ਮੁਜ਼ੱਫਰ ਖਾਂ ਮੁਲਤਾਨ ਵਾਲਾ
ਐਹਮਦ ਖਾਂ ਸਯਾਲ ਓਹ ਝੰਗ ਵਾਲਾ ਸਾਜ ਸਜ ਰਹੇ ਜੰਗ ਮਚਾਨ ਵਾਲਾ
ਝੰਡਾ ਖੜਾ ‡ਜਹਾਦ ਦਾ ਕਰ ਦਿਤਾ ਮੁਸਲਮਾਨਾਂ ਨੂੰ ਰੋਹ ਚੜ੍ਹਾਨ ਵਾਲਾ
ਗਾਨੇ ਬੰਨ੍ਹ ਕੇ ਮਹਿੰਦੀਆਂ ਲਾ ਹਰੀਂ ਦੇਸ ਹੋ ਰਿਹਾ ਭੜਥੂ ਪਾਨ ਵਾਲਾ
ਅਜ ਕਲ੍ਹ ਲਾਹੌਰ ਤੇ ਕਰਨ ਧਾਵਾ ਵਾਇਜ਼ ਹੋ ਰਿਹਾ ਤੁਰਕ ਭੜਕਾਨ ਵਾਲਾ
ਮਤਾ ਪਕ ਰਿਹਾ ਕਰਤਾਰ ਸਿੰਘਾ ਦੇਸ ਖਾਲਸੇ ਪਾਸੋਂ ਛੁਡਾਨ ਵਾਲਾ

੧੮੬੪ ਬਿਕ੍ਰਮੀ ਨੂੰ ਸਰਕਾਰ ਖਾਲਸੇ ਦਾ ਤੀਜੀ ਵਾਰ ਕਸੂਰ ਤੇ ਧਾਵਾ

ਏਹ ਸੁਣ ਸਰਕਾਰ ਨੇ ਸੋ ਬੁਰੀ, ਲਾਲੋ ਲਾਲ ਹੋ ਹੁਕਮ ਸੁਨਾ ਦਿਤਾ
ਝਟ ਖਾਲਸਾ ਚੜ੍ਹੇ ਕਸੂਰ ਉਤੇ ਬਿਗਲ ਤਯਾਰੀਆਂ ਵਾਲਾ ਵਜਾ ਦਿਤਾ
ਓਸੇ ਵਕਤ ਦਲਾਂ ਵਿਚ ਪਿਆ ਰੌਲਾ ਚਾ ਅਕਾਲ, ਅਕਾਲ ਗਜਾ ਦਿਤਾ
ਹਰੀ ਸਿੰਘ ਨਲੂਏ ਪਹਿਲਾਂ ਚੁਕ ਬੀੜਾ ਖੜੇ ਹੋ ਅਰਦਾਸ ਸੁਧਾ ਦਿਤਾ
ਫਤੇ ਕਰਾਂ ਕਸੂਰ ਨੂੰ ਮੈਂ ਜਾ ਕੇ ਦਿਹੋ ਆਗਿਆ ਸ਼ੀਸ ਝੁਕਾ ਦਿਤਾ

*ਸ਼ੇਰ ਸਿੰਘ ਤਾਂ ਬੜਾ ਬਹਾਦਰ ਨਿਕਲਿਆ ਤੇ ਤਾਰਾ ਸਿੰਘ ਪਹਿਲਾਂ ਹੀ ਸ਼ੁਰੂ ਤੋਂ ਗਰੀਬ ਤੇ ਸੰਤ ਸੁਭਾ ਵਾਲਾ ਰਿਹਾ।

†ਕੁਤਬਦੀਨ, ਨਜ਼ਾਮਦੀਨ ਦਾ ਛੋਟਾ ਭਰਾ ਸੀ।

‡ਦੀਨ ਮਜ਼੍ਹਬ ਦੀ ਖਾਤਰ ਲੜ ਮਰਨ ਦਾ ਨਾਮ ਜ਼ਹਾਦ ਹੈ।

ਫਤੇ ਸਿੰਘ,( )ਫੂਲਾ ਸਿੰਘ ਨਾਲ ਚੜੇ ਡਬਲ ਕੂਚ ਦਾ ਹੁਕਮ ਸੁਣਾ ਦਤਾ
ਤੋਪ ਖਾਨੇ ਤੇ ਰਜਮਟਾਂ ਚੜ੍ਹ ਪਈਆਂ ਧੂੜਾਂ ਉਡ ਅਸਮਾਨ ਛਪਾ ਦਿਤਾ
ਨੇੜੇ ਪਹੁੰਚ ਕਸੂਰ ਕਰਤਾਰ ਸਿੰਘਾ, ਸਿੰਘਾਂ ਮੋਰਚਾ ਝਟ ਜਮਾ ਦਿਤਾ

ਕਸੂਰ ਦੇ ਪਠਾਨਾਂ ਦੀ ਜੰਗ ਵਾਸਤੇ ਤਿਆਰੀ

ਭਲਾ ਅਗੇ ਬੈਠੇ ਕਦੋਂ ਬਾਣੀਏ ਸੀ ਉਠੇ ਗਜ ਪਠਾਨ ਲਲਕਾਰਕੇ ਜੀ
ਦੀਨ, ਮਜ਼ਬ ਦੇ ਜੰਗ ਤੇ ਤਯਾਰ ਹੋਏ ਐਲੀ, ਐਲੀ ਦੇ ਨਾਹਰੇ ਪੁਕਾਰਕੇ ਜੀ
ਗਾਜ਼ੀ ਹਰੇ ਝੰਡੇ ਲੈ ਕੇ ਹੋਏ ਅਗੇ ਲੜੇ ਦੀਨ ਉਤੇ ਜਾਨਾਂ ਵਾਰਕੇ ਜੀ
ਤੋਪਾਂ ਚਾੜੀਆਂ ਕੋਟਾਂ ਤੇ ਗੜ੍ਹਾਂ ਉਤੇ ਕੀਤੀ ਪੁਖਤਾਈ ਮੌਕੇ ਤਾੜਕੇ ਜੀ
ਝੰਡਾ ਕਢ ਜਹਾਦ ਦਾ ਬਾਹਰ ਦਿਤਾ ਮਾਰੋ ਕਾਫਰਾਂ ਸਿਖਾਂ ਨੂੰ ਮਾਰਕੇ ਜੀ
ਤੋਪਾਂ ਕੜਕ ਪਈਆਂ ਕਰਤਾਰ ਸਿੰਘਾ ਦੋਹਾਂ ਪਾਸਿਆਂ ਤੋਂ ਗੁਸੇ ਧਾਰਕੇ ਜੀ

ਕਸੂਰ ਦਾ ਜੰਗ

ਚਾਰ ਦਿਨ ਤੋੜੀ ਰਹੀ ਅਗ ਵਰ੍ਹਦੀ ਧੂੰਏਂ ਵਿਚ ਅਸਮਾਨ ਦੇ ਛਾ ਪਏ
ਹੋਯਾ ਕੁਝ ਨੁਕਸਾਨ ਨ ਖਾਲਸੇ ਦਾ ਨੀਵੇਂ ਮੋਰਚੇ ਰਹੇ ਬਨਾ ਪਏ
ਦਿਨ ਪੰਜਵੇਂ ਹੋ ਕੇ ਭੂਹੇ ਗਾਜ਼ੀ ਟੁਟ ਖਾਲਸੇ ਦ ਗਲ ਆ ਪਏ
ਤੇਗਾਂ ਸੂਤ ਕੇ ਐਲੀ ਦੇ ਬੋਲ ਨਾਹਰੇ ਨਿਕਲ ਵਾਂਗ ਤੁਫਾਨ ਦੇ ਜਾ ਪਏ
ਹਲਾ ਰੋਕਿਆ ਸਿੰਘਾਂ ਨੇ ਬਹੁਤ ਔਖਾ ਓਹ ਭੀ ਵਾਹਿਗੁਰੂ ਫਤੇ ਗਜਾ ਪਏ
ਸਾਰਾ ਦਿਨ ਦੁਪਾਸਿਓਂ ਮਾਰ ਵਰ੍ਹਿਆ ਗਜ ਸੂਰਮੇ ਜੋਸ਼ ਵਧਾ ਪਏ
ਸੈਂ ਮਾਵਾਂ ਦੇ ਪੁਤ ਮੈਦਾਨ ਡਿਗੇ ਦੀਨ, ਧਰਮ ਤੇ ਹੋ ਫਿਦਾ ਪਏ
ਸਾਰਾ ਦਿਨ ਪਠਾਨ ਰਹੇ ਕਰ ਹਲੇ, ਹਲੇ ਸਿੰਘ ਨ, ਪੈਰ ਜਮਾ ਪਏ
ਰਿਹਾ ਤੁਲਵਾਂ ਜਗ ਕਰਤਾਰ ਸਿੰਘਾ ਲੇਖੇ ਭਲਕ ਉਤੇ ਫੇਰ ਜਾ ਪਏ

ਦੂਏ ਦਿਨ ਜਾਲਸੇ ਦਾ ਹਲਾ

ਛੇਵੇਂ ਦਿਨ ਸਵੇਰ ਦੇ ਹੁੰਦਿਆਂ ਹੀ ਜੁਟ ਪਏ ਦੋਵੇਂ ਦਲ ਆ ਕੇ ਜੀ
ਹਰੀ ਸਿੰਘ ਸਰਦਾਰ ਤੇ ਫਤੇ ਸਿੰਘ ਨੇ ਤੇਗਾਂ ਸੂਤੀਆਂ ਗੁਰੂ ਮਨਾ ਕੇ ਜੀ

( )ਇਹ ਸੂਰਬੀਰ ਨਿਹੰਗ ਸਿੰਘ ਇਲਾਕਾ ਬਾਂਗਰ ਵਿਚ ਸ਼ੀਂਹ ਪਿੰਡ ਦੇ ਵਸਣ ਵਾਲੇ ਈਸ਼ਰ ਸਿੰਘ ਜਿਮੀਂਦਾਰ ਦਾ ਪੁਤਰ ਸੀ ਤੇ ਏਸ ਦਾ ਜਨਮ ੧੯੧੨ ਵਿਚ ਹੋਯਾ ਤੇ ਏਸ ਦੂਸਰੇ ਭਰਾ ਦਾ ਨਾਮ ਸੰਤ ਸਿੰਘ ਸੀ।

ਝੂਲਾ ਸਿੱਘ ਅਕਾਲੀ ਦੌੜਾ ਘੋੜਾ ਕਹਿਆ ਸਿੰਘ ਦੇ ਤਾਈਂ ਸੁਨਾ ਕੇ ਜੀ
ਅਜ ਖਾਲਸਾ ਜੀ ਹੱਲਾ ਅਸੀਂ ਕਰੀਏ ਮਾਰੋ ਤੁਰਕੜੇ ਦੀਨੀਂਏ ਧਾ ਕੇ ਜੀ
ਲੈਹ ਜਾਨ ਜ਼ੰਗਾਰ ਭਰੌਤੀਆਂ ਦੇ ਛਡੋ ਵੈਰੀਆਂ ਅਜ ਖਪਾ ਕੇ ਜੀ
ਰੋਹ ਖਾਲਸੇ ਦੇ ਤਾਈਂ ਆਨ ਚੜ੍ਹੇ ਤਾਂ ਮੁਛਹਿਰਿਆਂ ਤਾਈਂ ਚੜ੍ਹਾ ਕੇ ਜੀ
ਇਕੋ ਵਾਰ ਅਕਾਲ, ਅਕਾਲ ਕਹਿਕੇ ਹਲਾ ਕਰ ਦਿਤਾ ਤੇਗਾਂ ਚਾ ਕੇ ਜੀ
ਅਗੋਂ ਲੜੇ ਪਠਾਨ ਭੀ ਜੰਮ ਚੰਗੇ ਫਸੇ ਚੋਰ ਵਾਂਗੂ ਜ਼ੋਰ ਲਾ ਕੇ ਜੀ
ਹਰੀ ਸਿੰਘ ਦਿਆਂ ਲਲਕਾਰਿਆਂ ਨੇ ਚੰਗੇ ਸਿੰਘ ਲੜਾਏ ਵਧਾ ਕੇ ਜੀ
ਸੱਕੇ ਝੱਲ ਨ ਤੇਗ ਦੀ ਮਾਰ ਗਾਜ਼ੀ ਸਿੰਘਾਂ ਮੋਰਚੇ ਕੁਲ ਛੁਡਾ ਕੇ ਜੀ
ਅਗੇ ਧਰ ਲਏ ਸਾਰੇ ਵਾਂਗ ਭੇਡਾਂ ਵਾੜੇ ਕਿਲ੍ਹੇ ਦੇ ਵਿਚ ਧਕਾ ਕੇ ਜੀ
ਵਧੇ ਹੌਸਲੇ ਆਨ ਕਰਤਾਰ ਸਿੰਘਾ, ਸਿੰਘ ਬੈਠ ਗਏ ਘੇਰਾ ਪਾ ਕੇ ਜੀ

### ਸ਼ਹਿਰ ਵਾਲਿਆਂ ਦੀ ਤੰਗੀ

ਮੁਸਲਮਾਨ ਬੈਠੇ ਕਰ ਬੰਦ ਬੂਹੇ ਸਿੰਘ ਬਾਹਰ ਤੋਂ ਅੱਗ ਬਰਸਾਨ ਲਗੇ
ਰਾਤ ਦਿਨੇ ਗੋਲਾ ਵਰੇ ਮੀਂਹ ਵਾਂਗੂ ਢਹਿ ਕੇ ਮਹਿਲ ਨੁਕਸਾਨ ਪੁਚਾਨ ਲਗੇ
ਬਾਹਰੋਂ ਆਵਣਾਂ ਜਾਵਣਾਂ ਬੰਦ ਹੋਯਾ ਮੁਕਾ ਘਾਸ ਦਾਨਾ ਘਬਰਾਨ ਲਗੇ
ਫੌਜੀ ਲੋਕਾਂ ਨੇ ਸ਼ਹਿਰ ਨੂੰ ਲੁਟ ਖਾਧਾ ਲੋਕ ਸ਼ਾਮਤਾਂ ਦੇ ਮੂਹ ਆਨ ਲਗੇ
ਮਸਾਂ ਦੋ ਮਹੀਨੇ ਹੀ ਕਢਿਓ ਨੇ ਖਰਚ ਮੁਕ ਗਏ ਪਛੋਤਾਨ ਲਗੇ
ਦਾਨਾ, ਘਾਸ ਨ ਸ਼ਹਿਰ ਦੇ ਵਿਚ ਲਭੇ ਭੁਖੇ ਲੋਕ ਦੁਖੀ ਕੁਰਲਾਨ ਲਗੇ
ਭੁਖੇ ਤੜਫ ਉਠੇ ਆਮ ਲੋਕ ਸਾਰੇ ਕੋਨੀਂ ਵੜਕੇ ਪਲੇ ਭਵਾਨ ਲਗੇ
ਪੈ ਗਈ ਪੁਕਾਰ ਕਰਤਾਰ ਸਿੰਘਾ ਪਾਜ਼ੀ ਬਣ ਕੇ ਜਾਨ ਗਵਾਨ ਲਗੇ

### ਸਰਕਾਰ ਨੇ ਢੰਡੋਰਾ ਫਿਰਵਾ ਦਿਤਾ

ਲੋਕ ਤੰਗ ਪਏ ਜਦੋਂ ਬਹੁਤ ਆ ਕੇ ਏਹ ਡੌਂਡੀ ਸਰਕਾਰ ਪਿਟਾ ਦਿਤੀ
ਬਾਹਰ ਸ਼ਹਿਰ ਵਿਚੋਂ ਰੱਯਤ ਨਿਕਲ ਜਾਵੇ, ਜਾਨ ਮਾਲ ਲੈ ਜਾਏ ਸੁਨਾ ਦਿਤੀ
ਜੋ ਸਪਾਹੀ ਹਥਯਾਰ ਦੇ ਚਲਾ ਜਾਵੇ ਜਾਨ ਬਖਸ਼ੀ ਓਹਦੀ ਕਰਾ ਦਿਤੀ

ਲੰਗਰ ਬਾਹਰ ਸਰਕਾਰ ਲਵਾ ਦਿਤੇ ਜੋ ਆਯਾ ਸੋ ਰੋਟੀ ਖੁਲ੍ਹਾ ਦਿਤੀ
ਲੋਕਾਂ ਸ਼ੁਕਰ ਕੀਤਾ ਸਭੇ ਉਠ ਟੁਰੇ ਅਗੇ ਪਿਛੇ ਵਹੀਰ ਵਾ ਪਾ ਦਿਤੀ
ਸ਼ਹਿਰ ਹੋਯਾ ਖਾਲੀ ਲੋਕ ਭਜ ਗਏ ਰਹੇ ਖਾਨ ਬੈਠੇ ਮੱਛੀ ਤਾ ਦਿਤੀ
ਹੱਲਾ ਸ਼ਹਿਰ ਉਤੇ ਫੇਰ ਬੋਲ ਦਿਤਾ ਮਾਰ ਮਾਰ ਕੇ ਫੌਜ ਭਜਾ ਦਿਤੀ
ਜੋ ਅੜੇ ਸੋ ਖਾਲਸੇ ਪਾਰ ਕੀਤੇ ਲੁਟ ਖਾਨਾਂ ਦੀ ਘਰੀਂ ਮਚਾ ਦਿਤੀ
ਲਾ *ਪੌੜੀਆਂ ਕਿਲੇ ਤੇ ਚੜ੍ਹ ਗਏ ਥਾਂ ਥਾਂ ਉਤੇ ਅਗ ਲਾ ਦਿਤੀ
ਕੁਤਬਦੀਨ ਫੜ ਲਿਆ ਕਰਤਾਰ ਸਿੰਘਾ ਸ਼ਾਹੀ ਖਾਕ ਦੇ ਨਾਲ ਮਿਲਾ ਦਿਤੀ

ਕੁਤਬਦੀਨ ਨੂੰ ਦਸ ਨਿਕਾਲਾ

ਕੁਤਬਦੀਨ ਨੂੰ ਬੰਨ ਸਰਕਾਰ ਨੇ ਜੀ ਪਾਰ ਸਤਲੁਜੋਂ ਝਟ ਪੁਚਾ ਦਿਤਾ
ਮਮਦੋਟ ਦਾ ਪਰਗਨਾ ਦੇ ਕਰਕੇ ਨਜ਼ਰ ਬੰਦ ਕਰ ਓਥੇ ਬਠਾ ਦਿਤਾ
ਮਾਲ ਮੁਲਕ ਸਰਕਾਰ ਨੇ ਜ਼ਬਤ ਕੀਤਾ ਕਬਜ਼ਾ ਆਪਣਾ ਸਾਰੇ ਜਮਾ ਦਿਤਾ
ਬੰਦੋਬਸਤ ਸਰਦਾਰ ਨਿਹਾਲ ਸਿੰਘ ਦੇ ਚਾ ਹਥ ਸਰਕਾਰ ਫੜਾ ਦਿਤਾ
ਫਤੇ ਪਾ ਸਰਕਾਰ ਲਾਹੌਰ ਆਏ ਫੌਜ ਤਾਈਂ ਇਨਾਮ ਵੰਡਾ ਦਿਤਾ
ਵਿਚ ਖੁਸ਼ੀ ਦੇ ਸ੍ਰੀ ਦਰਬਾਰ ਸਾਹਿਬ ਸੋਨਾ ਚੜ੍ਹਨ ਦਾ ਹੁਕਮ ਸੁਨਾ ਦਿਤਾ
ਦੇ ਕੇ ਬਖਸ਼ਸ਼ਾਂ ਫੌਜ ਨੂੰ ਖੁਸ਼ੀ ਕੀਤਾ ਭਾਰਾ ਸੀ ਕੁਪਤ ਮਿਟਾ ਦਿਤਾ
ਆਈਆਂ ਤੁਰਕਨਾਂ ਨਾਲ ਕਰਤਾਰ ਸਿੰਘਾ ਸ਼ੁਧ ਕਰ ਅਨੰਦ ਪੜ੍ਹਾ ਦਿਤਾ

ਤੁਰਕਨਾਂ ਸੁਧ ਕਰਕੇ ਸਿੰਘਾਂ ਦ ਅਨੰਦ ਪੜ੍ਹਾ ਲੈਣ ਦੀ ਬਾਬਤ ਓਸ ਵੇਲੇ ਦਾ
ਇਕ ਕਵੀਸਰ ਏਸ ਤਰ੍ਹਾਂ ਲਿਖਦਾ ਹੈ।

ਕਬਿਤ—ਬੜੀ ਖੁਸ਼ੀ ਨਾਲ ਜਗ ਪੁਨ ਅਰ ਦਾਨ ਕਰ ਅਗਲੀ ਸਵੇਰ ਨੂੰ ਦੀਵਾਨ ਵਡਾ ਲਾਂਵਦੇ। ਬੰਨ੍ਹਕੇ ਪਠਾਨੀਆਂ ਜੋ ਆਂਦੀਆਂ ਕਸੂਰ ਵਿਚੋਂ ਸੁਨ ਓਹਨਾਂ ਬੰਨੜੀ ਤੇ ਅੰਮ੍ਰਿਤ ਛਕਾਂਵਦੇ। ਭਾਗਵੰਤ ਹੋਲੀ ਦੀ ਤੇ ਨੂਰੀ ਦੀ ਨਿਹਾਲ ਕੌਰ ਬੇਗ਼ੀ ਦੀ ਕਿਸ਼ਨ ਕੌਰ ਨਾਮ ਸੀ ਰਖਾਂਵਦੇ। ਸੀਤਾ ਰਾਮਾਂ ਸੁੰਦਰ ਪਠਾਨੀਆਂ ਨੂੰ ਸ਼ੁਧ ਕਰ ਧਾਰ ਗੁਰਮਤਾ ਸਿੰਘ ਸ਼ਾਦੀਆਂ ਕਰਾਂਵਦੇ।

*ਕਈ ਆਖਦੇ ਨੇ ਕਿਲੇ ਦੀ ਦੀਵਾਰ ਬਰੂਦ ਪਾਕੇ (ਸੁਰੰਗਾਂ ਲਾ ਕੇ) ਢਾਈ ਗਈ ਸੀ।

ਸਰਕਾਰ ਦਾ ਮੁਲਤਾਨ ਤੇ ਦੂਸਰਾ ਧਾਵਾ

ਦਿਨ ਪੰਦਰਾਂ ਆਨ ਆਰਾਮ ਕੀਤਾ ਫੇਰ ਦਿਲੋਂ ਸਰਕਾਰ ਵਚਾਰਿਆ ਏ
ਕੁਤਬਦੀਨ ਵਾਲਾ ਲੇਖਾ ਮੁਕ ਗਿਆ ਵਡਾ ਆਕੀ ਠਾਨਾਗਿਆ ਮਾਰਿਆ ਏ
ਹੁਣ ਲਗਦੇ ਹਥ ਮੁਲਤਾਨ ਦਾ ਭੀ ਕੰਡਾ ਕਢ ਲਈਏ ਚਿਤ ਧਾਰਿਆ ਏ
ਚਲ ਭੰਨੀਏਂ ਧੌਣ ਕਰਤਾਰ ਸਿੰਘਾ ਸੂਬਾ ਬੜਾ ਹੀ ਦਿਲੋਂ ਹੰਕਾਰਿਆ ਏ

ਤਥਾ

*ਫਤੇ ਸਿੰਘ ਸਰਦਾਰ ਦੀ ਦੇ ਹਥੀਂ ਸੂਬੇ ਪਾਸ ਏਹ ਹੁਕਮ ਪੁਚਾਯਾ ਜੀ
ਤੂੰ ਆਪਣੀ ਸ਼ਰਤ ਨੂੰ ਤੋੜ ਕਰਕੇ ਏਹ ਨਵਾਂ ਫਸਾਦ ਪੁਵਾਯਾ ਜੀ
ਬਰਖਲਾਫ ਨ ਹੋਵਾਂਗਾ ਖਾਲਸੇ ਦੇ ਓਸ ਲਿਖੇ ਨੂੰ ਖੂਹ ਚਾ ਪਾਯਾ ਜੀ
ਅਹਿਦ ਤੋੜਿਆ ਤੂੰ ਨ ਰਿਹੋਂ ਪੂਰਾ ਝੂਠਾ ਹੋ ਈਮਾਨ ਗਵਾਯਾ ਜੀ
ਕੁਤਬਦੀਨ ਦੇ ਨਾਲ ਸਲਾਹ ਕਰਕੇ ਧਾਵਾ ਕਰਨ ਲਾਹੌਰ ਠਹਿਰਾਯਾ ਜੀ
ਨਾਲੇ ਝੰਗ ਵਾਲੇ ਅਹਿਮਦ ਖਾਂ ਤਾਈਂ ਮਦਦ ਦੇ ਕੇ ਪਾਸ ਰਖਾਯਾ ਜੀ
ਏਹਨਾਂ ਦੋਹਾਂ ਕਸੂਰਾਂ ਦੇ ਬਦਲੇ ਤਾਂ ਮਹਾਰਾਜ ਨੇ ਹੈ ਫਰਮਾਯਾ ਜੀ
ਹਰਜਾ ਫੌਜ ਦਾ, ਚਟੀ, ਖਿਰਾਜ ਪਿਛਲਾਜਲਦ ਕਰੋ ਹਾਜ਼ਰਜਾ ਸੁਨਾਯਾ ਜੀ
ਉਜ਼ਰ ਬਹੁਤ ਮੁਜ਼ੱਫਰ ਖਾਨ ਕੀਤੇ ਮੈਂ ਬੇ ਕਸੂਰ ਜਤਾਯਾ ਜੀ
ਦੇਣਾ ਚਟੀ ਖਰਾਜ ਆ ਹੋਯਾ ਔਖਾ, ਵਿਚੋ ਵਿਚ ਬੜਾ ਘਬਰਾਯਾ ਜੀ
ਗੁਸੇ ਹੋ ਕੇ ਅੰਤ ਸਰਕਾਰ ਨੇ ਤਾਂ ਕੂਚ ਵਲ ਮੁਲਤਾਨ ਬੁਲਾਯਾ ਜੀ
ਜਾ ਮੋਰਚੇ ਲਾਏ ਕਰਤਾਰ ਸਿੰਘਾ ਕਿਲ੍ਹਾ ਬੰਦ ਨਵਾਬ ਕਰਾਯਾ ਜੀ

ਮੁਜ਼ੱਫਰ ਖਾਂ ਨੇ ਤੰਗ ਪੈ ਕੇ ਮੁਆਫ਼ੀ ਮੰਗ ਲੈਣੀ

ਬਾਹਰ ਸਿੰਘਾਂ ਤੇ ਸੂਬੇ ਦੀ ਫੌਜ ਅੰਦਰ ਦੋਹਾਂ †ਲੜਦਿਆਂ ਦਿਨ ਲੰਘਾਏ ਬਹੁਤੇ
ਅਗੇ ਖਾਲਸੇ ਦੇ ਹਥ ਵੇਖੇ ਹੋਏ ਸੀ ਲੋਕ ਸ਼ਹਿਰ ਦੇ ਆਨ ਘਬਰਾਏ ਬਹੁਤੇ
ਕਠੇ ਹੋਕੇ ਚੌਧਰੀ ਸ਼ਹਿਰ ਵਿਚੋਂ ਪਾਸ ਸੂਬੇ ਦੇ ਮਿਲ ਕੇ ਆਏ ਬਹੁਤੇ

*ਏਹ ਸਰਦਾਰ ਕਲੀਆਂ ਵਾਲੇ ਦਾ ਸੀ।

†ਕਈਆਂ ਨੇ ਲਿਖਿਆ ਹੈ ਕਿ ਸੂਬ ਨ ਲੜਨ ਤੋਂ ਪਹਿਲਾਂ ਹੀ ਮੁਆਫੀ ਮੰਗ ਲਈ ਸੀ।

ਰਲ ਸਾਰਿਆਂ ਸੂਬੇ ਦੇ ਪਾਸ ਹੋਹਕੇ, ਸੀ ਲਹਾ, ਚੜ੍ਹਾ ਸਮਝਾਏ ਬਹੁਤੇ
ਕੀਤੀ ਅਰਜ਼ ਸਿੰਘਾਂ ਨਾਲ ਸੁਲ੍ਹਾ ਕਰ ਲੈ ਏਹਨਾਂ ਮਾਰਕੇ ਖਾਨ ਖਪਾਏ ਬਹੁਤੇ
ਏਹ ਲੁਟੇਰਿਆਂ ਦਾ ਦਲ ਹੋਯਾ ਕਠਾ ਸ਼ਹਿਰ ਹੌਂਸਲੇ ਹੈਨ ਘਟਾਏ ਬਹੁਤੇ
ਲੋਕ ਕੰਬਦੇ ਨੇ ਰਾਤ ਦਿਨੇ ਪਏ ਸਮੇਂ ਦੇ ਲੋਕਾਂ ਤੇ ਛਾਏ ਬਹੁਤੇ
ਅਗੇ ਨਾਸ ਮੁਲਤਾਨ ਦਾ ਕਰ ਗਏ ਤਦੋਂ ਸ਼ਹਿਰ ਦੇ ਦੁਖ ਉਠਾਏ ਬਹੁਤੇ
ਚਟੀ ਦੇਕੇ ਕਰੋ ਸਫਾਈ ਝਬਦੇ ਜੰਗੋਂ ਨਫੇ, ਨੁਕਸਾਨ ਸੁਨਾਏ ਬਹੁਤੇ
ਕੁਝ ਤੁਸੀਂ ਪਾਵੋ ਕੁਝ ਅਸੀਂ ਪਾਈਏ ਕੀਹ ਲੈਣਾ ਕੁਪੱਤ ਵਧਾਏ ਬਹੁਤੇ
ਕਾਬਲ, ਦਿਲੀ ਦੋਵੇਂ ਢਿਲੇ ਕਰ ਛਡੇ ਤੇਗ ਸਿੰਘ ਦੀ ਖਾਨ ਉਡਾਏ ਬਹੁਤੇ
ਵੇਖੋ ਹਾਲ ਸਰਹੰਦ ਕਾ ਕੀ ਹੋਯਾ ਗੜ੍ਹ ਕੋਟ ਕਿਲੇ ਮਾਰ ਢਾਏ ਬਹੁਤੇ
ਏਹਨਾਂ ਨਾਲ ਸਬਰ ਨ ਆਵਨਾ ਏਂ ਜ਼ੋਰ ਹੈਨ ਖੁਦਾ ਬਖਸ਼ਾਏ ਬਹੁਤੇ
ਮੰਨ ਏਸੇ ਤਰਾਂ ਇਕ ਲਖ ਲੈਕੇ ਤੋਹਫੇ ਹੋਰ ਭੀ ਨਾਲ ਰਲਾਏ ਬਹੁਤੇ
ਸੂਬਾ ਗਾਤਰੇ ਪਾਕੇ ਤੇਗ ਤਾਈਂ ਹੋਰ ਲੈਕੇ ਪੈਂਚ ਉਮਰਾਏ ਬਹੁਤੇ
ਰੋ ਕੇ ਆਨ ਸਰਕਾਰ ਦੇ ਚਰਨ ਫੜੇ ਹਥ ਜੋੜ ਕੇ ਵਾਸਤੇ ਪਾਏ ਬਹੁਤੇ
ਅਗੋਂ ਵਾਸਤੇ ਈਨ ਮਨਜ਼ੂਰ ਕੀਤੀ ਮਾਫੀ ਮੰਗ ਦਿਲੋਂ ਸ਼ਰਮਾਏ ਬਹੁਤੇ
ਕੀਤਾ ਮਾਫ ਕਸੂਰ ਕਰਤਾਰ ਸਿੰਘਾ ਜਦੋਂ ਪੈਂਚ ਸਾਰੇ ਫਿਰ ਆਏ ਬਹੁਤੇ

### ਸਰਕਾਰ ਦੀ ਦਯਾ

ਮਹਾਰਾਜ ਤਾਂ ਦਯਾ ਦੇ ਰੂਪ ਹੀ ਸਨ ਓਸੇ ਵਕਤ ਮੁਆਫ ਕਸੂਰ ਕੀਤਾ
ਦੇ ਕੇ ਹੌਸਲਾ ਪਾਸ ਬਠਾਲ ਲਿਆ ਕੀਤਾ ਬਚਨ ਏਹ ਹਸਕੇ ਸੁਨੋ ਮੀਤਾ
ਜੇਕਰ ਆਪ ਮੇਰੇ ਉਤੇ ਚੜ੍ਹਾ ਪਾਂਦੇ ਹੁੰਦਾ ਮੇਰਾ ਵੀ ਰੋਕਨਾ ਲਹੂ ਪੀਤਾ
ਦੰਡ ਖਰਚ ਮੁਆਫ ਕਰਤਾਰ ਸਿੰਘਾ ਲੈ ਸਿਰਫ ਖਿਰਾਜ ਮਹਾਰਾਜ ਲੀਤਾ

### ਬਹਾਵਲ ਪੁਰ ਵਲ ਕੂਚ

ਖਿਲਅਤ ਦੇ ਮੁਜ਼ਫਰ ਖਾਨ ਤਾਈਂ ਅਗੋਂ ਵਾਸਤੇ ਈਨ ਮਨਾ ਲਈ
ਮਹਾਰਾਜ ਤਾਂ ਦਿਲ ਦੇ ਸਾਫ ਸੀਗੇ ਦਿਤਾ ਬਖਸ਼ ਦੋਯਾ ਦਿਲ ਛਾ ਲਈ
ਪਰ ਉਨ੍ਹਾਂ ਕਿਥੋਂ ਈਨ ਪਾਲਨੀ ਸੀ ਕਿਸੇ ਗਲ ਤੇ ਨਜ਼ਰ ਠਹਿਰਾ ਲਈ
ਵਿਚ ਦਿਲ ਦੇ ਰਖਿਆ ਖੋਟ ਭਾਰਾ ਜ਼ਾਹਰਾ ਦੋਸਤੀ ਪਕ ਪਕਾ ਲਈ

ਓਥੋਂ ਫੇਰ ਬਹਾਵਲ ਪੁਰ ਵਲੇ, ਮਹਾਰਾਜ ਨੇ ਵਾਗ ਉਠਾ ਲਈ
ਹੋਈਆਂ ਖਬਰਾਂ ਜਾਂ ਬਹਾਉਲ ਖਾਂ ਨੂੰ ਖੌਫ ਉਸ ਦੀ ਜਾਨ ਦਬਾ ਲਈ
ਹਾਲ ਸੁਣ ਮੁਲਤਾਨ ਕਸੂਰ ਦਾ ਜੋ ਪਰਜਾ ਉਸਦੀ ਸਾਰੀ ਘਬਰਾ ਗਈ
ਫੌਜ ਬਿਨਾਂ ਲੜਾਈਓਂ ਕੰਬ ਉੱਠੀ ਥਾਂ ਥਾਂ ਤੇ ਸੁਨਸਨੀ ਛਾ ਗਈ
ਏਹ ਵੇਖ ਕੇ ਹਾਲ ਕਰਤਾਰ ਸਿੰਘਾ ਗੋਤਾ ਜਾਨ ਨਵਾਬ ਦੀ ਖਾ ਗਈ

ਬਹਾਵਲੋ ਪੁਰੀਏ ਨੇ ਭੀ ਈਨ ਮੰਨ ਲੈਣੀ

ਢਠਾ ਹੌਂਸਲਾ ਸਭ ਦਾ ਜਦੋਂ ਡਿਠਾ ਨਜ਼ਰ ਮਾਰਕੇ ਵੇਖਦਾ ਖਾਨ ਅਗੇ
ਬਿਨਾਂ ਜੰਗ ਤੋਂ ਕੰਬਦੇ ਲੋਕ ਸਾਰੇ ਕੌਣ ਲੜੇਗਾ ਨਿਕਲ ਮੈਦਾਨ ਅਗੇ
ਸੋਚ ਸਮਝਕੇ ਲਖ ਰੁਪਯਾ ਲੈ ਕੇ ਹਾਜ਼ਰ ਹੋਇਆ ਮਹਾਰਾਜੇ ਦੇ ਆਨ ਅਗੇ
ਅਗੋਂ ਵਾਸਤੇ ਮੰਨ ਲਈ ਤਾਬੇਦਾਰੀ ਮਹਾਰਾਜ ਸੀਗੇ ਦਯਾਵਾਨ ਅਗੇ
ਕੀਤੇ ਕੌਲ ਇਕਰਾਰ ਸਫਾਈ ਦੇ ਜੋ ਦੋਵੇਂ ਧਿਰਾਂ ਇਕਰਾਰ ਨਿਭਾਨ ਅਗੇ
ਪਿਛਾਂ ਮੁੜੀ ਸਰਕਾਰ ਕਰਤਾਰ ਸਿੰਘਾ ਸੁਣੋ ਸਜਨੋਂ ਧਰ ਧਿਆਨ ਅਗੇ

ਸਰਕਾਰ ਨੇ ਹੋਰ ਫੌਜ ਭਰਤੀ ਕਰਨੀ ਤੇ ਕੰਢੀ ਦੇ ਰਈਸਾਂ ਤੋਂ ਨਜਰਾਂ ਲੈਣੀਆਂ

ਸਾਲ ਠਾਰਾਂ ਸੌ ਚੌਂਠ ਨੂੰ ਮਹਾਰਾਜੇ ਚਾਰ ਪਲਟਨਾਂ ਹੋਰ ਵਧਾਈਆਂ ਜੀ
ਭਰਤੀ ਦੋ ਰਸਾਲੇ ਭੀ ਹੋਰ ਕੀਤੇ ਤੋਪਾਂ ਹੋਰ ਕਈ ਢਲਵਾਈਆਂ ਜੀ
ਕਾਰਖਾਨੇ ਵਧਾਏ ਹਥਯਾਰਾਂ ਵਾਲੇ ਨਵੀਆਂ ਰਫਲਾਂ ਹੋਰ ਬਨਵਾਈਆਂ ਜੀ
ਵਾਧਾ ਹਰ ਸਾਮਾਨ ਦੇ ਵਿਚ ਕੀਤਾ ਨਿਤ ਬਰਕਤਾਂ ਹੋਣ ਸਵਾਈਆਂ ਜੀ
ਏਸੇ ਸਾਲ ਦੀਨਾ ਨਗਰ ਲਾ ਡੇਰੇ ਓਸ ਦੇਸ ਤੇ ਬਾਹਵਾਂ ਫੈਲਾਈਆਂ ਜੀ
ਟਕੇ ਮੰਗੇ ਅਮੀਰਾਂ ਤੇ ਰਾਜਿਆਂ ਤੋਂ ਜ਼ੋਰੀ ਤਾਕਤਾਂ ਸਭ ਦਬਾਈਆਂ ਜੀ
ਸਦਾ ਕੌਰ ਨੇ ਬਹੁਤ ਹੀ ਉਜ਼ਰ ਕੀਤੇ ਗਲਾਂ ਸਚੀਆਂ ਆਖ ਸੁਣਾਈਆਂ ਜੀ
ਮੇਰੀ ਤਾਬਿਆ ਵਿਚ ਇਹ ਦੇਸ ਸਾਰਾ ਨਿਤ ਇਨ੍ਹਾਂ ਤੋਂ ਲਾਉਗਰਾਹੀਆਂ ਜੀ
*ਮਹਾਰਾਜੇ ਨੇ ਇਕ ਨ ਗਲ ਮੰਨੀ ਕਰ ਛਡੀਆਂ ਬੇ ਪਰਵਾਹੀਆਂ ਜੀ

*ਮਹਾਰਾਜੇ ਨੇ ਸੋਚਿਆ ਸੀ ਕਿ ਮਾਈ ਹੁਣ ਵਡੇਰੀ ਉਮਰ ਦੀ ਰੰਡੀ ਤੀਵੀਂ ਹੈ ਇਸ ਤੋਂ ਹੁਣ ਇੰਤਜ਼ਾਮ ਹੋਣਾ ਔਖਾ ਹੈ, ਏਸ ਵਾਸਤੇ ਓਸਦੇ ਤੱਲਕੇ ਵਿਚ ਆਪਣਾ ਦਬਦਬਾ ਜਾ ਪਾਇਆ ।

ਨਜ਼ਰ ਸਭ ਤੋਂ ਲਈ ਕਰਤਾਰ ਸਿੰਘਾ ਅਖਾਂ ਰਾਣੀ ਵਲੋਂ ਪਰਤਾਈਆਂ ਜੀ

ਰਾਣੀ ਆਸ ਕੌਰ ਤੇ ਰਾਜੇ ਸਾਹਿਬ ਸਿੰਘ ਪਟਿਆਲ ਵਾਲੇ ਦਾ ਬਖੇੜਾ

ਓਨ੍ਹੀਂ ਦਿਨੀ ਪਟਯਾਲੇ ਦੇ ਘਰ ਅੰਦਰ ਏਹ ਫੁਟ ਰਾਣੀ ਖੇਡਾਂ ਪਾ ਰਹੀ ਸੀ
ਸਾਹਿਬ ਸਿੰਘ ਰਾਣੀ ਆਸ ਕੌਰਦੇ ਵਿਚ ਦਿਨੋਂ ਦਿਨ ਏਹ ਵੈਰਵਧਾ ਰਹੀ ਸੀ
ਰਾਜੇ ਰਾਣੀ ਦੇ ਵਿਚ ਫਸਾਦ ਪਿਆ ਮੌਤ ਹੋਲੀਆਂ ਖੇਡ ਖਡਾ ਰਹੀ ਸੀ
ਪਾ ਘਰ ਫਸਾਦ ਕਰਤਾਰ ਸਿੰਘਾ ਏਹ ਫੁਟ ਪ੍ਰਤਾਪ ਗਵਾ ਰਹੀ ਸੀ

ਫੁਟ ਦਾ ਕਾਰਨ

ਸਾਹਿਬ ਸਿੰਘ ਦੀ ਮਾਂ ਮਤੇਈ ਹੁਕਮਾਂ ਓਹ ਆਪਣਾ ਹੁਕਮ ਚਲਾਉਂਦੀ ਸੀ
ਆਸਕੌਰ ਦੀ ਕਰੇ ਨਿਰਾਦ੍ਰੀ ਓਹ*ਟਿਕਾ ਸਾਹਿਬ ਦਾ ਕਦਰ ਘਟਾਉਂਦੀ ਸੀ
ਰਾਜਾ ਸਾਹਿਬ ਨੂੰ ਨਿਤ ਦਬਾਈ ਰਖੇ ਜ ਚਾਹੁੰਦੀ ਕਾਰ ਕਰਾਉਂਦੀ ਸੀ
ਆਸ ਕੌਰ ਰਾਣੀ ਸਿਆਣੀ ਬਹੁਤ ਹੈਸੀ ਪਰ ਪੇਸ਼ ਨ ਓਸਦੀ ਜਾਉਂਦੀ ਸੀ
ਰਾਜੇ ਮਾਂ ਦੀ ਮੰਨ ਸਲਾਹ ਤਾਈਂ ਜੇਹੜੀ ਓਸ ਨੂੰ ਨਿਤ ਸਿਖਾਉਂਦੀ ਸੀ
ਰਾਨੀ ਅਮਰਗੜ੍ਹ ਦੇ ਕਿਲੇ ਭੇਜ ਦਿਤੀ ਓਥ ਬੈਠ ਓਹ ਮਿਚ ਦੜਾਉਂਦੀ ਸੀ
ਅੰਤ ਰਾਣੀ ਨੇ ਕਲਾ ਭਵਾ ਕਢੀ ਏਹੋ ਰਬ ਤਾਂਈਂ ਜਦੋਂ ਭਾਉਂਦੀ ਸੀ
ਲਏ ਪਾੜ ਅਮੀਰ ਕਰਤਾਰ ਸਿੰਘਾ ਜ਼ੋਰ ਆਪਣੇ ਤਾਈਂ ਵਧਾਉਂਦੀ ਸੀ

ਰਾਜ ਸਾਹਿਬ ਸਿੰਘ ਨੇ ਰਾਣੀ ਤੇ ਚੜ੍ਹਾਈ ਕਰਨੀ

ਰਾਜੇ ਸਾਹਿਬ ਨੇ ਕਰਕੇ ਹੋਛ ਪੁਣਾ ਅਮਰ ਗੜ੍ਹ ਦੇ ਵਲ ਚੜ੍ਹਾਈ ਕੀਤੀ
ਆਖੇ ਲਗ ਵਜੀਰਾਂ ਭੈੜਿਆਂ ਦੇ ਗਲ ਸਾ ਪਿਆ ਨਾ ਦਾਨਾਈ ਕੀਤੀ
ਰਾਣੀ ਛਡ ਕੇ ਕਿਲ ਨੂੰ ਚਲੀ ਜਾਵੇ ਹੁਕਮ ਭੇਜ ਵਕੀਲ ਸੁਣਾਈ ਕੀਤੀ
ਏਹ ਵੇਖਕੇ ਹਾਲ ਕਰਤਾਰ ਸਿੰਘਾ ਰਾਣੀ ਜੰਗ ਦੀ ਖੂਬ ਤਗੜਾਈ ਕੀਤੀ

ਰਾਣੀ ਆਸ ਕੌਰ ਨੇ ਪਟਿਆਲੇ ਤ ਕਬਜ਼ਾ ਕਰਨਾ

ਰਾਜਾ ਕਿਲੇ ਨੂੰ ਜਾ ਕੇ ਘੇਰ ਬੈਠਾ ਰਾਣੀ ਹੋਰ ਹੀ ਦਾਉ ਚਲਾ ਲਿਆ
ਕਿਲੇਦਾਰ ਪਟਯਾਲੇ ਦਾ ਚੇਰਾ ਸਿੰਘ ਸੀ ਓਹਨੂੰ ਆਪਣੇ ਵਲ ਮਲਾ ਲਿਆ
ਝਟ ਆਨ ਪਟਯਾਲੇ ਦੇ ਕਿਲੇ ਤਾਈਂ ਕਾਬੂ ਆਪਣ ਵਿਚ ਕਰਾ ਲਿਆ
ਤੋਪਾਂ ਕਾੜ੍ਹੀਆਂ ਕਿਲੇ ਤੇ ਕੋਟ ਉਤੇ ਜੰਗੀ ਸਾਰਾ ਹੀ ਸਾਜ ਸਜਾ ਲਿਆ

---

*ਮਹਾਰਾਜਾ ਕਰਮ ਸਿੰਘ।

ਅਮਰਗੜ੍ਹ ਤਾਈਂ ਰਾਜਾ ਲੈਣ ਗਿਆ ਸਗੋਂ ਘਰ ਦੇ ਤਈਂ ਖੁਹਾ ਲਿਆ
ਵੇਖ ਫੁਟ ਦੇ ਰੰਗ ਕਰਤਾਰ ਸਿੰਘਾ ਘਰ ਵਿਚ ਕੁਪੱਤ ਵਧਾ ਲਿਆ

ਥੋੜ੍ਹਾ ਜੰਗ ਹੋਕੇ ਫੇਰ ਸੁਲ੍ਹਾ ਹੋ ਜਾਣੀ

ਰਾਜੇ ਆਨ ਡੇਰਾ ਸੈਫਾਂਬਾਦ ਲਾਯਾ ਯਾਰ ਮਦਦੀ ਸਭ ਬੁਲਾ ਲਏ
ਭਾਗ ਸਿੰਘ ਰਾਜਾ ਆਯਾ ਜੀਂਦ ਵਾਲਾ, ਲਾਲ ਸਿੰਘ ਤੇ ਜੋਧ ਸਿੰਘ ਆ ਗਏ
ਕਰਮ ਸਿੰਘ ਜਿਹੇ ਕਈ ਮਦਦੀ ਤ੍ਰਾਂ ਝਟ ਪਟ ਹੀ ਜ਼ੋਰ ਵਧਾ ਗਏ
ਓਧਰ ਰਾਣੀ ਦੇ ਭੀ ਭੰਗਾ ਸਿੰਘ ਜਿਹੇ ਸਾਕ ਦੂਰ ਨੇੜੇ ਵਾਲੇ ਧਾ ਗਏ
ਰਾਜਾ ਆਯਾ ਜਸਵੰਤ ਸਿੰਘ ਨਾਭੇ ਵਾਲਾ ਵਾਗ ਲਾਡੂਏ ਵਾਲੇ ਉਠਾ ਗਏ
ਜੰਗ ਹੋਣ ਲਗਾ ਦੋਹਾਂ ਪਾਸਿਆਂ ਤੋਂ ਵੈਰੀ ਬਹੁਤ ਹੀ ਪੈਰ ਫਲਾ ਗਏ
ਹੁੰਦਾ ਆਪਣਾ ਹੀ ਜਾਨ ਦੋਹੀਂ ਪਾਸੀਂ ਵੇਖ ਸਾਕ ਸਾਰੇ ਘਬਰਾ ਗਏ
ਬਾਹਦ ਥੋੜ੍ਹੀ ਲੜਾਈ ਕਰਤਾਰ ਸਿੰਘਾ ਏਹੋ ਦੋਹਾਂ ਵਿਚ ਸੁਲ੍ਹਾ ਕਰਾ ਗਏ

ਸੁਲ੍ਹਾ ਦਾ ਫੈਸਲਾ

ਭਲੇ ਲੋਕਾਂ ਨੇ ਸੁਲ੍ਹਾ ਕਰਾ ਦਿਤੀ ਘਰ ਪਏ ਫਸਾਦ ਮਿਟਾ ਦਿਤੇ
ਰਾਣੀ ਤਾਈਂ ਪੰਜਾਹ ਹਜ਼ਾਰ ਦੇ ਜੀ ਗਿਣ ਪਰਗਨੇ ਏਹ ਦਵਾ ਦਿਤੇ
ਰਾਣੀ ਮਾਜਰਾ, ਭਰੋ ਬਨੂੜ ਸਮਝੋ ਨਾਲੇ ਪੂਰ ਨਜਾਮ ਲਿਖਾ ਦਿਤੇ
ਅਮਰਗੜ੍ਹ ਤੇ ਕਿਲ੍ਹਾ ਸਨੌਰ ਵਾਲਾ ਰਾਣੀ ਤਾਈਂ ਜਗੀਰ ਦੇ ਚਾ ਦਿਤੇ
ਰਾਣੀ, ਰਾਜੇ ਦੇ ਵਿਚ ਸਲੂਕ ਕਰ ਕੇ ਲੰਮੇ ਪਏ ਫਸਾਦ ਉਡਾ ਦਿਤੇ
ਪਰ ਖੋਟੇ ਵਜ਼ੀਰਾਂ ਕਰਤਾਰ ਸਿੰਘਾ ਚੁਕ ਹੋਰ ਕੁਪੱਤ ਵਧਾ ਦਿਤੇ

ਖੋਟੇ ਵਜ਼ੀਰਾਂ ਦਾ ਫੇਰ ਰਾਜੇ ਨੂੰ ਭੜਕਾਉਣਾ

ਅਕਲਮੰਦ ਤ ਸੁਲ੍ਹਾ ਕਰਾ ਗਏ ਸਨ, ਪੁਟ ਜੜ੍ਹਾਂ ਤੋਂ ਕਲ੍ਹਾ ਮਿਟਾ ਦਿਤੀ
ਮੁਫਤ ਖੋਰਿਆਂ ਤਾਈਂ ਸੁਖਾਈ ਨ ਏਹ ਓਨ੍ਹਾਂ ਚਰਖੜੀ ਹੋਰ ਭਵਾ ਦਿਤੀ
ਸੁਲ੍ਹਾ ਵਿਚ ਨ ਉਨਾਂ ਦਾ ਦਾਉ ਲਗੇ ਪੱਟੀ ਰਾਜੇ ਨੂੰ ਹੋਰ ਪੜ੍ਹਾ ਦਿਤੀ
ਦੇ ਜਗੀਰ ਕਿਉਂ ਰਾਣੀਨੂੰ ਸੁਲ੍ਹਾ ਕਰਨੀ ਏਹਤਾਂ ਦਾੜ੍ਹੀ ਨੂੰ ਲਾਜ ਲਵਾ ਦਿਤੀ
ਨਾਲ ਜ਼ੋਰ ਦੇ ਲਵਾਂਗੇ ਖੋਹ ਕਿਲ੍ਹਾ ਮੁੜ੍ਹੋਂ ਫੇਰ ਲੜਾਈ ਹਲਾ ਦਿਤੀ

ਝੂਰੇ ਖੋਟੇ ਵਜ਼ੀਰ ਕਰਤਾਰ ਸਿੰਘਾ ਜਿਥੇ ਪਏ ਏਹ ਮਿਟੀ ਉਡਾ ਦਿਤੀ

ਵਾਕ ਕਵੀ

ਖੋਟੇ ਆਦਮੀ ਨਿਮਕ ਹਰਾਮ ਹੁੰਦੇ ਮੂੰਹੋਂ ਮਿਠੇ ਦਿਲੋਂ ਖੋਟ ਚਾਂਹਵਦੇ ਨੇ
ਕਾਲ ਜਿਨ੍ਹਾਂ ਦੇ ਚਿਤ ਤੇ ਛੁਰੀ ਤਿਖੀ ਮੂੰਹੋਂ ਮਿਠੀਆਂ ਗਲਾਂ ਸੁਨਾਂਵਦੇ ਨੇ
ਬਾਹਰੋਂ ਹੋਰ ਤੇ ਅੰਦਰੋਂ ਹੋਰ ਭੈੜੇ, ਭੈੜੇ ਭੇੜ ਹਮੇਸ਼ ਉਠਾਂਵਦੇ ਨੇ
ਸੱਪ ਦੁਗਲ ਦੇ ਵਿਚ ਹੈ ਫਰਕ ਬਹੁਤਾ ਜ਼ਹਿਰੀ ਸੱਪ ਤੋਂ ਦੁਗਲ ਬਤਾਂਵਦੇ ਨੇ
ਸੱਪ ਜਿਹਨੂੰ ਲੜੇ ਓਹਨੂੰ ਜ਼ਹਿਰ ਚੜ੍ਹੇ ਦੂਜੇ ਤਾਈਂ ਨ ਦੁਖ ਪੁਚਾਂਵਦੇ ਨੇ
ਦੁਗਲ ਲਗਦੇ ਕਿਸੇ ਦੇ ਕੰਨ ਜਾਕੇ ਵਿਸ਼ ਕਿਸੇ ਦੇ ਤਾਈਂ ਚੜ੍ਹਾਂਵਦੇ ਨੇ
ਵਿਚ ਬੇੜੀਆਂ ਹੋਣ ਮਲਾਹ ਅੰਨੇ ਪੂਰ ਭਰੇ ਦਰਯਾ ਰੁੜ੍ਹਾਂਵਦੇ ਨੇ
ਜਿਸ ਘਰ ਦੇ ਹੋਣ ਵਜ਼ੀਰ ਖੋਟੇ ਰਾਜ, ਭਾਗ, ਪ੍ਰਤਾਪ ਉਡਾਂਵਦੇ ਨੇ
ਵਾਂਗ ਬਿਲੀ ਦੇ ਦੁਧ ਦੇ ਖਾਨ ਲਈ ਅੰਨੇ ਘਰ ਦੇ ਹੋਣ ਸੁਨਾਂਵਦੇ ਨੇ
ਪਾਪੀ ਨਿਮਕ ਹਰਾਮ ਜੋ ਮੁਫਤ ਖੋਰੇ ਓਹਨਾਂ ਤਾਈਂ ਇਤਫਾਕ ਨ ਭਾਂਵਦੇ ਨੇ
ਏਕੇ ਵਿਚ ਨ ਉਹਨਾਂ ਦਾ ਦਾਓ ਲੱਗੇ ਏਸੇ ਵਾਸਤੇ ਜੁਟ ਪਵਾਂਵਦੇ ਨੇ
ਆਪੋ ਵਿਚ ਲੜਾ ਕੇ ਦੋ ਚਿੜੀਆਂ ਲਾਮੋਂ ਬਿਲੇ ਜਿਉਂ ਪੈ ਚਬਾਂਵਦੇ ਨੇ
ਰਹੇ ਪਿੰਡ ਦੇ ਵਿਚ ਇਤਫਾਕ ਜੇ ਕਰ ਭੁਖ ਨਾਲ ਗਵਾਹ ਮਰ ਜਾਂਵਦੇ ਨੇ
ਬੈਠੇ ਵੀਹਾਂ ਦੇ ਵਿਚ ਦੇ ਓਹ ਚੁਕਾਂ ਲੋਕਾਂ ਮੂਰਖਾਂ ਤਾਈਂ ਲੜਾਂਵਦੇ ਨੇ
ਵਲ ਹੋ ਮੁਦਈ ਤੇ ਮੁਦਾਲੇਹ ਦੇ ਚੁਣ ਚੁਣ ਕੇ ਦੋਹਾਂ ਨੂੰ ਖਾਂਵਦੇ ਨੇ
ਕੁਝ ਲੁਟਦੇ ਆਪ ਬਦਮਾਸ਼ ਭੈੜੇ ਕੁਝ ਪਾਸ ਵਕੀਲਾਂ ਲੁਟਾਂਵਦੇ ਨੇ
ਬੁਧੂ ਲੋਕ ਨ ਸਮਝਦੇ ਚਾਲ ਭੈੜੀ ਗਵਾਹ ਲੁਚਿਆਂ ਤਾਈਂ ਬਨਾਂਵਦੇ ਨੇ
ਇਸੇ ਤਰਾਂ ਹੀ ਤਾਂ ਬਖਤਾਵਰਾਂ ਤਾਈਂ ਖੋਟੇ ਆਦਮੀ ਚਾ ਫਸਾਂਵਦੇ ਨੇ
ਰਾਤ ਦਿਨੇ ਹੀ ਭੈੜੀਆਂ ਦੇ ਚੁਕਾਂ ਘਰਾਂ ਵਿਚ ਫਸਾਦ ਪਵਾਂਵਦੇ ਨੇ
ਨਾਲੇ ਖਾਂਵਦੇ ਤੱਕਦੇ ਬੁਰਾ ਨਾਲੇ ਨਿਮਕ ਖਾ ਕੇ ਬੁਰਾ ਕਮਾਂਵਦੇ ਨੇ
ਅੰਤ ਬੁਰਾ ਹੁੰਦਾ ਬੁਰੇ ਪਾਪੀਆਂ ਦਾ ਹੋ ਸਵਾਰਥੀ ਬੁਰਾ ਤਕਾਂਵਦੇ ਨੇ
ਖੋਟਾ ਬੁਰਾ ਵਜ਼ੀਰ ਕਰਤਾਰ ਸਿੰਘਾ ਅਕਲਮੰਦ ਨ ਪਾਸ ਰਖਾਂਵਦੇ ਨੇ

ਰਾਜੇ ਸਾਹਿਬ ਸਿੰਘ ਨੇ ਸਰਕਾਰ ਖਾਲਸੇ ਨੂੰ ਮਦਦ ਵਾਸਤੇ ਬੁਲਾਉਣਾ

ਪਾਸਾ ਰਾਣੀ ਦਾ ਹੋ ਗਿਆ ਬਹੁਤ ਭਾਰਾ ਰਾਜਾ ਵੇਖਕੇ ਆਨ ਘਬਰਾਯਾ ਜੀ
ਮਦਦ ਆਪਣੀ ਵਾਸਤੇ ਝਟ ਦੇਕੇ ਮਹਾਰਾਜ ਦੇ ਤਾਈਂ ਬੁਲਾਯਾ ਜੀ
ਘਰ ਪਿਆ ਫਸਾਦ ਮਿਟਾ ਜਾਵੇ ਹਿਤ ਕਰਕੇ ਹੈ ਸਦਵਾਯਾ ਜੀ
ਮਹਾਰਾਜ ਨੇ ਝਟ ਹੀ ਕੂਚ ਕੀਤਾ ਮੂੰਹ ਮਾਲਵੇ ਵਲ ਰਖਾਯਾ ਜੀ
ਰਸਤੇ ਵਿਚ ਅਮੀਰਾਂ ਤੋਂ ਲੈ ਨਜ਼ਰਾਂ ਡੇਰਾ ਜਾ ਪਟਿਆਲੇ ਵਿਚ ਲਾਯਾ ਜੀ
ਸੁਣ ਰਾਣੀ ਨੇ ਖਬਰ ਕਰਤਾਰ ਸਿੰਘਾ ਦਾਨਸ਼ਮੰਦੀ ਦਾ ਪੇਚ ਚਲਾਯਾ ਜੀ

ਰਾਣੀ ਨੇ ਰਾਜੇ ਨਾਲ ਸੁਲ੍ਹਾ ਕਰਨੀ

ਰਾਣੀ ਚਤ੍ਰ ਤੇ ਅਕਲ ਦਾ ਕੋਟ ਹੈਸੀ ਸੁਣਿਆ ਓਸ ਰਣਜੀਤ ਸਿੰਘ ਆਯਾ ਏ
ਭੰਗਾ ਸਿੰਘ ਤੇ ਲਾਲ ਸਿੰਘ ਵਿਚ ਪਾਕੇ ਹੋਣਾ ਸੁਲ੍ਹਾ ਦਾ ਝਟ ਠਹਿਰਾਯਾ ਏ
ਬਾਹਰ *ਆਪ ਹੀ ਰਾਜੇ ਨੂੰ ਆਨ ਮਿਲੀ ਹਥ ਜੋੜ ਕਸੂਰ ਬਖਸ਼ਾਯਾ ਏ
ਝਟ ਪਟ ਮਹਿਲਾਂ ਵਿਚ ਲੈ ਗਈ ਰਾਜਨੀਤ ਦਾ ਭੇਦ ਸੁਨਾਯਾ ਏ
ਆਪ ਪਤੀ ਪਰਮੇਸ਼ਰ ਦਾ ਰੂਪ ਹੋ ਜੀ ਦਾਸੀ ਹਾਂ ਪੱਲਾ ਗਲ ਪਾਯਾ ਏ
ਤੁਸਾਂ ਦੂਤੀਆਂ ਦੇ ਆਖੇ ਲਗ ਕੇ ਜੀ ਘਰ ਕਿਉਂ ਫਸਾਦ ਵਧਾਯਾ ਏ
ਕਰ ਦੇ ਲੋਕ ਬਰਬਾਦ ਸਾਨੂੰ ਮਾਦਾ ਸੋਚ ਦਾ ਕਿਥੇ ਗਵਾਯਾ ਏ
ਆਹ! ਹੋਰ ਵਡਾ ਤੁਸਾਂ ਕਹਿਰ ਕੀਤਾ ਘਰ ਵਿਚ ਬਧਿਆਰ ਸਦਾਯਾ ਏ
ਬਿਲੀ ਪਤੀ ਜੀ ਅੰਦਰੋਂ ਕਢਣੇ ਨੂੰ ਊਠ ਵਾੜਨਾ ਤੁਸਾਂ ਨੇ ਚਾਹਿਯਾ ਏ
ਜੋ ਦੇਣਾ ਕੀਤਾ ਦੇਕੇ ਤੋਰ ਛਡੋ ਚੰਗਾ ਕੰਮ ਨ ਤੁਸਾਂ ਕਮਾਯਾ ਏ
ਰਾਜਾ ਸਾਹਿਬ ਦੀਆਂ ਅਖਾਂ ਖੁਲ੍ਹ ਗਈਆਂ ਕੀਤਾ ਓਹੋ ਜੋ ਰਾਣੀ ਫੁਰਮਾਯਾ ਏ
ਕੀਤਾ ਵਿਦਾ ਮਹਾਰਾਜ ਕਰਤਾਰ ਸਿੰਘਾ ਬੜਾ ਸ਼ੁਕਰ ਅਹਿਸਾਨ ਬਜਾਯਾ ਏ

ਮਹਾਰਾਜੇ ਦਾ ਕਿਲ੍ਹੇ ਨੂੰ ਵੇਖਣਾ ਤੇ ਅੰਦਰ ਰਾਣੀਆਂ ਨੂੰ ਮਿਲਣ ਜਾਣਾ

ਟੁਰਨ ਲਗਿਆਂ ਫੇਰ ਮਹਾਰਾਜ ਨੇ ਜੀ ਰਾਜਾ ਸਾਹਿਬ ਨੂੰ ਕਿਹਾ ਸੁਨਾ ਕੇ ਤੇ
†ਕਿਲ੍ਹਾ ਦੇਖਣੇ ਨੂੰ ਦਿਲ ਕਰੇ ਮੇਰਾ ਨਾਲੇ ਮਾਮੀ ਜੀ ਨੂੰ ਮਿਲਾਂ ਜਾ ਕੇ ਤੇ

*ਕਈਆਂ ਨੇ ਲਿਖਿਆ ਹੈ ਕਿ ਮਹਾਰਾਜ਼ ਨੇ ਸੁਲ੍ਹਾ ਕਰਾਈ ਸੀ।
†ਇਹ ਕਿਲ੍ਹਾ ਰਾਜੇ ਅਮਰ ਸਿੰਘ ਨੇ ਓਦੇ ਰਾਜ ਮਿਸਤ੍ਰੀ ਜ਼ੈ ਪੁਰੀਏ ਤੋਂ ੧੮੪੭ ਵਿਚ ਬਨਵਾਯਾ ਸੀ।

ਰਾਜਾ ਸਾਹਿਬ ਨੇ ਆਖਿਆ ਬਹੁਤ ਅਛਾ ਖੁਸ਼ੀ ਪਿਆਰ ਦੇ ਭਾ ਕੇ ਤੇ
ਲੋਕ ਸੁਣਕੇ ਬਹੁਤ ਘਬਰਾ ਗਏ ਲੁਟ ਲੈਣ ਮਫੈਲ ਮਤ ਆ ਕੇ ਤੇ
ਧਨ ਦੌਲਤਾਂ ਕੁਲ ਛਪਾ ਲਈਆਂ ਬੈਠੇ ਨੰਗ ਧੜੰਗ ਬਣਾ ਕੇ ਤੇ
ਦੂਜੇ ਦਿਨ ਮਹਾਰਾਜ ਜੀ ਸਿਰਫ ਕਲੇ ਮਿਲਣ ਗਏ ਬਹੁ ਖੁਸ਼ੀ ਮਨਾ ਕੇ ਤੇ
ਪਹਿਲਾਂ ਵੇਖਿਆ ਕਿਲੇ ਨੂੰ ਚੰਗੀ ਤਰ੍ਹਾਂ ਮਹਿਲਾਂ ਵਲ ਚਲੇ ਫੇਰ ਧਾ ਕੇ ਤੇ
ਜਦ ਤੀਸਰੀ ਡੇਉਢੀ ਦੇ ਵਿਚ ਗਏ *ਫੜ ਲਏ ਰਾਜੇ ਜੱਫੀ ਪਾ ਕੇ ਤੇ
ਹੁਣ ਆਖਿਆ ਦਸ ਹਈ ਕੌਣ ਰਾਖਾ ਛਡਾਂ ਏਥੇ ਹੀ ਜਾਨ ਖਪਾ ਕੇ ਤੇ
ਏਥੇ ਮਾਮਾ ਜੀ ਮੇਰੇ ਹੋ ਤੁਸੀਂ ਰਾਖੇ ਮਹਾਰਾਜ ਕਹਿਆ ਮੁਸਕਰਾ ਕੇ ਤੇ
ਕੱਲਾ ਕਿਸੇ ਦੇ ਘਰ ਨ ਫੇਰ ਜਾਵੀਂ ਰਾਜਾ ਸਾਹਿਬ ਨੇ ਕਹਿਆ ਸਮਝਾ ਕੇ ਤੇ
ਫੇਰ ਜਾ ਮਹਿਲਾਂ ਵਿਚ ਮਾਮੀ ਜੀ ਨੂੰ ਮਥਾ ਟੇਕਿਆ ਸੀਸ ਝੁਕਾ ਕੇ ਤੇ
ਰਾਣੀ ਸਾਹਿਬ ਨੇ ਜਾਨ ਕੇ ਦੋਹਤਰਾ ਜੀ ਕੀਤਾ ਪਿਆਰ ਤਾਂ ਪਾਸ ਬਠਾ ਕੇ ਤੇ
ਪੰਜ ਸੌ ਸਿਰ ਵਾਰਨਾ ਕਰ ਤਦੋਂ ਦਿਤਾ ਸਰ ਗਰੀਬ ਬੁਲਾ ਕੇ ਤੇ
ਫੇਰ ਬੋਲਦੀ ਸੋਨੇ ਦੀ ,ਚਿੜੀ ਦਿਤੀ ਚੀਜ਼ਾਂ ਹੋਰ ਭੀ ਖੁਸ਼ੀ ਵਧਾ ਕੇ ਤੇ
ਵਿਦਾ ਹੋ ਕੇ ਜਾਂ ਮੁੜ ਬਾਹਿਰ ਆਏ ਖੜੀ ਤੋਪ ਡਿਠੀ ਚਿੱਤ ਲਾ ਕੇ ਤੇ
ਕੜੇ ਖਾਂ ਹੈ ਓਸਦਾ ਨਾਮ ਭਾਰੀ ਮੰਗ ਲਈਓ ਨੇ ਫੰਧ ਚਲਾ ਕੇ ਤੇ
ਰਾਜੇ ਕਹਿਆ ਲੈ ਜਾਓ ਮੁੜ ਆ ਜਾਏਗੀ ਪੂਰਾ ਬਚਨ ਹੋਯਾ ਓਹੋ ਆ ਕੇ ਤੇ
ਓਧਰ ਰਾਣੀ ਭੀ ਟਿਕੇ ਸਾਹਿਬ ਤਾਈਂ ਬਾਹਿਰ ਭੇਜਿਆ ਖੂਬ ਸਿਖਾ ਕੇ ਤੇ
ਓਹ ਆਨ ਮਹਾਰਾਜ ਦੇ ਪਾਸ ਖਲਾ ਚੁਕ ਲਿਓ ਨੇ ਗੋਦ ਉਠਾ ਕੇ ਤੇ
ਟਿੱਕੇ ਵੇਖ ਕੈਠਾਂ ਘੁਟ ਫੜ ਲਿਆ ਮੂੰਹੋਂ ਆਖਿਆ ਬਚਨ ਸੁਨਾ ਕੇ ਤੇ
ਕਿਉਂ ਮੇਰਾ ਕੈਠਾ ਤੁਸੀਂ ਲੈ ਚਲੇ ਪਾਓ ਗਲ ਮੇਰੇ ਗਲੋਂ ਲਾਹ ਕੇ ਤੇ

---

*ਭਾਈ ਗਿਆਨ ਸਿੰਘ ਜੀ ।

†ਕੜੇ ਖਾਂ ਤੋਪ ਮਹਾਰਾਜ ਜੀ ਲੈ ਤਾਂ ਆਏ ਪਰ ਰਾਜੇ ਸਾਹਿਬ ਦੇ ਬਚਨ (ਕਿ ਮੁੜ ਏਥੇ ਹੀ ਆ ਜਾਵੇਗੀ) ਸਚ ਹੋ ਗਏ । ਸੰਮਤ ਉਨੀ ਸੌ ਤਿੰਨ (੧੯੦੩) ਬਿਕ੍ਰਮੀ ਨੂੰ ਜਦ ਫੌਜ ਖਾਲਸਾ ਉਤੇ ਸਰਕਾਰ ਅੰਗਰੇਜ਼ੀ ਨੇ ਫਤੇ ਪਾਈ ਤਦ ਉਹ ਤੋਪ ਸਰਕਾਰ ਅੰਗਰਜ਼ੀ ਤੋਂ ਮਹਾਰਾਜੇ ਨਰਿੰਦਰ ਸਿੰਘ ਨੇ ਦਰਖਾਸਤ ਕਰਕੇ ਲੈ ਲਈ ਤੇ ਹੁਣ ਉਹ ਤੋਪ ਬਹਾਦਰ ਗੜ੍ਹ ਦੇ ਕਿਲ੍ਹੇ ਵਿਚ ਧਰੀ ਹੈ ।

‡ਰਾਜਾ ਕਰਮ ਸਿੰਘ ਜੀ ।

ਹੋਰ ਫੇਰ ਬਥੇਰੇ ਹੀ ਕੀਤਿਓ ਨੇ ਟਿਕੇ ਛਡਿਆ ਨ ਹਥ ਪਾ ਕੇ ਤੇ
ਨਾਲੇ ਕਹਿਆ ਤੁਸੀਂ ਹੋ ਮਹਾਰਾਜੇ ਗਲ ਪਾਇਓ ਆਪ ਘੜਾ ਕੇ ਤੇ
ਮੇਰਾ ਮੈਨੂੰ ਕੰਠਾ ਤੁਸੀਂ ਦੇ ਜਾਓ ਰੋ ਪਿਆ ਨਾਲੇ ਡਿਬ ਡਿਬਾ ਕੇ ਤੇ
ਅੰਤ ਹਾਰ ਮਹਾਰਾਜ ਕਰਤਾਰ ਸਿੰਘਾ ਓਹਦੇ ਗਲ ਪਾਯਾ ਗਲੋਂ ਲਾਹ ਕੇ ਤੇ

ਮਹਾਰਾਜ ਪਟਿਆਲੇ ਤੋਂ ਪਿਛਾਂਹ ਮੁੜੇ

ਵਿਦਾ ਹੋ ਪਟਿਆਲੇ ਤੋਂ ਮਹਾਰਾਜਾ ਸੈਰ ਦੇਸ ਦਾ ਕਰ ਕਰਾਉਂਦੇ ਆਏ
*ਵਡੇ ਛੋਟੇ ਅਮੀਰ ਜੋ ਆਏ ਅਗੋ ਨਜਰਾਂ ਲੈ ਕੇ ਟਕੇ ਉਘਰਾਹੁੰਦੇ ਆਏ
ਰਾਹ ਵਿਚੋਂ ਹੀ ਕਿਲੇ ਨਰੈਣ ਗੜ੍ਹ ਦਾ ਕੰਡਾ ਜ਼ੋਰ ਦੇ ਨਾਲ ਕਢਾਉਂਦੇ ਆਏ
ਮੀਏਂ ਕਿਸ਼ਨ ਸਿੰਘਦੇ ਪਾਸੋਂ ਫਤੇ ਕਰਕੇ ਫਤੇ ਸਿੰਘਦੇ ਤਾਂਈ ਦੁਵਾਉਂਦੇ ਆਏ
ਨਦੀ ਮੇਘ ਵਾਂਗੂ ਫਿਰ ਸੈਰ ਕੀਤਾ, ਅੜੇ ਤੜੇ ਦੇ ਤਾਈਂ ਦਬਾਉਂਦੇ ਆਏ
ਲੈਕੇ ਨਜ਼ਰਾਂ ਆਏ ਕਰਤਾਰ ਸਿੰਘਾ ਜਮ੍ਹਾਂ ਭਾਰੀ ਖਜਾਨਾ ਕਰਾਉਂਦੇ ਆਏ

ਰਾਹੋਂ ਤੇ ਹੱਲਾ ਕਰਨਾ

ਰਾਹ ਵਿਚ ਮਹਾਰਾਜ ਨੂੰ ਖਬਰ ਹੋਈ ਤਾਰਾ ਸਿੰਘ ਗੈਬਾ ਵਸ ਕਾਲ ਹੋਯਾ
ਮੁਲਕ ਓਹਦੇ ਤੇ ਕਰ ਲਵਾਂ ਕਬਜ਼ਾ ਏਹ ਚਿਤ ਦੇ ਵਿਚ ਖਿਆਲ ਹੋਯਾ
ਮੁਹਕਮ ਚੰਦ ਨੂੰ ਤੋਰਿਆ ਫੌਜ ਦੇਕੇ ਫੜ ਆਪ ਭੀ ਓਧਰੇ ਢਾਲ ਹੋਯਾ
ਰਤਨ ਕੌਰ ਲੜੀ ਅਗੋਂ ਹੋ ਤਕੜੀ ਭਾਰਾ ਆਨਕੇ ਜੰਗ ਜਦਾਲ ਹੋਯਾ
ਅੰਤ ਅਹਿਲਕਾਰਾਂ ਬੇੜੀ ਡੋਬ ਦਿਤੀ ਫਤਾ ਪਾ ਲਈ ਕੰਮ ਸੁਖਾਲ ਹੋਯਾ
ਪੈਂਤੀ ਲਖ ਨਕਦੀ ਹੋਰ ਜ਼ਰੀ ਜੇਵਰ ਲੈਕੇ ਮਹਾਰਾਜ ਮਾਲਾ ਮਾਲ ਹੋਯਾ
ਪੰਜ ਲਖ ਸਾਲਾਨੇ ਦਾ ਮਲਕ ਲਿਆ ਓਹ ਵਸਦਾ ਘਰ ਕੰਗਾਲ ਹੋਯਾ

---

*ਅੰਬਾਲੇ ਵਾਲੀ ਰਾਣੀ ਦਯਾ ਕੌਰ, ਭਾਈ ਲਾਲ ਸਿੰਘ, ਭੰਗਾ ਸਿੰਘ ਥਨੇਸਰੀ, ਕਰਮ ਸਿੰਘ ਨਿਰਮਲ, ਸ਼ਾਹ ਬਾਦ ਏ, ਗੁਰਦਿਤ ਸਿੰਘ ਲਾਡ੍ਹਏ ਵਾਲੇ, ਜੋਧ ਸਿੰਘ ਕਲਸੀਏ ਤੋਂ ਨਜਰਾਂ ਲੈ ਪਿਛਾਂਹ ਨੂੰ ਵਾਗ ਮੋੜੀ, ਅਗ ਬਾਗਾਂ ਵਾਲਾ ਧਰਮ ਸਿੰਘ ਦੇ ਪੁਤਰ ਤੋਂ ਛੁਡਾ ਰਾਜੇ ਫਤੇ ਸਿੰਘ ਨੂੰ ਦਿਤਾ ਤੇ ਗੁਪਾਲ ਸਿੰਘ ਮਨੀ ਮਾਜਰੀਏ ਤੋਂ ੩੦੦੦੦) ਰਣਜੀਤ ਸਿੰਘ ਮਨੋਲੀ ਵਾਲੇ ਤੋਂ ੨੦੦੦੦) ਹਰੀ ਸਿੰਘ ਰੋਪੜੀਏ ਤੋਂ ੧੫੦੦੦ ਖਿਰਾਜ ਲਿਆ ਤੇ ਪਰਗਨਾ ਬੁਲੋਲ ਪੁਰ ਕਾਰਦਾਰ ਬੀਰਭਾਣ ਨੂੰ ਤੇ ਸ਼ਾਹਨੇ ਵਾਲੇ ਮੁਹਕਮ ਚੰਦ ਨੂੰ ਜਾਗੀਰ ਦੇ ਕੇ ਦੁਆਬੇ ਦੇ ਸਰਦਾਰਾਂ ਤੋਂ ੮੦੦੦੦ ਨਜ਼ਰਾਨਾ ਲਿਆ।

ਰਤਨ ਕੌਰ *ਮਰ ਗਈ ਕਰਤਾਰ ਸਿੰਘਾ ਰੁਲ ਸਣੇ ਟਬਰ ਬੁਰਾ ਹਾਲ ਹੋਯਾ

ਮਹਾਰਾਜ ਨੇ ਲਾਹੌਰ ਆਕੇ ਇਕ ਬੜਾ ਭਾਰੀ ਦਰਬਾਰ ਕੀਤਾ

ਮਹਾਰਾਜ ਨੇ ਬੈਠ ਵਿਚਾਰ ਕੀਤੀ ਜਿਨੇ ਹੈਨ ਅਮੀਰ ਅਜ਼ਮਾ ਦੇਖਾਂ
ਕਿਹੜਾ ਹੈ ਵੈਰੀ ਕਿਹੜਾ ਸਜਣ ਰਾਜਨੀਤ ਦੇ ਕੰਡੇ ਤੁਲਾ ਦੇਖਾਂ
ਕਿਹੜਾ ਵੇਖ ਪ੍ਰਤਾਪ ਨੂੰ ਖੁਸ਼ ਹੁੰਦਾ ਕਿਹੜਾ ਹੈ ਖੋਟਾ ਖੜਕਾ ਦੇਖਾਂ
ਕਿਹੜਾ ਹੈ ਭਰੋਸੇ ਦੇ ਕਰਨ ਜੋਗਾ ਕਿਹੜਾ ਦੇ ਧੋਖਾ ਟੋਹ ਟੁਹਾ ਦੇਖਾਂ
ਕਿਦੂੰ ਨਾਲ ਰਖਾਂ ਮੇਲ ਸਦਾ ਦਾ ਮੈਂ ਦਰਦੀ ਕੌਣ ਹੈ ਦਿਲੋਂ ਸਫ਼ਾ ਦੇਖਾਂ
ਕਿਹੜਾ ਰਖਦਾ ਵੈਰ ਪੁਰਾਤਨੀ ਹੈ ਸਦ ਸਾਮ੍ਹਣੇ ਅਕਲ ਦੁੜਾ ਦੇਖਾਂ
ਪਤਾ ਲੈ ਲੈ ਸਜਣਾਂ ਵੈਰੀਆਂ ਦਾ ਏਥੇ ਸਭ ਦੇ ਤਾਈ ਬੁਲਾ ਦੇਖਾਂ
ਮੇਲ ਤਯਾਗ ਨ ਹੋਏ ਕਰਤਾਰ ਸਿੰਘਾ ਜਿੰਨਾ ਚਿਰ ਨ ਫੋਲ ਫੁਲਾ ਦੇਖਾਂ

ਤਥਾ

ਸਦ ਭੇਜਿਆ ਸਭ ਸਰਦਾਰਾਂ ਤਾਈਂ ਦੇ ਚਿਠੀਆਂ ਸ਼ੁਤਰ ਸਵਾਰ ਆਏ
ਛੋਟੇ ਵਡੇ ਅਮੀਰ ਰਈਸ ਸਾਰੇ ਦਿਨ ਮਿਥੇ ਤੇ ਹੋ ਤਯਾਰ ਆਏ
ਕਈ ਖੁਸ਼ੀ ਨੂੰ ਕਈ ਮੂੰਹ ਰਖਣੇ ਨੂੰ ਕਠੇ ਹੋ ਕੇ ਸਭ ਸਰਦਾਰ ਆਏ
ਖਾਤਰ ਬੜੀ ਸਰਕਾਰ ਕਰਵਾਈ ਸਭ ਦੀ ਜਿਨੇ ਚਲਕੇ ਵਿਚ ਦਰਬਾਰ ਆਏ
†ਜੀਊਨ ਸਿੰਘ ਨ ਆਦਿਕ ਸਲਕੋਟ ਵਾਲੇ ਚਾਰੇ ਕਰਕੇ ਨ ਹੰਕਾਰ ਆਏ
ਸਾਹਿਬ ਸਿੰਘ ਨ ਆਯਾ ਗੁਜਰਾਤ ਵਾਲਾ ਦਿਲੋਂ ਰੱਖਕੇ ਏਹ ਨ ਖਾਰ ਆਏ
ਗੁਸਾ ਬਹੁਤ ਸਰਕਾਰ ਨੇ ਦਿਲੋਂ ਕੀਤਾ ਵਿਚ ਮਨ ਦੇ ਜੋਸ਼ ਅਪਾਰ ਆਏ
ਵਿਦਾ ਹੋ ਸਰਦਾਰ, ਕਰਤਾਰ ਸਿੰਘਾ ਥਾਉਂ ਥਾਈਂ ਸਭੇ ਖੁਸ਼ੀ ਧਾਰ ਆਏ

ਮਹਾਰਾਜ ਨੇ ਵਿਚਾਰ ਕਰਨੀ

ਪਿਛੋਂ ਬੈਠਾ ਸਰਕਾਰ ਨੇ ਵਿਚਾਰ ਕੀਤੀ ਹੈਨ ਰੱਖਦੇ ਵੈਰ ਜੋ ਆਏ ਨਾਹੀਂ

*ਏਹ ਪ੍ਰਸੰਗ ਚੰਗੀ ਤਰ੍ਹਾਂ ਵੇਖਣਾ ਹੋਵੇ ਤਾਂ ਤੀਸਰੇ ਹਿਸੇ 'ਤੇਗ ਖਾਲਸਾ' ਦੇ ਸਫੇ ੨੨੮ ਪਰ ਡਲੇ ਵਾਲੀਆਂ ਦੀ ਮਿਸਲ ਵਿਚ ਪੜ੍ਹਕੇ ਵੇਖੋ ।
ਭਾਈ ਗਿਆਨ ਸਿੰਘ ਜੀ ।

†ਸਿਆਲਕੋਟ ਦੇ ਇਹ ਚਾਰ ਸਰਦਾਰ ਸਨ, ਜੀਊਣ ਸਿੰਘ, ਮੋਹਰ ਸਿੰਘ, ਸਾਹਿਬ ਸਿੰਘ ਅਤੇ ਨਥਾ ਸਿੰਘ ਸ਼ਹੀਦ ।

ਮੇਰਾ ਚਾਹੁੰਦੇ ਉਹ ਵਿਗਾੜ ਕਰਨਾ ਉਹਨਾਂ ਤਾਈਂ ਪ੍ਰਤਾਪ ਸੁਖਾਏ ਨਾਹੀਂ
ਰਾਜਨੀਤੀ ਕਹਿੰਦੀ ਉਹੋ ਹੈ ਦਾਨਾਂ ਵੈਰੀ ਰੋਗ ਨੂੰ ਜੋ ਭੁਲਾਏ ਨਾਹੀਂ
ਦੋਵੇਂ ਵਧ ਜੇ ਜਾਨ ਕਰਤਾਰ ਸਿੰਘਾ ਹੋਵੇ ਇਨ੍ਹਾਂ ਦੀ ਫੇਰ ਦਵਾਏ ਨਾਹੀਂ

ਸਰਕਾਰ ਦਾ ਸਿਆਲਕੋਟ ਤੇ ਕਲਾਸ ਵਾਲੇ ਤੇ ਧਾਵਾ

ਮਹਾਰਾਜ ਲਾਹੌਰ ਤੋਂ ਕੂਚ ਕਰਕੇ ਦੜਪ ਦੇਸ ਵਿਚੋਂ ਸਿਧਾ ਆਯਾ ਏ
ਸਿਧਾ ਪਹੁੰਚਿਆ ਆਨ *ਕਲਾਸਵਾਲੇ ਆਨ ਮੋਰਚਾ ਕਿਲੇ ਨੂੰ ਡਾਹਿਆ ਏ
ਕੁਝ ਫੌਜ ਸਿਧੀ ਸਲਕੋਟ ਗਈ ਬਹੁਤਾ ਉਧਰੇ ਜ਼ੋਰ ਝੁਕਾਯਾ ਏ
ਜੋਮ ਸਿੰਘ ਸਰਦਾਰ ਕਲਾਸ ਵਾਲੇ ਜੰਗੀ ਜਮਾਂ ਸਾਮਾਨ ਕਰਾਯਾ ਏ
ਖੜੀ ਹੋਈ ਲੜਾਈ ਨ ਫਤੇ ਹੋਈ ਲੜੇ ਬਾਜਵੇ ਜ਼ੋਰ ਦਖਾਯਾ ਏ
ਮਹਾਰਾਜ ਲੜਾਈ ਨੂੰ ਛਡ ਵਿਚੇ ਸ[illegible] ਨੂੰ ਕੂਚ ਬੁਲਾਯਾ ਏ
ਹਰੀ ਸਿੰਘ ਸ਼ਰਦਾਰ ਤੇ ਹੁਕਮ ਸਿੰਘ ਨੇ ਘੇਰਾ ਸ਼ਹਿਰ ਤਾਈਂ ਹੈਸੀ ਪਾਯਾ ਏ
ਜੀਊਨਸਿੰਘ ਤੇ ਸਾਹਿਬਸਿੰਘ ਮੋਹਰਸਿੰਘ ਨੂੰ ਨਬਾ ਸਿੰਘ ਨੇ ਬਹੁਤਸਮਝਾਯਾ ਏ
ਸੁਲਾ ਕਰ ਲੌ ਨਾਲ ਰਣਜੀਤ ਸਿੰਘ ਦੇ ਮਥਾ ਕਿਉਂ ਪਹਾੜ ਨੂੰ ਡਾਹਿਆ ਏ
ਓਹਨਾਂ ਇਕ ਨ ਉਸਦੀ ਮੂਲ ਮੰਨੀ ਜੰਗ ਝੋ ਕੁਪੱਤ ਹਲਾਯਾ ਏ
ਦਿਨ ਪੰਦਰਾਂ ਤੁਲਵੇਂ ਰਹੇ ਲੜਦੇ ਮਾਰ ਕਈਆਂ ਨੂੰ ਧਰਤ ਲਟਾਯਾ ਏ
ਦਿਨ ਸੋਲਵੇਂ ਕਿਲੇ ਦੀ ਬਾਹੀ ਤਾਈਂ ਤੋੜ ਤੋਪਾਂ ਦੀ ਮਾਰ ਗਿਰਾਯਾ ਏ
ਬੰਨ ਲਏ ਤਿੰਨੇ ਸਰਦਾਰ ਫੜਕੇ ਹੁਕਮ ਸਿੰਘ ਨੂੰ ਹਾਕਮ ਬਨਾਯਾ ਏ
ਮੁਲਕ ਮਾਲ ਕੀਤਾ ਜ਼ਬਤ ਤਿੰਨਾਂ ਦਾ ਹੀ ਨੱਬਾ ਸਿੰਘ ਦਾ ਮਾਨ ਵਧਾਯਾ ਏ
†ਬਾਬੇ ਬੇਰ ਨੂੰ ਲਾ ਜਾਗੀਰ ਭਾਰੀ ਅਤੇ ਬਹੁਤ ਚੜ੍ਹਾਵਾ ਚੜ੍ਹਾਯਾ ਏ
ਓਥੋਂ ਵਲ ਗੁਜਰਾਤ ਕਰਤਾਰ ਸਿੰਘਾ ਸਰਕਾਰ ਨੇ ਚਿੱਤ ਭਵਾਯਾ ਏ

ਸਾਹਬ ਸਿੰਘ ਗੁਜਰਾਤ ਵਾਲੇ ਤੇ ਚੜ੍ਹਾਈ ਕਰਨੀ

ਸਿਆਲਕੋਟ ਤੋਂ ਫੇਰ ਸਰਕਾਰ ਨੇ ਜੀ ਸਿਧੀ ਵਲ ਗੁਜਰਾਤ ਚੜ੍ਹਾਈ ਕੀਤੀ

---

*ਏਹ ਪ੍ਰਸੰਗ ਦੇਖਣਾ ਹੋਵੇ ਤਾਂ ਦਾਸ ਦਾ ਬਣਾਯਾ ਹੋਯਾ ਗਰੰਥ 'ਬਾਬੇ ਦੀ ਬੇਰ' ਮੰਗਵਾਕੇ ਵੇਖੋ।

†ਸਰਦਾਰ ਜੋਧ ਸਿੰਘ ਦੀ ਸਾਹਿਬ ਸਿੰਘ ਗੁਜਰਾਤ ਵਾਲੇ ਨਾਲ ਮੁਲਾਕਾਤ ਸੀ, ਏਸ ਵਾਸਤੇ ਸਰਕਾਰ ਨੇ ਕਲਾਸ ਵਾਲੇ ਤੇ ਭੀ ਧਾਵਾ ਕੀਤਾ ਪਰ ਕਿਲ੍ਹਾ ਫਤੇ ਨ ਹੋਇਆ ਤੇ ਲੜਾਈ ਵਿਚੇ ਛਡ ਕੇ ਸਿਆਲਕੋਟ ਨੂੰ ਚਲੇ ਗਏ।

ਸਾਹਿਬ ਸਿੰਘ ਨੇ ਜਾਚਕੇ ਜ਼ੋਰ ਸਾਰਾ ਪੈਰ ਆਨ ਫੜੇ ਇਹ ਦਾਨਾਈ ਕੀਤੀ
ਰਾਹ ਵਿਚੋਂ ਪੰਜਾਹ ਹਜ਼ਾਰ ਦੇਕੇ ਪਿਛਾਂ ਮੋੜ ਕਸੂਰ ਬਖਸ਼ਾਈ ਕੀਤੀ
ਜਿਦ੍ਹਾ ਦੁਧ ਵਿਕੇ ਕਾਹਨੂੰ ਦਹੀਂ ਰਖੇ ਵਾਗ ਪਿਛਾਂ ਸਰਕਾਰ ਭਵਾਈ ਕੀਤੀ
ਫੇਰ ਮੂੰਹ ਅਖਨੂਰ ਦੇ ਵਲ ਧਰਿਆ ਆਲਮ ਖਾਂ ਨੇ ਭੀ ਚਤਰਾਈ ਕੀਤੀ
ਦੇਕੇ ਤੀਹ ਹਜ਼ਾਰ ਕਰਤਾਰ ਸਿੰਘਾ ਏਸ ਸ਼ੇਰ ਤੋਂ ਜਾਨ ਛੁਡਾਈ ਕੀਤੀ

ਸਰਕਾਰ ਨੇ *ਸੇਖਪੁਰਾ ਦੇ ਕਿਲੇ ਤੇ ਕਬਜ਼ਾ ਕਰਨਾ

ਏਸੇ ਸਾਲ ਪਰਜਾ ਸ਼ੇਖਪੁਰੇ ਦੀ ਨੇ ਡਾਢੀ ਆਨ ਲਾਹੌਰ ਪੁਕਾਰ ਕੀਤੀ
ਅਮੀਰ ਸਿੰਘ ਭੰਗੀ ਅਲਬੇਲ ਸਿੰਘਨੇ ਸਾਡੀ ਜਾਨ ਨੂੰ ਬਹੁਤ ਲਚਾਰ ਕੀਤੀ
ਓਸੇ ਵਕਤ ਸਰਕਾਰ ਨੇ ਖੜਕ ਸਿੰਘ ਦੀ ਤਾਬੇ ਫੌਜ ਸੀ ਚਾਰ ਹਜ਼ਾਰ ਕੀਤੀ
ਹੌਸੇ ਖਾਂ ਵਾਲਾ ਵੱਡੀ ਤੋਪਖਾਨਾ ਓਧਰ ਟੋਰ ਦਿਤਾ ਮਾਰੋ ਮਾਰ ਕੀਤੀ
ਦੋਹਾਂ ਪਾਸਿਆਂ ਤੋਂ ਜੰਗ ਖੂਬ ਹੋਯਾ ਬਾਰਾਂ ਦਿਨ ਲੜਾਈ ਇਕ ਸਾਰ ਕੀਤੀ
ਕਿਲਾ ਸਰ ਨ ਹੋਯਾ ਕਰਤਾਰ ਸਿੰਘਾ ਫੌਜ ਹੋਰ ਤਯਾਰ ਸਰਕਾਰ ਕੀਤੀ

ਤਥਾ

ਬਾਰਾਂ ਦਿਨਾਂ ਵਿਚ ਕਿਲ੍ਹਾ ਨ ਸਰ ਹੋਯਾ ਭਾਵੇਂ ਝੜੀ ਤੋਪਾਂ ਨੇ ਸੀ ਲਾ ਦਿਤੀ
ਕੰਧ ਹੋਈ ਹਿਲ੍ਹੀ ਕਿਤੋਂ ਕਿਲੇ ਦੀ ਨ ਹੁਕਮਾ ਸਿੰਘ ਨੇ ਖਬਰ ਪੁਚਾ ਦਿਤੀ
ਓਸੇ ਵਕਤ ਭੇਜੀ ਤੋਪ ਭੰਗੀਆਂ ਦੀ ਸਿਧੀ ਕਰ ਓਹ ਕਿਲੇ ਨੂੰ ਡਹਾ ਦਿਤੀ
ਓਹਦੇ ਫੈਰ ਸਤਾਰਾਂ ਹੀ ਹੋਏ ਅਜੇ ਕੋਹਾਂ ਤਕ ਜ਼ਮੀਨ ਹਲਾ ਦਿਤੀ
ਧਰਤ ਕੰਬ ਉਠੀ ਗਰਭ ਛਨ ਗਏ ਤੋਪ ਹੇਠਲੀ ਉਤੇ ਲਿਆ ਦਿਤੀ
ਸਿੰਘ ਕਿਲੇ ਤੇ ਚੜ੍ਹ ਗਏ ਦੇ ਛਾਲਾਂ ਝੰਡਾ ਗਡਕੇ ਫਤੂਹ ਗਜਾ ਦਿਤੀ
ਦੋਵੇਂ ਬੰਨ੍ਹ ‡ਸਰਕਾਰ ਲਾਹੌਰ ਆਂਦੇ ਜ਼ਬਤੀ ਮਾਲ ਤੇ ਮੁਲਕ ਸੁਨਾ ਦਿਤੀ

---

*ਸ਼ੇਖਪੁਰਾ ਅਕਬਰ ਬਾਦਸ਼ਾਹ ਨੇ ਆਪਣੇ ਬੇਟੇ ਸ਼ੇਖੂ ਦੇ ਨਾਮ ਤੇ ਵਸਾਯਾ ਸੀ ਏਥੇ ਬੜਾ ਭਾਰੀ ਕਿਲ੍ਹਾ ਤੇ ਸ਼ਿਕਾਰ ਗਾਹ, ਤਲਾਬ ਵਿਚ ਬਾਰਾਂ ਦਰੀ ਅਤੇ ਮੁਨਾਰਾ ਆਦਿਕ ਸ਼ਾਹੀ ਸਿਲਸਿਲੇ ਬਣਾਏ ਸਨ, ਜੋ ਹੁਣ ਤਕ ਖਸਤਾ ਹਾਲ ਵਿਚ ਮੌਜੂਦ ਹਨ।

‡ਅਲਬੇਲ ਸਿੰਘ, ਅਮਰੀਕ ਸਿੰਘ, ਭੰਗੀ ਸਰਦਾਰ ਵਿਰਕ ਗੋਤ ਦੇ ਸਨ, ਏਹਨਾਂ ਨੂੰ ਪਹਿਲਾਂ ਕੈਦ ਵਿਚ ਰਖਯਾ ਤੇ ਫੇਰ ਸਣੇ ਫੌਜ ਦੇ ਆਪਣੇ ਨੌਕਰ ਕਰਕੇ ਸਰਦਾਰੀਆਂ ਦੇ ਦਿਤੀਆਂ।

ਕਰਤਾਰ ਸਿੰਘ ਮਹਾਰਾਣੀ *ਨਕੈਣ ਤਾਈਂ ਸ਼ੇਖੂਪੁਰਾ ਜਗੀਰ ਦਵਾ ਦਿਤੀ

ਸ੍ਰੀ ਅੰਮ੍ਰਿਤਸਰ ਕਿਲ੍ਹੇ ਗੋਬਿੰਦਗੜ੍ਹ ਦੀ ਨੀਂਹ ਰਖਣੀ

ਸੰਮਤ ਠਾਰਾਂ ਸੈ ਪੈਂਠ ਵਿਸਾਖ ਪੰਜਵੀਂ ਸਰਕਾਰ ਦੇ ਮਨ ਵਿਚ ਆਯਾ ਜੀ
ਅੰਮ੍ਰਿਤਸਰ ਹੈ ਸਿੰਘਾਂ ਦੀ ਰਾਜਧਾਨੀ ਏਥੇ ਕਿਲ੍ਹਾ ਚਾਹੀਏ ਬਨਵਾਯਾ ਜੀ
ਰਖੀ ਸੋਚ ਕੇ ਨੀਂਹ ਗੋਬਿੰਦਗੜ੍ਹ ਦੀ ਬਣੇ ਬਹੁਤ ਪੁਖਤਾ ਫਰਮਾਯਾ ਜੀ
ਵੀਹ ਹਜ਼ਾਰ ਜਵਾਨ ਸੌ ਤੋਪ ਏਥੇ ਸਦਾ ਰਹਿਣ ਦਾ ਹੁਕਮ ਸੁਨਾਯਾ ਜੀ
ਫੌਜ ਖਾਲਸਾ ਕਢ ਦਸਵੰਧ ਨਾਲੇ ਪਾਵੇ ਵਿਚ ਖਜ਼ਾਨੇ ਠਹਿਰਾਯਾ ਜੀ
ਰਹਿ ਗਿਆ ਨਸ਼ਾ ਕਰਤਾਰ ਸਿੰਘਾ ਸਮਾਂ ਹੋਰ ਕਰਤਾਰ ਲਿਆਯਾ ਜੀ

ਦੀਵਾਨ ਭਵਾਨੀ ਦਾਸ ਦਾ ਨੌਕਰ ਹੋਣਾ ਤੇ ਸਭ ਕੰਮ ਕਾਨੂੰਨ ਵਿਚ ਕਰਨੇ

ਏਸੇ ਸਾਲ ਹੀ ਝੰਗ ਬਹਾਉਲ ਪੁਰ ਤੋਂ ਹੋਰ ਭਰਾ ਖੁਸ਼ਾਬ ਮੁਲਤਾਨ ਭਾਈ
ਕੁਤਬਦੀਨ ਤੇ ਦੂਸਰਾ ਬਾਜ ਸਿੰਘ ਜੀ, ਦੇ ਕੇ ਚਾਰ ਹਜ਼ਾਰ ਜਵਾਨ ਭਾਈ
ਲੈਣ ਇਨ੍ਹਾਂ ਤੋਂ ਏਹ ਖਿਰਾਜ ਘੱਲੇ ਤਾਬੇਦਾਰਾਂ ਤੋਂ ਟਕੇ ਉਗਰਾਨ ਭਾਈ
ਤਿੰਨਾਂ ਮਹੀਨਿਆਂ ਵਿਚ ਉਗਰਾਹ ਲਿਆਏ ਕਈ ਲਖ ਰੁਪਯਾ ਪਛਾਨ ਭਾਈ
ਮਾਖੋਵਾਲ ਦਾ ਪ੍ਰਗਨਾ ਫਤ੍ਹਾ ਕਰਕੇ ਮੁਹਕਮ ਚੰਦ ਆ ਗਿਆ ਦੀਵਾਨ ਭਾਈ
ਸੱਤ ਲੱਖ ਰੁਪਯਾ ਦਵਾਬੇ ਵਿਚੋਂ ਏਹ ਭੀ ਲੈਕੇ ਆਯਾ ਸਿਆਨ ਭਾਈ
ਏਸੇ ਸਾਲ ਅੰਗਰੇਜ਼ੀ ਵਕੀਲ ਆਯਾ ਕੀਤਾ ਬੜਾ ਸਰਕਾਰ ਨੇ ਮਾਨ ਭਾਈ
ਮੋਤੀ ਰਾਮ ਭੀ ਤਦੋਂ ਦੀਵਾਨ ਬਨਿਆ ਪਹਿਲੇ ਹੈ ਸੀ ਦਫਤਰੀ ਜਾਨ ਭਾਈ
ਭਵਾਨੀ ਦਾਸ ਇਕ ਕਾਬਲੀ ਖਤ੍ਰੀ ਸੀ ਬੜਾ ਚਤਰ ਬਾਂਕਾ ਬੁਧਵਾਨ ਭਾਈ
ਓਹ ਸ਼ਾਹ ਸ਼ੁਜਾਹ ਦਾ ਦਫਤਰੀ ਸੀ ਪਹੁੰਚਾ ਪਾਸ ਮਹਾਰਾਜੇ ਦੇ ਆਨ ਭਾਈ
ਖਾਤਰ ਓਸਦੀ ਬੜੀ ਸਰਕਾਰ ਕੀਤੀ ਦਫਤ੍ਰ ਓਹਦੇ ਸਪੁਰਦ ਕਰਾਨ ਭਾਈ
ਓਸ ਆਨਕੇ ਟੋਰ ਕਾਨੂੰਨ ਦਿਤਾ ਕਾਰਬਾਰ ਚਲੇ ਜਿਉਂ ਅਸਾਨ ਭਾਈ
'ਦਸਤੂਰਰੂਲ ਅਮਲ' ਕਤਾਬ ਬਨਾਈ ਤਦੋਂ ਓਹੋ ਹੋ ਗਈ ਵਰਤਮਾਨ ਭਾਈ

---

*ਏਹ ਮਹਾਰਾਣੀ ਮਹਾਰਾਜਾ ਖੜਕ ਸਿੰਘ ਦੀ ਮਾਈ ਸੀ, ਏਹਦੇ ਪਿਛੋਂ ਸ਼ੇਖੂਪੁਰਾ ਮਹਾਰਾਣੀ ਜਿੰਦ ਕੌਰ (ਨਭਾਗੀ) ਮਹਾਰਾਜਾ ਦਲੀਪ ਸਿੰਘ ਦੀ ਮਾਈ ਦੀ ਜਾਗੀਰ ਵਿਚ ਰਿਹਾ ਅਤੇ ਏਥੋਂ ਹੀ ਓਸ ਨੂੰ ਫੜਕੇ ਅੰਤ ਚੁੰਡਾਲ ਗੜ੍ਹ ਦੇ ਇਲਾਕੇ ਵਿਚ ਅੰਗਰੇਜ਼ਾਂ ਨੇ ਭੇਜ ਦਿਤਾ ਸੀ।

ਬਾਦਸ਼ਾਹਾਂ ਵਾਲੇ ਕਇਦੇ ਆਨ ਚਲੇ ਜਮ੍ਹਾ ਖ਼ਰਚ ਵੱਲੇ ਆਯਾ ਧਿਆਨ ਭਾਈ
ਬਣੇ ਦਫਤਰ, ਕਚਹਿਰੀ, ਦੀਵਾਨ ਖਾਨੇ ਅੰਧ ਧੁੰਦ ਤਈਂ ਉਠਾਨ ਭਾਈ
ਲਿਖੇ ਨਾਮ ਨੰਬਰ ਸਾਰੀ ਫੌਜ ਦੇ ਜੀ ਹਾਜ਼ਰ, ਗੈਰਹਾਜ਼ਰ ਭੀ ਸੁਨਾਨ ਭਾਈ
ਜਮਾ ਵਿਚ ਲਾਹੌਰ ਖਜਾਨਾ ਹੋਯਾ *ਰਾਮਾਨੰਦ ਦਾ ਲੇਖਾ ਚੁਕਾਨ ਭਾਈ
ਬੰਦੋਬਸਤ ਹੋ ਗਿਆ ਕਰਤਾਰ ਸਿੰਘਾ ਬਾਦਸ਼ਾਹੀ ਤਰੀਕਾ ਠਹਿਰਾਨ ਭਾਈ

ਸਰਕਾਰ ਖਾਲਸੇ ਤੇ ਸਰਕਾਰ ਕੰਪਨੀ (ਅੰਗਰੇਜ਼ੀ) ਦਾ ਹੱਦ ਬੰਨਾ ਕਾਇਮ ਕਰਨ ਵਾਸਤੇ ਸਰਕਾਰੀ ਵਕੀਲ (ਮਿਸਟਰ ਮਟਕਾਫ ਸਾਹਿਬ) ਨੇ ਭਾਦਰੋਂ ੧੮੬੬ ।ਵਿਚ ਆਉਨਾ

ਦਿਨੋਂ ਦਿਨ ਜਦ ਆਨ ਪਰਤਾਪ ਵਧਿਆ ਮਹਾਰਾਜ ਦਾ ਵਿਚ ਸੰਸਾਰ ਸੀ ਜਾ।
ਧਾਂਗ ਆਨਕੇ ਪਈ ਰਣਜੀਤ ਸਿੰਘ ਜੀ ਕੰਬ ਗਏ ਗਜ਼ਨੀ ਕੰਧਾਰ ਸੀ ਜਾ।
ਓਧਰ ਉਸ ਵੇਲੇ ਹਿੰਦੁਸਤਾਨ ਅੰਦਰ ਰਾਜ ਕੰਪਨੀ ਦਾ ਨਮੂਦਾਰ ਸੀ ਜਾ।
ਬੰਨਾਂ ਦੋਹਾਂ ਸਰਕਾਰਾਂ ਦਾ ਬੱਝ ਜਾਵੇ ਵਿਚ ਕੰਪਨੀ ਹੋਈ ਵਿਚਾਰ ਸੀ ਜਾ।
ਸੁਲ੍ਹਾ ਬਣੀ ਰਹੇ ਦੋਹਾਂ ਪਾਸਿਆਂ ਤੋਂ ਏਹੋ ਲਈ ਪੱਕੀ ਗੱਲ ਧਾਰ ਸੀ ਜਾ।
ਉਸ ਬਲੀ ਮਹਾਰਾਜੇ ਦਾ ਡਰ ਭਾਰਾ ਦੂਰ ਦੂਰ ਸਭ ਨੂੰ ਰਿਹਾ ਮਾਰ ਸੀ ਜਾ।
ਆਯਾ ਕੰਪਨੀ ਵਲੋਂ ਮਟਕਾਫ ਸਾਹਿਬ ਅਕਲਮੰਦ ਤੇ ਬੜਾ ਹੁਸ਼ਯਾਰ ਸੀ ਜਾ।
ਉਸ ਵਕਤ ਕਸੂਰ ਦੇ ਇਰਦ ਗਿਰਦੇ ਦੌਰੇ ਚੜ੍ਹੀ ਹੋਈ ਸਰਕਾਰ ਸੀ ਜਾ।
ਵਿਚ ਦੌਰੇ ਹੀ ਜਾ ਵਕੀਲ ਮਿਲਯਾ ਤੋਹਫੇ ਨਜ਼ਰਾ ਬਹੁਤ ਗੁਜ਼ਾਰ ਸੀ ਜਾ।
ਸੋਨੇ ਚਾਂਦੀ ਦੇ ਸਾਜ ਸਮੇਤ ਹਾਥੀ ਜੋੜੀ ਘੋੜਿਆਂ ਅਪਰ ਅਪਾਰ ਸੀ ਜਾ।
ਇਕ ਬੱਘੀ ਤੇ ਹੋਰ ਵੀ ਕਈ ਚੀਜ਼ਾਂ ਇੰਗਲਸਤਾਨ ਦੀਆਂ ਬੇਸ਼ੁਮਾਰ ਸੀ ਜਾ।
ਖੁਸ਼ੀ ਨਾਲ ਮਹਾਰਾਜ ਕਬੂਲ ਕਰਦੇ ਹੋਏ ਬਹੁਤ ਹੀ ਸ਼ੁਕਰ ਗੁਜ਼ਾਰ ਸੀ ਜਾ।
ਕੀਤੀ ਬਹੁਤ ਵਕੀਲ ਦੀ ਆਓ ਭਗਤੀ ਮਿਲੇ ਕਰ ਮਹਾਰਾਜ ਪਯਾਰ ਸੀ ਜਾ।
ਸੁਖ ਸਾਂਦ ਵਕੀਲ ਨੇ ਪੁਛ ਕਰਕੇ ਨਾਲ ਅਕਲ ਮਿੱਠੀ ਗੁਫਤਾਰ ਸੀ ਜਾ।
ਚਿੱਠੀ ਕੰਪਨੀ ਦੀ ਫੇਰ ਪੇਸ਼ ਕੀਤੀ ਅਜ਼ੀਜ ਦੀਨ ਸੁਨਾਈ ਉਚਾਰ ਸੀ ਜਾ।

*ਪਹਿਲੇ ਸਭ ਖਜ਼ਾਨਾ ਰਾਮਾ ਨੰਦ ਸੇਠ ਪਾਸ ਅੰਮ੍ਰਿਤਸਰ ਜਮ੍ਹਾ ਰਹਿੰਦਾ ਸੀ ਜੋ ਲੋੜ ਪੈਂਦੀ ਉਸ ਤੋਂ ਪੂਰੀ ਕੀਤੀ ਜਾਂਦੀ ਤੇ ਉਹ ਹਰ ਸਾਲ ਸਰਕਾਰ ਵਲ ਕਈ ਲਖ ਕਰਜ਼ਾ ਚੜ੍ਹਾਈ ਰਖਦਾ ਪਰ ਭਵਾਨੀ ਦਾਸ ਦੇ ਕਹੇ ਖ਼ਜ਼ਾਨਾ ਲਾਹੌਰ ਜਮਾ ਹੋਣ ਲੱਗਾ ਤੇ ਸੇਠ ਦਾ ਹਿਸਾਬ ਚੁਕਾ ਦਿਤਾ ਤੇ ਆਮਦਨ, ਖਰਚ ਕਾਰਖਾਰ ਦੇ ਰਜਿਸਟਰ ਕਾਇਮ ਕੀਤੇ।

ਮਹਾਰਾਜੇ ਨੇ ਸੁਣੀ ਕਰਤਾਰ ਸਿੰਘਾ ਵਿਚੋਂ ਸਮਝ ਲਿਆ ਸਾਰਾ ਸਾਰ ਸੀ ਜੀ

ਮਹਾਰਾਜੇ ਨੇ ਸਰਕਾਰ ਕੰਪਨੀ ਦੇ ਨਾਲ ਦੋਸਤੀ ਰਖਕੇ ਤੇ ਹਦ ਬੰਨਾ
ਕਾਇਮ ਕਰਨਾ ਮਨਜ਼ੂਰ ਕਰ ਲੇਣਾ

ਮਹਾਰਾਜੇ ਨੇ ਕਹਿਆ ਵਕੀਲ ਤਾਈਂ ਗਵਰਮਿੰਟ ਦੇ ਸ਼ੁਕਰ ਗੁਜ਼ਾਰ ਅਸੀਂ
ਗਵਰਮਿੰਟ ਅੰਗਰੇਜ਼ੀ ਦੇ ਨਾਲ ਸਦਾ ਰਖਨ ਦੋਸਤੀ ਲਈ ਤਯਾਰ ਅਸੀਂ
ਹਦ ਦੋਹਾਂ ਸਰਕਾਰਾਂ ਦੀ ਬਝ ਜਾਵੇਂ ਓਦੂੰ ਹੋਵਾਂਗੇ ਨ ਕਦੇ ਪਾਰ ਅਸੀਂ
ਸਦਾ ਕਰਦੇ ਸੈਰ ਕਰਤਾਰ ਸਿੰਘਾ ਮੁਲਕ ਵਿਚ ਆਈਏ ਨਜਰ ਮਾਰ ਅਸੀਂ

ਮਹਾਰਾਜੇ ਨੇ ਆਪਣਾ ਬੰਨਾ ਜਮਨਾ ਦਰਯਾ ਤੀਕ ਪਕਾ ਕਰਨ ਵਾਸਤੇ ਤਦਬੀਰ ਕਰਨੀ

ਤੁਸੀਂ ਸਾਹਿਬ ਦੇ ਤਾਈਂ ਅਟਕਾਈ ਰੱਖੋ ਮੁਹਤਬਿਰਾਂ ਦੇ ਤਈਂ ਸਖਾ ਕਰਕੇ
ਆਪ ਹੋ ਸਤਲੁਜ ਤੋਂ ਪਾਰ ਝਬਦੇ ਜ਼ੈਲਦਾਰ ਅਮੀਰ ਬੁਲਾ ਕਰਕੇ
ਅਸੀਂ ਤਾਬਿਆ ਸਦਾ ਲਾਹੌਰ ਦੀ ਹਾਂ ਲਿਆ ਸਭ ਪਾਸੋਂ ਲਖਵਾ ਕਰਕ
ਸਾਰੇ ਦੇਸ਼ ਦੇ ਸਿਖ ਸਰਦਾਰਾਂ ਪਾਸੋਂ ਈਨ ਆਪਣੀ ਖਾਸ ਮਨਾ ਕਰਕੇ
ਘੋੜਾ ਫੇਰ ਲਿਆ ਜਮਨਾ ਤੀਕ ਸਾਰੇ ਪੱਕੇ ਬਾਨ੍ਹਣੂ ਸਭ ਬਨਾ ਕਰਕੇ
ਪੱਕੀ ਦੋਸਤੀ ਨਾਲ ਪਟਿਆਲੇ ਕੀਤੀ ਸਾਹਿਬ ਸਿੰਘ ਬੇਦੀ ਵਿਚ ਪਾ ਕਰਕੇ
*ਸਾਹਿਬਸਿੰਘ ਰਾਜਾ ਧਰਮਭਾਈ ਬਨਿਆ ਗੁਰੂ ਸਾਹਿਬਦੀਆਂ ਸੌਹਾਂ ਖਾ ਕਰਕੇ
ਇਕ ਦੂਸਰੇ ਦੇ ਮਦਦਗਾਰ ਰਹਾਂਗੇ ਪੱਕੇ ਕਰ ਇਨਕਾਰ ਸੁਨਾ ਕਰਕੇ
ਬੰਦੋਬਸਤ ਪੱਕੇ ਸਰਦਾਰ ਕੀਤੇ ਆਏ ਪਿਛਾਂ ਨੂੰ ਵਾਗ ਭੁਵਾ ਕਰਕੇ
ਸੰਮਤ ਠਾਰਾਂ ਸੌ ਪੈਂਠ ਕਰਤਾਰ ਸਿੰਘਾ ਦਿਨ ਮਘਰੋਂ ਬਾਈ ਲੰਘਾ ਕਰਕੇ

ਵਕੀਲ ਨਾਲ ਹਦ ਬੰਨੇ ਦੀ ਵਿਚਾਰ ਕਰਨੀ

ਗਲ ਬਾਤ ਵਕੀਲ ਦੇ ਨਾਲ ਹੋਈ ਅੰਮ੍ਰਿਤਸਰ ਮਹਾਰਾਜ ਜਦ ਆਏ ਭਾਈ
ਬੰਨਾ ਖਾਲਸੇ ਦਾ ਖਾਸ ਰਹੇ ਜਮਨਾ ਮਹਾਰਾਜ ਏਹ ਆਖ ਸੁਨਾਏ ਭਾਈ
ਓਧਰ ਕੰਪਨੀ ਵਲੋਂ ਮਟਕਾਫ ਸਾਹਿਬ ਬੰਨਾ ਆਨ ਸਤਲੁਜ ਠਹਿਰਾਏ ਭਾਈ
ਸੀ ਫੈਸਲਾ ਵਿਚ ਕਰਤਾਰ ਸਿੰਘਾ ਗਲ ਹੋਰ ਓਧਰ ਬਣ ਜਾਏ ਭਾਈ

*ਸਾਹਿਬ ਸਿੰਘ ਪਟਿਆਲਾ ਦੇ ਰਾਜੇ ਨਾਲ ਮਹਾਰਾਜੇ ਦਾ ਮੇਲ ਲਖਨੂਰ ਵਿਚ ਹੋਯਾ ਸੀ।

*ਸਤਲੁਜੋਂ ਪਾਰਲੇ ਸਰਦਾਰਾਂ ਤੇ ਰਾਜਿਆਂ ਨੇ ਸਲਾਹ ਕਰਨੀ

ਓਧਰ ਫੈਸਲਾ ਅਜੇ ਨ ਕੁਝ ਹੋਯਾ ਵੇਖੋ ਹੋਰ ਖਿਲੇ ਗੁਲ ਆਨ ਬੇਲੀ
ਕਠੇ ਪਾਰਲੇ ਹੋ ਰਈਸ ਸਾਰੇ ਰਲ ਵਿਚ ਪਟਿਆਲੇ ਦੇ ਜਾਨ ਬੇਲੀ
ਕੀਤੀ ਸਭ ਨੇ ਏਹ ਸਲਾਹ ਓਥੇ ਆਪੋ ਆਪਣੀ ਅਕਲ ਦੁੜਾਨ ਬੇਲੀ
ਅਸੀਂ ਤਾਕਤਾਂ ਦੋਂਹ ਦੇ ਵਿਚ ਫਸੇ ਸਭੇ ਜਾਣਦੇ ਹੋ ਸੁਜਾਨ ਬੇਲੀ
ਦੋਂਹ ਬੇੜੀਆਂ ਤੇ ਲੱਤ ਧਰਨ ਔਖੀ ਜਾਵੇ ਦੋਂਹ ਲੱਤਾਂ ਵਿਚ ਸਾਹ ਬੇਲੀ
ਅਸੀਂ ਦੋਂਹ ਸ਼ੇਰਾਂ ਸੰਦੇ ਮੂੰਹ ਫਸੇ ਚਾਹੀਏ ਆਪਣੀ ਜਾਨ ਛੁਡਾਨ ਬੇਲੀ
ਇਕ ਪਾਸੇ ਦੀ ਸ਼ਰਨ ਹੁਣ ਲਿਆਂ ਬਿਨਾਂ ਨ ਬਚਾ ਹੋਵੇ ਲੌ ਪਛਾਨ ਬੇਲੀ
ਓਟ ਇਕ ਦੀ ਲਵੋ ਕਰਤਾਰ ਸਿੰਘਾ ਸਾਰੇ ਸੋਚ ਨਫੇ ਨੁਕਸਾਨ ਬੇਲੀ

ਸਭਨਾਂ ਨੇ ਸਲਾਹ ਕਰਕੇ ਸਰਕਾਰ ਅੰਗਰੇਜੀ ਦੀ ਤਾਬੇਦਾਰੀ ਮੰਨਣੀ

*ਲੰਮੀ ਚੌੜੀ ਇਕ ਬੜੀ ਵਿਚਾਰ ਕਰਕੇ ਪੱਕੀ ਗੱਲ ਏਹ ਅੰਤ ਠਹਿਰਾਈ ਸਭਨੇ
ਗਵਰਮਿੰਟ ਅੰਗਰੇਜ਼ੀ ਦੀ ਸ਼ਰਨ ਲਵੋ ਏਹੋ ਬਾਤ ਚੰਗੀ ਹੈ ਸਲਾਹੀ ਸਭ ਨੇ
ਰੈਜੀਡੰਟ ਦਿਲੀ †ਸੀਟਨਸਾਹਿਬ ਹੈਸੀ ਓਹਦੇ ਪਾਸ ਜਾ ਅਰਜ ਸੁਣਾਈ ਸਭਨੇ
ਓਹਦੀ ਲੈ ਸਲਾਹ ਕਰਤਾਰ ਸਿੰਘਾ ਲਾਟਸਾਹਿਬਵਲ ਚਿਠੀ ਲਖਾਈ ਸਭ ਨੇ

ਲਾਟ ਮਿੰਟੋ ਦੀ ਮਨਜ਼ੂਰੀ ਹੋਕ ੧੮ ਫਰਵਰੀ ੧੮੦੮ ਮੁਤਾਬਕ ੨੧ ਮਾਘ
੧੮੬੫ ਨੂੰ ਲੁਦਿਆਣੇ ਅੰਗਰੇਜੀ ਛਾਉਣੀ ਪੈ ਜਾਣੀ

ਇਕ ਮਾਰਚ ਅਠਾਰਾਂ ਸੌ ਅੱਠ ਨੂੰ ਜੀ ਅਰਜ਼ੀ ਲਾਟ ਦੇ ਪਾਸ ਪੁਚਾ ਦਿਤੀ
ਕੌਂਸਲ ਵਿਚ ਮਨਜ਼ੂਰ ਕਲਕੱਤਿਓਂ ਹੋ ਰੈਜੀਡੰਟ ਦੇ ਪਾਸ ਉਹ ਆ ਦਿਤੀ
ਗਵਰਮਿੰਟ ਅਰਜ਼ੀ ਮਨਜ਼ੂਰ ਕਰਦੀ ਪੜ੍ਹ ਰਾਜਿਆਂ ਤਈਂ ਸੁਨਾ ਦਿਤੀ
ਓਸੇ ਵਕਤ ਹੀ ਰਾਇ ਲੈ ਰਾਜਿਆਂ ਦੀ ਫੌਜ ਪੰਜ ਹਜਾਰ ਚੜ੍ਹਾ ਦਿਤੀ
ਕਰਨਲ ਲੌਨੀਅਖਟਰ ਨੇ ਆਨ ਕਰਕੇ ਛੌਣੀ ਵਿਚ ਲੁਦਿਹਾਨੇ ਦੇ ਪਾ ਦਿਤੀ

---

*ਓਸੇ ਸਮੇਂ ਦੀਵਾਨ ਮੁਹਕਮ ਚੰਦ ਪਹਾੜੀ ਇਲਾਕੇ ਵਲੋਂ ਹੁੰਦਾ ਹੋਇਆ ਸਤਲੁਜੋਂ ਪਾਰ ਫੀਰੋਜਪੁਰ ਦੇ ਇਲਾਕੇ ਵਿਚ ਪਹੁੰਚਿਆ ਤੇ ਵਡਨੀ ਦੇ ਪਰਗਨੇ ਤੇ ਕਬਜ਼ਾ ਕਰ ਲਿਆ, ਜਿਸਨੂੰ ਵੇਖਕੇ ਮਾਲਵੇ ਦੇ ਰਈਸ ਡਰ ਗਏ।

†ਮਿਸਟਰ ਮੈਟਕਾਫ।

*ਓਹ ਸਭ ਸਲਾਹਾਂ ਤਵਾਰੀਖ ਖਾਲਸਾ ਦੇ ਵਿਚ ਖੋਹਲ ਕੇ ਲਿਖੀਆਂ ਹਨ, ਜੋ ਪਟਿਆਲੇ ਹੋਈਆਂ ਸਨ ਪਰ ਗ੍ਰੰਥ ਵਧਣ ਦੇ ਡਰ ਤੋਂ ਉਹ ਏਥੇ ਨਹੀਂ ਲਿਖੀਆਂ।

†ਭਾਈ ਲਾਲ ਸਿੰਘ, ਰਾਜਾ ਭਾਗ ਸਿੰਘ ਜੀਂਦ ਵਾਲਾ, ਕਰਮ ਸਿੰਘ ਨਿਰਮਲਾ ਪਟਿਆਲੇ ਵਲੋਂ ਸਰਦਾਰ ਚੈਨ ਸਿੰਘ ਨਾਭੇ ਵਲੋਂ, ਅਮੀਰ ਗੁਲਾਮ ਹਸਨ।

ਨੇਕ *ਘੜੀ ਸੀ ਓਹ ਕਰਤਾਰ ਸਿੰਘਾ ਬਿਨਾਂ ਜੰਗ ਤੋਂ ਸ਼ਾਹੀ ਖੁਦਾ ਦਿਤੀ

ਵਾਕ ਕਵੀ

ਚੰਗੀ ਘੜੀ ਰਿਆਸਤਾਂ ਫੂਲਕੀਆਂ ਝੰਡਾ ਲੁਦਿਹਾਣੇ ਗਡਵਾਇਆ ਜੀ
ਆਨ ਦਿਨ ਬਦਿਨ ਹੋ ਗਿਆ ਉਚਾ ਦਿਨੇ ਦੂਨ ਤੇ ਰਾਤ ਸਵਾਇਆ ਜੀ
ਓਹਦੇ ਸਾਏ ਥਲੇ ਚੰਗੇ ਵਧੇ ਫੂਲੇ ਸੁਖ ਹੁਣ ਤੋੜੀ ਬਹੁਤਾ ਪਾਇਆ ਜੀ
ਛੌਣੀ ਪਈ ਅੰਗਰੇਜ਼ ਦੀ ਲੁਦਿਹਾਣੇ ਸ਼ੁਕਰ ਰਾਜਿਆਂ ਬੜਾ ਮਨਾਇਆ ਜੀ
ਮਦਦਗਾਰ ਅੰਗਰੇਜ ਬਨਾ ਲਏ ਸਿੰਘ ਸਾਹਿਬ ਦਾ ਡਰ ਚੁਕਾਇਆ ਜੀ
ਏਹ ਸਾਰਾ ਹੀ ਹਾਲ ਕਰਤਾਰ ਸਿੰਘਾ ਮਹਾਰਾਜ ਨੇ ਸੁਨ ਪਾਇਆ ਜੀ

ਸਰਕਾਰ ਕੰਪਨੀ ਨੇ ਇਕ ਦਮ ਫੈਸਲਾ ਮੰਗਣਾ ਤੇ ਸਰਕਾਰ ਖਾਲਸ ਨੇ
ਜੰਗ ਦੇ ਵਾਸਤੇ ਤਿਆਰ ਹੋਣਾ

ਹਥ ਵੇਖ ਏਹ ਫੂਲਕੇ ਰਾਜਿਆਂ ਦੇ ਮਹਾਰਾਜ ਨੂੰ ਕ੍ਰੋਧ ਅਪਾਰ ਹੋਯਾ
ਓਧਰ ਕੰਪਨੀ ਦੇ ਵਧੇ ਹੌਸਲੇ ਆ ਦੇਸ ਪਾਰਲਾ ਜਾਂ ਮਦਦਗਾਰ ਹੋਯਾ
ਹਦ ਬੰਨੇ ਦਾ ਫੈਸਲਾ ਝਬ ਕਰੋ ਆ ਵਕੀਲ ਭੀ ਸਿਰ ਅਸਵਾਰ ਹੋਯਾ
ਚਿਠੀ ਲਾਟ ਦੀ ਦੂਸਰੀ ਆ ਗਈ ਜਿਦੇ ਵਿਚ ਸੀ ਏਹ ਇਜ਼ਹਾਰ ਹੋਯਾ
ਕਬਜ਼ਾ ਚੁਕ ਲਾਹੌਰ ਸਰਕਾਰ ਲਵੇ ਜੇਹੜਾ ਮੁਲਕ ਸਤਲੁਜੋਂ ਉਰਾਰ ਹੋਯਾ
ਏਹ ਦੇਸ ਮੁਢੋਂ ਤਾਬੇ ਦਿਲੀ ਦੇ ਹੈ ਏਸ ਗਲ ਦਾ ਫੈਸਲਾ ਸਾਰ ਹੋਯਾ
ਕੋਈ ਹਕ ਮਹਾਰਾਜ ਦਾ ਏਸਤੇ ਨਹੀਂ ਏਹ ਕੰਪਨੀ ਦਾ ਇਸ਼ਤਿਹਾਰ ਹੋਯਾ
ਹੈਣ ਪਾਰਲੇ ਜਿੰਨੇ ਰਈਸ ਰਾਜੇ ਖਾਸ ਇਨ੍ਹਾਂ ਦਾ ਦਿਲੀ ਦਰਬਾਰ ਹੋਯਾ
ਗਵਰਮਿੰਟ ਅੰਗਰੇਜ਼ੀ ਦੇ ਸਾਏ ਤਲੇ ਏਹਨਾਂ ਤਾਈਂ ਰਹਿਣਾ ਦਰਕਾਰ ਹੋਯਾ
ਅੱਗੋਂ ਵਾਸਤੇ ਏਹ ਲਾਹੌਰ ਨਾਲੋਂ ਹੈ ਵਖਰਾ ਦੇਸ਼ ਸ਼ੁਮਾਰ ਹੋਯਾ
ਜੇ ਮਨਜ਼ੂਰ ਹੈ ਤਾਂ ਤੇ ਵਾਹ ਭਲਾ ਕਰੋ ਜੰਗ ਜੇ ਇਹ ਨਾਗਵਾਰ ਹੋਯਾ
ਮੁਲਕ ਛਡਣਾ ਪਾਰਲਾ ਬਹੁਤ ਸਾਰਾ ਮਹਾਰਾਜ ਤਾਈਂ ਦੁਸ਼ਵਾਰ ਹੋਯਾ
ਸੁਣ ਗਲ ਏਹ ਸਿੰਘ ਬਹਾਦਰਾਂ ਦੇ ਖੂਨ ਵਿਚ ਅਖਾਂ ਨਾਮੂਦਾਰ ਹੋਯਾ
ਜੰਗ ਕਰਾਂਗੇ ਨਾਲ ਫਰੰਗੀਆਂ ਦੇ ਬੋਲਾ ਚਹੁੰ ਪਾਸੀਂ ਇਕੋ ਵਾਰ ਹੋਯਾ
ਅੰਗ ਫਰਕ ਉਠੇ ਮਹਾਰਾਜ ਦੇ ਭੀ ਦਿਲ ਜੰਗ ਦੇ ਲਈ ਤਿਆਰ ਹੋਯਾ

*ਸਰਕਾਰ ਅੰਗਰੇਜ਼ੀ ਦੇ ਲੁਦਿਹਾਣੇ ਛਾਵਣੀ ਪਾਨ ਦੀ ਤਾਰੀਖ ੧੯ ਫਰਵਰੀ ੧੮੦੯ ਹੈ।

ਅੰਮ੍ਰਿਤਸਰ ਵੈਜਾਂ ਹੋਣ ਕਠੀਆਂ ਆ, ਝਟ ਪਟ ਏਹ ਹੁਕਮ ਸਰਕਾਰ ਹੋਯਾ
ਹੁਕਮ ਚੰਦ ਫੁਲੌਰ ਉਤਾਰ ਦਿਤਾ ਬੁਰਜੀਂ ਚਾੜ੍ਹ ਤੋਪਾਂ ਉਹ ਤਯਾਰ ਹੋਯਾ
ਕਿਲ੍ਹਾ ਕੈਮ ਹੋ ਗਿਆ ਗੋਬਿੰਦ ਗੜ੍ਹ ਦਾ ਰਾਮਨ ਆਨ ਕਠਾ ਬੇਸ਼ੁਮਾਰ ਹੋਯਾ
ਹਰੀ ਸਿੰਘ ਜੇਹੇ ਮਹਾਂ ਬਲੀ ਜੋਧੇ ਸ਼ੇਰ ਸਿੰਘ ਜੋ ਧਨੀ ਤਲਵਾਰ ਹੋਯਾ
ਹਰਸਾਸਿੰਘ ਜਰਨੈਲ ਤੇ ਮਾਨਸਿੰਘ ਜਹੇ ਗੁਸਾ ਇਨ੍ਹਾਂ ਦੇ ਚਿਤ ਨੂੰ ਭਾਰ ਹੋਯਾ
ਥਾਓਂ ਥਾਈਂ ਹੋ ਗਏ ਸਾਮਾਨ ਜਮ੍ਹਾਂ ਚਾ ਜੰਗ ਦਾ ਆਨ ਅਪਾਰ ਹੋਯਾ
ਰੋਹ ਚੜ੍ਹਿਆ ਸਭਨਾਂ ਵਾਂਗ ਸ਼ੇਰਾਂ ਸਾਰਾ ਖਾਲਸਾ ਤਯਾਰ ਬਰਤਯਾਰ ਹੋਯਾ
ਜੰਗ ਕਰਾਂਗੇ ਮੁਲਕ ਨ ਦੇਵਾਂਗੇ ਜੀ ਥਾਉਂ ਥਾਈ ਏਹਖਯਾਲ ਸੀ ਜ਼ਾਹਰ ਹੋਯਾ
ਅਗ ਭੜਕ ਉਠੀ ਕਰਤਾਰ ਸਿੰਘਾ ਬੁਝ ਗਈ ਜਾਂ ਦਿਆਲ ਕਰਤਾਰ ਹੋਯਾ

ਸਰਕਾਰ ਖਾਲਸੇ ਤੋਂ ਵਕੀਲਾਂ ਨੇ ਸਰਕਾਰ ਕੰਪਨੀ ਨਾਲ ਸੁਲ੍ਹਾ ਕਰਨੀ ਮਨਜ਼ੂਰ ਕਰਵਾ ਲੈਣੀ

ਹੋ ਪਈਆਂ ਤਿਆਰੀਆਂ ਜੰਗ ਦੀਆਂ ਜੋਸ਼ ਦਿਲਾਂ ਦੇ ਵਿਚ ਸਮਾਯਾ ਜੀ
ਵਿਚ ਪੈ ਵਿਚੋਲਿਆਂ ਅਕਲ ਮੰਦਾ ਏਸ ਅੱਗ ਦੇ ਤਈਂ ਬੁਝਾਯਾ ਜੀ
ਫਤੇ ਸਿੰਘ ਜਿਹਾਂ ਬੈਠ ਦਾਨਿਆਂ ਨੇ ਮਹਾਰਾਜ ਦੇ ਤਈਂ ਸਮਝਾਯਾ ਜੀ
ਹੈ ਜੰਗ ਦੇ ਨਾਲੋਂ ਸਲੂਕ ਚੰਗਾ ਮੇਲ ਰਖਣਾ ਹੀ ਚੰਗਾ ਆਯਾ ਜੀ
ਨਾਲੇ ਬਿਗੜ ਗਏ ਰਾਜੇ ਫੂਲਕੇ ਨੇ ਅਧਾ ਜ਼ੋਰ ਹੋ ਗਿਆ ਸੁਣਾਯਾ ਜੀ
ਮੁਲਕ ਬਹੁਤ ਪਿਆ ਫਤੇ ਕਰਨ ਲਈ ਕਾਬਲ ਅਤੇ ਕਸ਼ਮੀਰ ਗਿਣਾਯਾ ਜੀ
ਪਹਿਲਾਂ ਓਸ ਤਾਈਂ ਫਤੇ ਕਰ ਲਵੋ ਦੇਖਾ ਜਾਊ ਜੋ ਰਬ ਨੂੰ ਭਾਯਾ ਜੀ
ਕੌਮ ਨੂੰ ਅੰਗਰੇਜ਼ਾਂ ਦੀ ਬਹੁਤ ਚੰਗੀ ਸਚੇ ਸੁਖਨ ਦੇ ਹੈਨ ਅਜ਼ਮਾਯਾ ਜੀ
ਅੰਗ ਦੋਸਤੀ ਦਾ ਚੰਗਾ ਪਾਲਦੇ ਨੇ ਕਈਆਂ ਨਾਲ ਹੈ ਪਾਲ ਦਿਖਾਯਾ ਜੀ
ਏਹਨਾਂ ਨਾਲ ਸਲੂਕ ਤੋਂ ਬਹੁਤ ਫੈਦਾ ਜੰਗ ਕਰਨ ਨ ਅਸਾਂ ਨੂੰ ਭਾਯਾ ਜੀ
ਹੋਰ ਬਹੁਤ ਨਫੇ ਨੁਕਸਾਨ ਕਹਿਕੇ ਮਹਾਰਾਜ ਦਾ ਜੋਸ਼ ਮਿਟਾਯਾ ਜੀ
ਮੇਲ ਦੋਹਾਂ ਸਰਕਾਰ ਦਾ ਹੋ ਜਾਵੇ ਏਹ ਪਕ ਪਕਾ ਠਹਿਰਾਯਾ ਜੀ
ਸ਼ਰਤਾਂ ਕਰ ਮਨਜ਼ੂਰ ਮਹਾਰਾਜ ਲਈਆਂ ਪਰ ਫੌਜ ਨੂੰ ਨਾ ਸੁਖਾਯਾ ਜੀ
ਦੰਦ ਰਹੇ ਪੀਂਹਦੇ ਹਰੀ ਸਿੰਘ ਜੇਹੇ ਕੀਤਾ ਫੈਸਲਾ ਕਿਨੇ ਉਲਟਾਯਾ ਜੀ
ਅੰਤ ਮੇਲ ਹੋਣਾ ਮਨਜ਼ੂਰ ਹੋਯਾ ਇਕ ਅਹਿਦਨਾਮਾ ਲਿਖਵਾਯਾ ਜੀ

ਫੌਜਾਂ ਲਈਆਂ ਹਟਾ ਕਰਤਾਰ ਸਿੰਘਾ ਕਬਜਾ ਪਾਰਲਾ ਸਭ ਉਠਾਯਾ ਜੀ

ਵੈਸਾਖ ੧੮੬੬ ਨੂੰ ਦੋਹਾਂ ਸਰਕਾਰਾਂ ਵਿਚ ਅਹਿਦਨਾਮਾ ਲਿਖਿਆ ਜਾਣਾ

ਹੱਦ ਬੰਨ੍ਹਾ ਸਤਲੁਜ ਮੁਕੱਰਰ ਹੋਯਾ ਰੈਹ ਗਿਆ ਕੋਈ ਰੌਂਦ ਰਲਾਇ ਨਾਹੀਂ
ਏਹ ਐਹਦਨਾਮਾ ਲਿਖਵਾਯਾ ਗਿਆ ਸ਼ਰਤਾਂ ਲਿਖੀਆਂ ਕੋਈ ਤੁੜਾਏ ਨਾਹੀਂ
ਪੈਹਲੀ ਏਹ ਸਤਲੁਜ ਤੋਂ ਬਾਏ ਪਾਸੇ ਮਹਾਰਾਜ ਕੋਈ ਦਖਲ ਠੈਹਰਾਏ ਨਾਹੀਂ
ਏਸ ਤਰ੍ਹਾਂ ਸਤਲੁਜ ਤੋਂ ਦਾਹਨੀ ਤਰਫ ਗਵਰਮਿੰਟ ਕੋਈ ਹੱਕ ਜਮਾਏ ਨਾਹੀਂ
ਪੱਕੀ ਦੋਸਤੀ ਅਜ ਤੋਂ ਕਾਇਮ ਹੋਈ ਫਰਕ ਏਸ ਦੇ ਵਿਚ ਕੋਈ ਪਾਏ ਨਾਹੀਂ
ਇਕ ਦੂਸਰੇ ਦਾ ਮਦਦ ਗਾਰ ਰਹਿਣਾ ਘਾਟਾ ਕਿਸੇ ਨੂੰ ਕੋਈ ਪੁਚਾਏ ਨਾਹੀਂ
ਵਾਹ ਖੂਬ ਦਨਾਈ ਦੀ ਸੋਚ ਸੋਚੀ ਅਕਲਮੰਦ ਫਸਾਦ ਵਧਾਏ ਨਾਹੀਂ
ਹੋਈ ਦੋਸਤੀ ਕਾਇਮ ਕਰਤਾਰ ਸਿੰਘਾ ਮੁੜ ਵੈਰ ਦੀ ਵਗੀ ਹਵਾਏ ਨਾਹੀਂ

ਤਥਾ

ਸ਼ਰਤਾਂ ਦੂਹੀਂ ਧਿਰੀ ਮਨਜ਼ੂਰ ਹੋਈਆਂ ਪੈਰ ਇਨ੍ਹਾਂ ਤੋਂ ਬਾਹਰ ਹੁਣ ਧਰੇਗਾ ਜੋ
ਝੂਠਾ ਹੋਵੇਗਾ ਓਹ ਜਹਾਨ ਅੰਦਰ ਕੀਤੇ ਆਪਣੇ ਦਾ ਦੁਖ ਜਰੇਗਾ ਜੋ
ਬਰਖਿਲਾਫ ਲਿਖੇ ਅਹਿਦਨਾਮੇ ਦੇ ਜੀ ਪਹਿਲਾਂ ਕੁਝ ਵਧੀਕੀ ਕਰੇਗਾ ਜੋ
*ਡੰਨ ਤਿੰਨ ਕਰੋੜ ਕਰਤਾਰ ਸਿੰਘਾ ਏਸ ਅਹਿਦਨਾਮੇ ਮੂਜਬ ਭਰੇਗਾ ਜੋ

ਵਾਕ ਕਵੀ

ਬਣੀ ਦੋਸਤੀ ਦੋਹਾਂ ਸਰਕਾਰਾਂ ਦੀ ਜੀ ਦੋਹਾਂ ਧਿਰਾਂ ਨੇ ਫੇਰ ਨਿਬਾਹੀ ਚੰਗੀ
ਆਪੋ ਵਿਚ ਰਿਹਾ ਬਣਾ ਪਿਆਰਬਣਿਆ ਰਖੀ ਦਿਲਾਂ ਦੇ ਵਿਚਸਫਾਈ ਚੰਗੀ
ਮਿਲਦੇ ਰਹੇ ਆ, ਆ ਅੰਗਰੇਜ਼ ਅਫਸਰ ਲੜੀ ਪਿਆਰ ਦੀ ਗੁੰਦ ਵਖਾਈ ਚੰਗੀ
ਖਾਸ ਦੇਸ ਦੇ ਲਈ ਕਰਤਾਰ ਸਿੰਘਾ ਗੱਲ ਬਨ ਗਈ ਸੁਖਦਾਈ ਚੰਗੀ

ਪਾਰਲੀਆਂ ਫੌਜਾਂ ਮਹਾਰਾਜੇ ਨੇ ਬੁਲਾ ਲੈਣੀਆਂ

ਸਿਰੋਪਾ ਵਕੀਲ ਨੂੰ ਦੇ ਕਰਕੇ ਨਾਲ ਖੁਸ਼ੀ ਦੇ ਵਿਦਾ ਕਰਾਯਾ ਜੀ
ਏਸ ਫੈਸਲੇ ਤੋਂ ਸਿੰਘਾਂ ਸਾਰਿਆਂ ਨੇ ਗੁਸੇ ਹੋਕੇ ਬੁਰਾ ਮਨਾਯਾ ਜੀ

---

*ਇਸ ਸ਼ਰਤ ਦਾ ਜਿਕਰ ਲੋਕਾਂ ਦੀ ਜਬਾਨੀ ਯਾ ਰਾਜ ਖਾਲਸਾ ਪਹਿਲਾ ਰਚਿਤ ਭਾਈ ਗਿਆਨ ਸਿੰਘ ਜੀ ਵਿਚ ਹੈ ਹੋਰ ਕਿਸੇ ਨਹੀਂ ਲਿਖਿਆ।

ਮੂਲਕ ਪਾਰ ਦਾ ਜਿਤਿਆ ਛਡ ਦੇਣਾ ਸੂਰਬੀਰਾਂ ਨੂੰ ਮੂਲ ਨ ਭਾਯਾ ਜੀ
ਜੰਗ ਕਰਨਾ ਨਾਲ ਅੰਗ੍ਰੇਜ਼ ਦੇ ਜਾ ਬਹੁਤ ਵਾਰ ਸਰਦਾਰਾਂ ਸੁਨਾਯਾ ਜੀ
ਮੰਨੀ ਕਿਸੇ ਦੀ ਫੇਰ ਸਰਕਾਰ ਨੇ ਨਾਂਹ ਕਬਜ਼ਾ ਪਾਰ ਦਾ ਤੁਰਤ ਉਠਾਯਾ ਜੀ
ਖਾਲੀ ਕਰ ਦਿਤੇ ਥਾਓਂ ਥਾਈਂ ਕਿਲੇ ਸਾਰੀ ਫੌਜ ਹੈ ਪਿਛਾਂ ਬੁਲਾਯਾ ਜੀ
ਪਕੀ ਦੋਸਤੀ ਦੋਹਾਂ ਸਰਕਾਰਾਂ ਨੇ ਕਰ ਸਮਾਂ ਨਾਲ ਅਰਾਮ ਨਭਾਯਾ ਜੀ
ਫਿਕ ਪਿਆ ਨ ਫੇਰ ਕਰਤਾਰ ਸਿੰਘਾ ਦਿਨੋ ਦਿਨ ਪਿਆਰ ਵਧਾਯਾ ਜੀ

੧੮੬੬ ਬਿ: ਨੂੰ ਮਹਾਰਾਜ ਦਾ ਕਿਲ੍ਹੇ ਕਾਂਗੜੇ ਤੇ ਕਬਜ਼ਾ ਹੋਣਾ

ਅਮਰ ਸਿੰਘ ਜਰਨੈਲ ਜੋ ਗੋਰਖਾ ਸੀ ਜ਼ੋਰ ਉਸ ਬਹੁਤ ਮੁੜ ਪਾ ਲਿਆ
ਰਾਜੇ ਜਿਤ ਪਹਾੜ ਦੇ ਲਏ ਉਸ ਨੇ ਦੇਸ ਉਨ੍ਹਾਂ ਦਾ ਬਹੁਤ ਦਬਾ ਲਿਆ
ਕੂਲੂ, ਮੰਡੀ, ਸੁਕੇਤ ਤੇ ਜਿਤ ਚੰਬਾ ਕਿਲੇ ਕਾਂਗੜੇ ਨੂੰ ਘੇਰਾ ਪਾ ਲਿਆ
ਤੰਗ ਪੈ ਰਾਜੇ ਸੰਸਾਰ ਚੰਦ ਨੇ ਮਹਾਰਾਜ ਨੂੰ ਤੁਰਨ ਬੁਲਾ ਲਿਆ
ਕਢ ਦਿਹੋ ਨਪਾਲੀਏ ਦੇਸ ਵਿਚੋਂ ਕਿਲਾ ਕਾਂਗੜਾ ਦਿਆਂ ਸੁਨਾ ਲਿਆ
ਏਹ ਸੁਣਕੇ ਝਟ ਮਹਾਰਾਜ ਨੇ ਜੀ ਆਖ ਵਾਹਿਗੁਰੂ ਕਦਮ ਉਠਾ ਲਿਆ
ਓਧਰ ਮੁੜ ਰਾਜੇ ਨਾਲ ਗੋਰਖੇ ਦੇ ਏਹ ਅਹਿਦ ਪੈਮਾਨ ਠਹਿਰਾ ਲਿਆ
ਬਾਕੀ ਝਟ ਦਿਓ ਸਾਰਾ ਦੇਸ ਮੇਰਾ ਕਿਲ੍ਹਾ ਸਾਂਭ ਲੌ ਪਕ ਪਕ ਲਿਆ
ਏਹ ਖਬਰ ਸਰਕਾਰ ਨੂੰ ਹੋਈ ਸਾਰੀ ਚੇਹਰਾ ਗੁਸੇ ਦੇ ਵਿਚ ਵਟਾ ਲਿਆ
ਧਾਵਾ ਖਾਲਸੇ ਦਾ ਕਰਵਾ ਦਿਤਾ ਕਿਲ੍ਹਾ ਦੋਹਾਂ ਦੇ ਪਾਸੋਂ ਛਡਾ ਲਿਆ
ਕੀਤੇ ਧਕ ਨੇਪਾਲੀਏ ਪਾਰ ਨਦੀਓਂ ਲੁਟ ਮਾਲ ਭੀ ਬੇ ਬਹਾ ਲਿਆ
ਮਾਲ ਕੋਟ, ਬਸੌਲੀ ਤੇ ਜਸ ਰੋਟਾ ਨੂਰ ਪੁਰ ਚੰਬਾ ਭੀ ਨਿਵਾ ਲਿਆ
ਸ਼ਾਹਪੁਰ, ਹੁਲੰਦ ਤੇ ਵੱਟਲਾ ਭੀ ਝੰਡਾ ਮੰਡੀ ਕਹਿਲੂਰ ਝੁਕਾ ਲਿਆ
ਕੂਲੂ, ਸੀਬਾ, ਜਮੂਰਨ, ਦਤਾਰ ਪੂਰਾ ਤੇ ਸੁਕੇਤ ਹੈ ਫੜ ਝੁਕਾ ਲਿਆ
*ਤਾਬੇਦਾਰੀਆਂ ਸਭ ਨੇ ਮੰਨ ਲਈਆਂ ਅਗੋਂ ਵਾਸਤੇ ਲਿਖ ਲਿਖਾ ਲਿਆ
ਦੇਸਾ ਸਿੰਘ ਸਰਦਾਰ ਮਜੀਠੀਏ ਨੂੰ ਸੂਬਾ ਏਸ ਪਾਸੇ ਦਾ ਬਨਾ ਲਿਆ

*ਕਿਲੇ ਕਾਂਗੜੇ ਵਿਚ ਭਾਰਾ ਦਰਬਾਰ ਕੀਤਾ ਗਿਆ ਜਿਸ ਵਿਚ ਸਭ ਪਹਾੜੀਏ ਰਾਜੇ ਕੱਠ ਹੋਏ ਤੇ ਸਰਕਾਰ ਖਾਲਸ ਦੀ ਤਾਬੇਦਾਰੀ ਮੰਨ ਲਈ।

ਓਹਨੂੰ ਕਾਂਗੜੇ ਛਡ ਕਰਤਾਰ ਸਿੰਘਾ ਆਪ ਪਿਛਾਂ ਨੂੰ ਰੁਖ ਭਵਾ ਲਿਆ

ਜੰਮੂ ਦਾ ਫ਼ਤੇ ਹੋਣਾ

ਫਗਣ ਆਯਾ ਛਿਆਨਵੇਂ ਸਾਲ ਦਾ ਜਾਂ ਭਵਾਨੀ ਦਾਸਨੂੰ ਏਹ ਫਰਮਾਨ ਹੋਯਾ
ਜੰਮੂ ਫਤੇ ਕਰ ਆਪਣਾ ਕਰੋ ਕਬਜਾ*ਡੀਡੋ ਤਾਈਂ ਪਕੜੋਏਹ ਬਿਆਨ ਹੋਯਾ
ਓਸੇ ਵਕਤ ਲੈ ਕੇ ਫੌਜ ਤੋਪਖਾਨਾਂ ਗਿਰਦ ਜੰਮੂ ਦੇ ਜਾਂ ਦਿਵਾਨ ਹੋਯਾ
ਡੀਡੋ ਕੁਝ ਕੁ ਦਿਨ ਤਾਂ ਖੂਬ ਲੜਿਆ ਲਾਂਭੇ ਅੰਤ ਨੂੰ ਲੈ ਕੇ ਜਾਨ ਹੋਯਾ
ਕਬਜ਼ਾ ਜੰਮੂ ਤੇ ਕਰ ਬਠਾਯ ਠਾਨਾ ਭਵਾਨੀ ਦਾਸ ਹਾਜ਼ਰ ਝਟ ਆਨ ਹੋਯਾ
ਮੁੜ ਚੜੇ ਵਿਸਾਖ ਕਰਤਾਰ ਸਿੰਘਾ ਹੋਰ ਪਾਸੇ ਸਰਕਾਰ ਦਾ ਧਿਆਨ ਹੋਯਾ

ਸਰਕਾਰ ਨੇ ਵਜ਼ੀਰ ਬਾਦ ਤੇ ਹਥ ਮਾਰਨਾ

ਜੋਧ ਸਿੰਘ ਵਜੀਰਾਬਾਦ ਵਾਲਾ ਛਡ ਦੁਨੀਆਂ ਨੂੰ ਵਸ ਕਾਲ ਹੋਯਾ
ਮਹਾਰਾਜ ਨੇ ਓਧਰੇ ਕੂਚ ਕੀਤਾ ਮਾਲ ਮੁਲਕ ਦੇ ਲੈਣ ਦਾ ਖਯਾਲ ਹੋਯਾ
ਗੰਡਾ ਸਿੰਘ ਬੇਟਾ ਜੋਧ ਸਿੰਘ ਦਾ ਸੀ ਡਰ ਓਸਦੇ ਦਿਲ ਕਮਾਲ ਹੋਯਾ
ਇਕ ਲਖ ਨਜ਼ਰਾਨੇ ਦਾ ਲੈ ਮਿਲਿਆ ਜੋੜੇ ਹਥ ਤੇ ਬਹੁਤ ਘਿਗਿਆਲ ਹੋਯਾ
ਅਗੋਂ ਵਾਸਤੇ ਈਨ ਮਨਜ਼ੂਰ ਕੀਤੀ ਮਹਾਰਾਜ ਦਾ ਚਿਤ ਦਿਆਲ ਹੋਯਾ
ਸਿਰੋਪਾ ਦੇ ਕਰ ਕਰਤਾਰ ਸਿੰਘਾ ਹੁਕਮ ਕੂਚ ਅਗੇ ਤਤਕਾਲ ਹੋਯਾ

ਸਾਹਿਬ ਸਿੰਘ ਗੁਜਰਾਤੀਏ ਤੇ ਸਰਕਾਰ ਨੇ ਚੜ੍ਹਾਈ ਕਰਨੀ

ਵਜ਼ੀਰਾਬਾਦੋਂ ਹੋ ਸਿਧੇ ਗੁਜਰਾਤ ਵਲੇ ਸਾਹਿਬ ਸਿੰਘ ਵਾਲਾ ਕੰਡਾ ਕਡਨੇ ਨੂੰ
ਏਹ ਭੀ ਜ਼ੋਰ ਵਾਲਾ ਪਾਸ ਵਸਦਾ ਸੀ ਚੜ੍ਹ ਪਏ ਓਹਦਾ ਫਾਹ ਵਢਨੇ ਨੂੰ
ਓਸ ਭਜ ਜਲਾਲ ਪੁਰ ਜਾ ਵੜਿਆ ਕਦੋਂ ਏਹ ਚਾਹੁੰਦੇ ਪਿਛਾ ਛਡਨੇ ਨੂੰ
ਘੇਰਾ ਜਾ ਪਾਇਆ ਕਰਤਾਰ ਸਿੰਘਾ ਤੋਪ ਡਾਹੀ ਕੁਪਤ ਦੇ ਅਡਨੇ ਨੂੰ

ਸਾਹਿਬ ਸਿੰਘ ਦਾ ਕਿਲ੍ਹੇ ਮੰਗਲਾ ਵਿਚ ਜਾ ਵੜਨਾ ਤੇ ਸਰਕਾਰ ਨੇ ਪਿਛਾ ਕਰਨਾ
ਅਤੇ ਸਰਕਾਰ ਦੀ ਭੂਆ "ਰਾਜ ਕੌਰ" ਨੇ ਉਨ੍ਹਾਂ ਨੂੰ ਵਰਜਣਾ

ਤੰਗ ਪੈ ਜਲਾਲਪੁਰ ਜੱਟਾਂ ਵਿਚੋਂ ਵੜਿਆ ਮੰਗਲਾਂ ਦੇ ਕਿਲੇ ਜਾ ਕੇ ਜੀ
ਮਹਾਰਾਜ ਖੁਸ਼ਾਬ ਬਾਂਹ ਹੋ ਕਰਕੇ ਚਲੇ ਓਧਰ ਵਾਗ ਉਠਾ ਕੇ ਜੀ
ਰਾਜ ਕੌਰ ਸਰਕਾਰ ਦੀ ਭੂਆ ਹੈ ਸੀ ਓਸ ਲਿਖਯਾ ਖਤ ਬਨਾ ਕੇ ਜੀ

*ਡੀਡੋ ਸਿੰਘ ਡੋਗਰਾ ਧਾੜਵੀ ਸੀ ਅਤੇ ਡੁਗਰ ਵਿਚ ਉਸ ਦਾ ਬੜਾ ਜ਼ੋਰ ਸੀ ਤੇ ਬਹੁਤ ਸਾਰੇ ਡੋਗਰੇ ਰਾਜਪੂਤ ਓਸ ਦੇ ਨਾਲ ਮਿਲ ਕੇ ਲੁਟ ਮਾਰ ਕਰਦੇ ਸਨ ।

ਵਾਰੀ ਜਾਂ ਭਤੀਜਿਆ ਹਥ ਸਾਡੇ ਠੂਠਾ ਛਡਨਾ ਹਈ ਪਕੜਾ ਕੇ ਜੀ
ਜਦ ਤਕ ਜਿਉਂਦੀ ਸ਼ਰਮ ਕਰ ਤੂੰ ਤੇਰੀ ਭੂਆ ਹਾਂ ਸਚ ਦਿਲ ਲਾ ਕੇ ਜੀ
ਮੇਰੇ ਪਿਛੋਂ ਵਾਰੀ ਜਾਂ ਸਦਕੇ ਭਾਣਾਂ ਕਰ ਲਈਂ ਵਜ ਵਜਾ ਕੇ ਜੀ
ਏਹ ਪ੍ਰਗਨਾ ਤਾਂ ਹੁਣ ਰਹਿਣ ਦੇ ਤੂੰ ਪਿਛਾਂ ਮੁੜ ਜਾਹ ਵਾਗ ਭਵਾ ਕੇ ਜੀ
ਓਹਦਾ ਛਡ ਖਹਿੜਾ ਕਿਲੇ ਕੱਛੀ ਦੇ ਤੇ ਧਾਵਾ ਕਰ ਦਿਤਾ ਜ਼ੋਰ ਪਾ ਕੇ ਜੀ
ਕਿਲ੍ਹਾ ਫਤੇ ਕਰਕੇ ਫਤੇ ਖਾਂ ਦਿਤਾ ਭੇਜ ਕਾਂਹ ਝੇ ਕੈਦ ਕਰਾ ਕੇ ਜੀ
ਸਾਹੀਵਾਲ, ਖੁਸ਼ਾਬ ਦੇ ਕਿਲੇ ਵਲੇ ਅਤਰ ਸਿੰਘ ਧਾਰੀ ਨੂੰ ਚੜ੍ਹਾ ਕੇ ਜੀ
ਓਹ ਭੀ ਦੋਵੇਂ ਕਿਲੇ ਫਤੇ ਕਰ ਲਏ ਓਸੇ ਪਾਸ ਤੇ ਤ੍ਰਹਿਤ ਠਹਿਰਾ ਕੇ ਜੀ
ਮੁੜੇ ਪਿਛਾਂ ਨੂੰ ਫੇਰ ਕਰਤਾਰ ਸਿੰਘਾ ਦੂਰ ਦੂਰ ਤਕ ਧਮਾ ਪੈਨਾ ਕੇ ਜੀ

ਗੁਜਰਾਤ ਦਾ ਕਾਰਦਾਰ ਅਜ਼ੀਜ ਦੀਨ ਦੇ ਭਰਾ ਨੂੰ ਬਨਾਉਣਾ

ਜਲਾਲ ਪੁਰੋਂ ਹੀ ਭੇਜ ਅਜ਼ੀਜ ਦੀਨ ਨੂੰ ਗੁਜਰਾਤ ਦਾ ਕਿਲ੍ਹਾ ਸੰਭਾਲਿਆ ਜੀ
ਸਾਹਿਬਸਿੰਘ ਦੀ ਫੌਜਇਕਦਿਨ ਲੜੀ ਏਸ ਅਕਲਦਾ ਫੰਦ ਚਲਾ ਲਿਆ ਜੀ
ਪਾੜ ਲਏ ਵਿਚੋਂ ਕਾਰਦਾਰ ਕਸੀ ਧਕ ਫੌਜ ਨੂੰ ਬਾਹਰ ਨਿਕਾਲਿਆ ਜੀ
ਮਾਲ ਮੁਲਕ ਖਜ਼ਾਨਾ ਸੀ ਸਾਂਭ ਲਿਆ ਭੂਆ ਹੋਰਾਂ ਦੇ ਘਰ ਨੂੰ ਗਾਲਿਆ ਜੀ
ਅਜ਼ੀਜ ਦੀਨ ਤੇ ਹੋ ਸਰਕਾਰ ਖੁਸ਼ੀ ਓਹਦੇ ਭਾਈ ਨੂੰ ਓਥੇ ਬਠਾ ਲਿਆ ਜੀ
ਲਾਹ ਸਾਕ ਦੇ ਸਕ ਕਰਤਾਰ ਸਿੰਘਾਗੈਰ ਆਦਮੀ ਦਾ ਕੁਨਬਾ ਪਾ ਲਿਆ ਜੀ

ਸ਼ਾਹ ਜ਼ਮਾਨ ਕਾਬਲ ਦੇ ਬਾਦਸ਼ਾਹ ਦਾ ਆਉਣਾ ਅਤੇ ਤਲਾ ਰੰਗ
ਭਿੰਬਰ ਸਰਕਾਰ ਨੇ ਫਤ ਕਰਨਾ

ਏਸੇ ਸਮੇਂ ਵਕੀਲ ਨੇ ਪਹੁੰਚ ਕੇ ਜੀ ਹੌਲਨਾਕ ਏਹ ਹਾਲ ਸੁਨਾਯਾ ਏ
ਬਾਦਸ਼ਾਹ ਕਾਬਲ ਸ਼ਾਹਜ਼ਮਾਨ ਔਂਦਾ ਗਰਦਸ਼ ਦਿਨਾਂ ਦੀਬਹੁਤ ਸਤਾਯਾ ਏ
ਵਜ਼ੀਰ ਫਤੇ ਮੁਹੰਮਦ ਖਾਂ ਪਾਪੀ ਕਹਿਰ ਓਸਦੇ ਨਾਲ ਕਮਾਯਾ ਏ
ਕਢ ਅਖੀਆਂ ਵਿਚ ਨਚੋੜ ਨਿੰਬੂ ਅੰਨਾ ਕਰਕੇ ਤਖਤ ਤੋਂ ਲਾਹਿਆ ਏ
ਸ਼ਾਹ ਦੁਖੀ ਹੋ ਜਾਨ ਬਚਾਉਣ ਲਈ ਸ਼ਰਨ ਆਪਦੀ ਨਠ ਕੇ ਆਯਾ ਏ
ਜਿਸਮ ਕੰਬਿਆ ਸੁਣ ਸਰਕਾਰ ਦਾ ਜੀ ਰੋ ਪਏ ਅਖੀਂ ਨੀਰ ਛਾਯਾ ਏ
ਰਹਿਮ ਆ ਗਿਆ ਸ਼ਾਹ ਦੇ ਹਾਲ ਉਤੇ ਹੇ ਵਾਹਿਗੁਰੂ! ਆਖ ਸੁਨਾਯਾ ਏ

ਲਾਯਾ ਰੋਜ਼ ਦਾ ਖਰਚ ਪੰਜਾਹ ਦਮੜੇ ਰੌਲ ਪਿੰਡੀ ਦੇ ਵਿਚ ਠਹਿਰਾਯਾ ਏ
ਭਿੰਬਰ ਵਾਲੇ ਨਵਾਬ ਸੁਲਤਾਨ ਖਾਂ ਤੋਂ ਅਜ਼ੀਜ ਦੀਨ ਦੇ ਤਈਂ ਚੜ੍ਹਾਯਾ ਏ
ਤਲਾਰੰਗ ਨੂੰ ਆਪ ਜਾ ਘੇਰ ਲਿਆ ਓਹਨਾਂ ਹੋ ਤਕੜੇ ਜੰਗ ਪਾਯਾ ਏ
ਸੈਦਨਸ਼ਾਹ ਦੇ ਚੋਹੇ ਦਾ ਪਾਣੀ ਸੀ ਜੋ ਬਾਹਰੋਂ ਬੰਦ ਸਰਕਾਰ ਕਰਾਯਾ ਏ
ਸ਼ਹਿਰ ਵਿਚ ਪਾਣੀ ਹੋਰ ਕਿਤੇ ਨ ਸੀ ਗਜ਼ਬ ਭਾ ਪਠਾਨਾਂ ਦੇ ਆਯਾ ਏ
ਦਿਨ ਅਠਵੇਂ ਚਾਰ ਹਜ਼ਾਰ ਦੇ ਕੇ ਈਨ ਮੰਨ ਕੇ ਪਲਾ ਛੁਡਾਯਾ ਏ
ਓਧਰ ਭਿੰਬਰ, ਪਲਵਲ ਕਰਤਾਰ ਸਿੰਘਾ ਜ਼ੋਰ ਕਰ ਅਜ਼ੀਜ਼ ਦੀਂ ਆਯਾ ਏ

ਸ਼ਾਹ ਜ਼ਮਾਨ ਦੇ ਭਾਈ ਸ਼ਾਹ ਸੁਜਾਹ ਦਾ ਆਉਣਾ

ਮਹਾਰਾਜ ਤਾਂ ਅਜੇ ਖਸ਼ਾਬ ਹੀ ਸਨ ਸ਼ਾਹ ਸੁਜਾਹ ਭੀ ਤਖਤ ਖੁਹਾ ਆਯਾ
ਹਾਰ ਖਾ ਵਜ਼ੀਰਾਂ ਤੋਂ ਨਠ ਆਯਾ ਮਹਾਰਾਜ ਦੀ ਆਸ ਤਕਾ ਆਯਾ
ਮਹਾਰਾਜ ਨੂੰ ਆਨ ਖੁਸ਼ਾਬ ਮਿਲਿਆ ਜ਼ਰ ਜ਼ੇਵਰਾਂ ਨਾਲ ਲਦਾ ਆਯਾ
ਬਾਰਾਂ ਸੌ ਮਹਿਮਾਨ ਨਿਵਾਜ਼ੀ ਦਾ ਦੇ, ਕੀਤਾ ਮਾਨ ਓਹ ਦਿਲ ਠਹਿਰਾ ਆਯਾ
ਵਿਦਾ ਹੋ ਕੇ ਮੁੜ ਸਰਕਾਰ ਪਾਸੋਂ ਰਾਵਲ ਪਿੰਡੀ ਓਸ ਪਾਸ ਭਰਾ ਆਯਾ
ਖੇਲ ਰਬ ਬੇਅੰਤ ਕਰਤਾਰ ਸਿੰਘਾ ਕਿਸੇ ਤਾਈਂ ਭੀ ਨ ਇੰਤਹਾ ਆਯਾ

ਸਰਕਾਰ ਖਾਲਸੇ ਤੇ ਸ਼ਾਹ ਜ਼ਮਾਨ ਦੀ ਮੁਲਾਕਾਤ

ਸਰ ਕਰ ਕੇ ਏਧਰੋਂ ਦੇਸ ਤਾਈਂ ਰਾਵਲ ਪਿੰਡੀ ਦੇ ਵਲ ਧਿਆਨ ਕੀਤਾ
ਅਗੋਂ ਵਾਖੀਆਂ ਸ਼ਾਹ ਜ਼ਮਾਨ ਮਿਲਯਾ ਮਹਾਰਾਜ ਨੇ ਬਹੁਤ ਹੀ ਮਾਨ ਕੀਤਾ
ਓਹਦੇ ਹਾਲ ਤੇ ਵੇਖਕੇ ਰਹਿਮ ਆਯਾ ਬਖਸ਼ੀਂ ਵਾਹਿਗੁਰੂ ਵਿਰਦ ਜਬਾਨ ਕੀਤਾ
ਭੇਰਾ, ਸੱਠ ਹਜਾਰ ਦਾ ਪਰਗਨਾ ਸੀ ਦੇ ਕੇ ਬਾਦਸ਼ਾਹ ਦਾ *ਸਨਮਾਨ ਕੀਤਾ
ਸ਼ਾਹ ਉਜੜੇ ਤਈਂ ਵਸਾ ਦਿਤਾ ਇਕ ਤਲਕੇ ਦਾ ਹੁਕਮਰਾਨ ਕੀਤਾ
ਆਪ ਆਨ ਲਾਹੌਰ ਕਰਤਾਰ ਸਿੰਘਾ ਬਹੁਤ ਆਜਜਾਂ ਨੂੰ ਪੁਨਦਾਨ ਕੀਤਾ

---

*ਧੰਨ ਮਹਾਰਾਜ ਜੀ ਜੋ ਦੁਸਮਨਾਂ ਨਾਲ ਭੀ ਏਹ ਸਲੂਕ ਕਰਦ ਸਨ, ਪਰੰਤੂ ਜੇ ਕਦੇ ਕੋਈ ਸਿਖ ਯਾ ਹਿੰਦੂ ਰਾਜਾ ਏਸ ਤਰ੍ਹਾਂ ਕਾਬਲੀਆਂ ਪਾਸ ਜਾਂਦਾ, ਤਾਂ ਓਸ ਨਾਲ ਭੀ ਉਹ ਏਸ ਤਰ੍ਹਾਂ ਦਾ ਹੀ ਸਲੂਕ ਕਰਦੇ ?

ਸਰਕਾਰ ਖਾਲਸੇ ਨੇ ਜਾਲੰਧਰ ਤੇ ਫੌਜ ਚੜ੍ਹਾਉਣੀ

ਆਈ ਖਬਰ*ਬੁਧ ਸਿੰਘ ਫੈਜ਼ਲਾਪੁਰੀਆ ਉਹਖ਼ਾਜ ਸਰਕਾਰ ਦਾ ਤਾਰਦਾ ਨਹੀਂ
ਆਕੀ ਹੋ ਜਾਲੰਧਰ ਦੇ ਵਿਚ ਬੈਠਾ ਖੌਫ ਕਰਦਾ ਰਤੀ ਸਰਕਾਰ ਦਾ ਨਹੀਂ
ਓਹਦਾ ਅਦਬ ਮਹਾਰਾਜ ਸੀ ਬਹੁਤ ਕਰਦੇ ਓਹ ਰੱਖਦਾ ਡਰ ਦਰਬਾਰ ਦਾ ਨਹੀਂ
ਹੋਯਾ ਹੁਕਮ ਓਹਨੂੰ ਸਮਝਾਵਨੇ ਦਾ ਚੰਗਾ ਫਲ ਹੁੰਦਾ ਹੰਕਾਰ ਦਾ ਨਹੀਂ
ਮੁਹਕਮਚੰਦ ਫਤੇ ਸਿੰਘ ਆਹਲੂਵਾਲਾ ਜਾ ਕਹਿਣ ਤੂੰ ਕਯੋਂ ਵਿਚਾਰਦਾ ਨਹੀਂ
ਜੋਧ ਸਿੰਘ ਜਾਵੇ ਤੀਜਾ ਰਾਮਗੜ੍ਹੀਆ ਪੁਛੇ ਕਿਉਂ ਖਿਰਾਜ ਉਹ ਤਾਰਦਾ ਨਹੀਂ
ਸਿਧਾ ਹੋ ਜਾ ਓਹਨੂੰ ਕਹਿ ਦੇਣਾ ਤੇਰਾ ਕੋਈ ਭੀ ਕੁਝ ਵਿਗਾੜਦਾ ਨਹੀਂ
ਹੱਥ ਵੇਖਿਆ ਬਿਨਾਂ ਕਰਤਾਰ ਸਿੰਘਾ ਐਵੇਂ ਖੌਫ ਕੋਈ ਮਨ ਧਾਰਦਾ ਨਹੀਂ

ਜਾਲੰਧਰ ਨੂੰ ਲਾਹੌਰ ਦਰਬਾਰ ਨਾਲ ਮੇਲ ਲੈਣਾ

ਏਹਨਾਂ ਜਾਂ ਜਾਲੰਧਰ ਲਾਏ ਡੇਰੇ ਨਾਲੇ ਹੁਕਮ ਸਰਕਾਰ ਪੁਚਾ ਦਿਤਾ
ਉਸ ਕੁਝ ਪਰਵਾਹ ਨ ਮੂਲ ਕੀਤੀ ਮਸਤੇ ਹੋਏ ਜਵਾਬ ਨ ਕਾ ਦਿਤਾ
ਏਹਨਾਂ ਹਾਰ ਕੇ ਅੰਤ ਨੂੰ ਤੋਪਖਾਨਾ ਬੀੜ ਕਿਲੇ ਨੂੰ ਸਿਧਾ ਕਰਾ ਦਿਤਾ
ਕਿਲ੍ਹਾ ਹੱਥ ਪਹਿਲੇ ਏਹਨਾਂ ਜਾ ਲਿਆ ਉਹ ਧੱਕ ਸਤਲੁਜ ਲੰਘਾ ਦਿਤਾ
ਉਹਦਾ ਮੁਲਕ ਸਾਰਾ ਜ਼ਬਤ ਕਰ ਲਿਆ ਮਾਲ ਵਿਚ ਲਾਹੌਰ ਪੁਚਾ ਦਿਤਾ
ਕਈ ਲੱਖ ਦਾ ਸਾਜ਼ ਸਾਮਾਨ ਹੈਸੀ ਲੁਟ ਪੁਟ ਕੇ ਖਾਕ ਮਿਲਾ ਦਿਤਾ
ਮੁਹਕਮ ਚੰਦ ਨੂੰ ਇਸ ਬਹਾਦਰੀ ਵਿਚ ਤਲਵਾੜਾ ਜਾਗੀਰ ਦਵਾ ਦਿਤਾ
ਦਿਤਾ ਸਿਰੋ ਪਾਉ ਹੋਰ ਕਰਤਾਰ ਸਿੰਘਾ ਏਹ ਭੀ ਰੇੜਕਾ ਫੜ ਮੁਕਾ ਦਿਤਾ

†ਮਾਘ ੧੮੬੭ ਬਿ; ਨੂੰ ਸ਼ਾਹਜ਼ਾਦਾ ਖੜਗ ਸਿੰਘ ਦੀ ਸ਼ਾਦੀ ਹੋਣੀ

ਬੜੀ ਖੁਸ਼ੀ ਦੇ ਨਾਲ ਸਰਕਾਰ ਪਹਿਲਾਂ ਖੜਗ ਸਿੰਘ ਦਾ ਵਿਆਹ ਰਚਾਯਾ ਜੀ
ਧੂਮ ਧਾਮ ਬੜੀ ਕੀਤੀ ਮਹਾਰਾਜੇ ਸ਼ਾਨ ਸ਼ੌਕ ਬੜਾ ਕਰਵਾਯਾ ਜੀ
ਜਿਨੇ ਵਿਚ ਪੰਜਾਬ ਰਈਸ ਆਹੇ, ਸਭ ਤਈਂ ਸਰਕਾਰ ਬੁਲਾਯਾ ਜੀ
ਗੌਰਮਿੰਟ ਵਲੋਂ ਲਾਰਡ ਅਖਟਰਲੌਨੀ ਵਾਂਗ ਮੇਲ ਦੇ ਚਲਕੇ ਆਯਾ ਜੀ
ਜੈਮਲ ਸਿੰਘ ਘਨਈਏ ਦੀ ਪੁਤ੍ਰੀ ਜੋ ਚੰਦ ਕੌਰ ਜਿਸ ਨੇ ਅਖਵਾਯਾ ਜੀ
ਠਾਰਾਂ ਸੌ ਸਤਾਠ ਨੂੰ ਮਾਘ ਚੜ੍ਹਦੇ ਫਤੇ ਗੜ੍ਹ ਵਿਚ ਜਾ ਵਿਆਹਿਆ ਜੀ

*ਬੁਧ ਸਿੰਘ ਨਵਾਬ ਕਪੂਰ ਸਿੰਘ ਦਾ ਪੋਤਰਾ ਸੀ।

†ਇਕ ਨੇ ੧੮੬੬ ਲਿਖਿਆ ਹੈ।

ਦੋਹਾਂ ਪਾਸਿਆਂ ਤੋਂ ਬੜੀ ਧੂਮ ਹੋਈ ਧਨ ਬਹੁਤ ਗਰੀਬਾਂ ਨੇ ਪਾਯਾ ਜੀ
ਤੀਹ ਲਖ ਸਰਕਾਰ ਦਾ ਖਰਚ ਹੋਯਾ ਤਿੰਨ ਲਖ ਤੰਬੋਲ ਉਘਰਾਯਾ ਜੀ
ਅੰਮ੍ਰਿਤਸਰ ਲਾਹੌਰ ਵਿਚ ਜਸ਼ਨ ਹੋਏ ਸੋਨਾ ਹਰਿਮੰਦਰ ਤੇ ਚੜ੍ਹਾਯਾ ਜੀ
ਰਾਜੇ ਕਈ ਗਰੀਬ ਕਰਤਾਰ ਸਿੰਘਾ ਦਾਨ ਬਹੁਤ ਮਹਾਰਾਜ ਦਵਾਯਾ ਜੀ

ਤੀਜੀ ਵਾਰ ਸਰਕਾਰ ਨੇ ਮੁਲਤਾਨ ਤੇ ਚੜ੍ਹਾਈ ਕਰਨੀ

ਪੰਜਾਹ ਹਜ਼ਾਰ ਮੁਲਤਾਨ ਦਾ ਕਰ ਸੀ ਜੋ ਸੂਬੇ ਭੇਜਿਆ ਨ ਗੁਮਰਾਹੀ ਕਰਕੇ
ਮਹਾਰਾਜ ਨੇ ਬਹੁਤ ਉਡੀਕ ਕੀਤੀ ਅੰਤ ਟੁਰ ਪਏ ਆਪ ਚੜ੍ਹਾਈ ਕਰਕੇ
ਖਬਰ ਹੋਈ ਮੁਜ਼ੱਫਰ ਖਾਂ ਤਾਈਂ ਆਕੀ ਹੋ ਬੈਠਾ ਤਕੜਾਈ ਕਰਕੇ
ਪੰਦਰਾਂ ਦਿਨ ਦੁਪਾਸਿਓਂ ਤੋਪ ਚਲੀ ਸੂਬਾ ਬਹੁਤ ਲੜਿਆ ਤਕੜਾਈ ਕਰਕੇ
ਅਤਰ ਸਿੰਘ ਧਾਰੀ ਜਹੇ ਸ਼ਹੀਦ ਹੋਏ ਤੰਬੂ ਤੋੜੇ ਪਠਾਨਾਂ ਤਕੜਾਈ ਕਰਕੇ
ਨਿਹਾਲ ਸਿੰਘ ਅਤੇ ਹਰੀ ਸਿੰਘ ਜਹੇ ਹੋਏ ਜ਼ਖਮੀ ਬਹੁਤ ਲੜਾਈ ਕਰਕੇ
ਗੁਸੇ ਹੋ ਮਹਾਰਾਜ ਨੇ ਤੋਪਖਾਨੇ ਡਾਹੇ ਕਿਲੇ ਨੂੰ ਬਹੁਤ ਪੁਖਤਾਈ ਕਰਕੇ
ਖੁਸਾ ਕਿਲੇ ਦਾ ਕੁਝ ਨਾ ਇਨਾਂ ਪਾਸੋਂ ਸੂਬੇ ਆਪ ਹੀ ਆਪ ਦਾਨਾਈ ਕਰਕੇ
ਦੇਖੀ ਖਲਕ ਖੁਦਾ ਦੀ ਤੰਗ ਸਾਰੀ ਲਿਖਯਾ ਵਲ ਸਰਕਾਰ ਚਤਰਾਈ ਕਰਕੇ
ਮੇਰੇ ਪਾਸ ਖਰਾਜ ਨਹੀਂ ਏਸ ਵੇਲੇ ਮੈਂ ਆਖਦਾ ਕਸਮ ਖੁਦਾਈ ਕਰਕੇ
ਜ਼ਾਮਨ ਲੈ ਜਾਵੋ ਮੇਰਾ ਸਾਕ ਕੋਈ ਲੈ ਆਵਾਂਗਾ ਰਕਮ ਅਦਾਈ ਕਰਕੇ
ਸਾਲਾ ਆਪਣਾ ਨਾਲ ਸ਼ੁਕਾਰ ਜਿਤਾ ਅਬੂ ਬਕਰ ਸੀ ਨਾਮ ਸਫਾਈ ਕਰਕੇ
ਮਹਾਰਾਜ ਸੀ ਅਗੇ ਹੀ ਤੰਗ ਬੈਠੇ ਆ ਗਏ ਲਾਹੌਰ ਨੂੰ ਧਾਈ ਕਰਕੇ
ਕੀਤਾ ਸੂਬੇ ਭੀ ਸ਼ੁਕਰ ਕਰਤਾਰ ਸਿੰਘਾ ਪੰਜੇ ਸ਼ੇਰ ਦਿਉਂ ਜਾਨ ਛੁਡਾਈ ਕਰਕੇ

ਮਿਠਾ ਟਵਾਨਾ, ਉਚ ਤੇ ਕੋਟ ਕਮਾਲੀਆ ਫਤੇ ਕਰਕੇ ਮੁਲਤਾਨ ਤੋਂ ਖਿਰਾਜ਼ ਲੈਣਾ

ਮਾਂਹ ਗੁਜ਼ਰ ਗਏ ਚਾਰ ਫੇਰ ਐਵੇਂ, ਖਾਂ ਮੁਜ਼ੱਫਰ ਰੁਪੱਯਾ ਨ ਤਾਰਿਆ ਆ
ਚਾਰ ਪਲਟਨਾਂ ਦੇ ਇਕ ਤੋਪਖਾਨਾ ਦਲ ਸਿੰਘ ਸਰਦਾਰ ਨੂੰ ਚਾਹੜਿਆ ਚਾ
ਓਸ ਮਿਠੇ ਟਵਾਨੇ ਨੂੰ ਫਤੇ ਕਰਕੇ ਹਥ ਉਚ ਦੇ ਕਿਲੇ ਤੇ ਮਾਰਿਆ ਜਾ
ਏਹਨਾਂ ਦੋਹਾਂ ਨੂੰ ਈਨ ਮਨਾ ਕਰਕੇ ਪੈਰ ਵਲ ਮੁਲਤਾਨ ਉਲਾਰਿਆ ਆ
ਅਗੋਂ ਵਾਲੀ ਮੁਜ਼ੱਫਰ ਖਾਨ ਸੁਨਕੇ ਨਜ਼ਰ ਕੁਲ ਰੁਪਯਾ ਗੁਜਾਰਿਆ ਆ

ਅਬੂਬਕਰ ਦੇ ਤਈਂ ਖੜਿਆ ਕਰ ਮਿੰਨਤਾਂ ਦਮ ਨ ਮਾਰਿਆ ਆ
ਪਿਛਾਂ ਮੁੜਦਿਆਂ ਕੋਟ ਕਮਾਲੀਆ ਤੇ ਹਲਾ ਕਰਕੇ ਢੰਡ ਉਭਾਰਿਆ ਆ
ਫਤਾ ਕਰ ਲੈ ਮਾਲ ਕਰਤਾਰ ਸਿੰਘਾ ਕੁਲ ਵਿਚ ਲਾਹੌਰ ਉਤਾਰਿਆ ਆ

†ਮਹਾਰਾਜੇ ਨੇ ੧੮੬੮ ਵਿਚ ਕਈਆਂ ਸਰਦਾਰਾਂ ਦੇ ਮੁਲਕ ਜਬਤ ਕਰਨੇ

ਗੰਡਾ ਸਿੰਘ ਅਮਰੀਕ, ਵਜ਼ੀਰਾਂ ਬਾਦੀ, ਜੋਧ ਸਿੰਘ ਦੇ ਬੇਟੇ ਗਨਾਏ ਬੇਲੀ
ਦਸ ਹਜ਼ਾਰ ਦੀ ਕੁਲ ਜਗੀਰ ਦੇਕੇ ਲਿਆ ਉਨ੍ਹਾਂ ਦਾ ਮੁਲਕ ਛਨਾਏ ਬੇਲੀ
ਦਿਤਾ ਨਕਦ ਭੀ ਕਈਆਂ ਸਰਦਾਰਾਂ ਤਾਈਂ ਥੋੜੀ ੨ ਜਗੀਰ ਦਵਾਏ ਬੇਲੀ
ਕੌਰ ਖੜਗ ਸਿੰਘ ਨੂੰ ਰੈਂਦਾ ਮੂਲਕ ਸਾਰਾ ਦਿਤਾ ਵਿਚ ਜਾਗੀਰਦੇ ਭਾਏ ਬੇਲੀ
ਦੇਸ ਸਾਂਭ ਲਿਆ ਸਾਰਾ ਭਾਣਜੇ ਨੇ ਠੂਠਾ ਮਾਮਿਆਂ ਹਥ ਫੜਾਏ ਬੇਲੀ
ਏਸੇ ਤਰਾਂ ਗੁਰਬਖਸ਼ ਸਿੰਘ ਦਯਾ ਸਿੰਘ ਤੋਂ ਫੀਰੋਜ ਦਾ ਕਿਲਾ ਛੁਡਾਏ ਬੇਲੀ
ਦੇਸ ਖੋਹਯਾ ਨਿਧਾਨ ਸਿੰਘ ਹਾਨੂ ਪਾਸੋ ਤੋਹਮਤ ਓਸਦੇ ਸਿਰੇਇਹ ਲਾਏ ਬੇਲੀ
ਕਿਉਂ ਏਸ ਮੁਹਿਮ ਮੁਲਤਾਨ ਅੰਦਰ ਮਦਦ ਕਰੀ ਸਰਕਾਰ ਨ ਜਾਏ ਬੇਲੀ
ਬਾਘ ਸਿੰਘ ਸਰਦਾਰ ਹਲੋ ਵਾਲੀਏ ਨੂੰ ਕੈਦ ਕਰ ਲਾਹੌਰ ਮੰਗਾਏ ਬੇਲੀ
ਫੇਰ ਛਡਿਆ ਇਕ ਮਹੀਨੇ ਪਿਛੋਂ ਜਾਗੀਰ 'ਬਜਵਾਤ' ਦਵਾਏ ਬੇਲੀ
ਮੌਲਕ ਰਾਜ ਤੇ ਬੇਦੀ ਜਮੀਤ ਸਿੰਘ ਨੇ ਹਨੂ ਸਿੰਘ ਤਾਈ ਛਡਵਾਏ ਬੇਲੀ
ਦਿਤੀ ਥੋੜੀ ਜਾਗੀਰ ਓਹ ਛਡ ਗਿਆ ਪਾਸ ਫਤੇ ਖਾਂ ਦੇ ਪਹੁੰਚ ਜਾਏ ਬੇਲੀ
ਬਹੁਤ ਚਿਰ ਕਸ਼ਮੀਰ ਦੇ ਵਿਚ ਰਿਹਾ ਦੁਖ ਸੁਖ ਲਿਖੇ ਲੇਖ ਪਾਏ ਬੇਲੀ
ਏਸੇ ਤਰਾਂ ਹੀ ਬਾਜਵੇ ਜੋਧ ਸਿੰਘ ਤੋਂ ਦਾਹਿਆ ਦੜਪਦਾ ਦੇਸ ਦਬਾਏ ਬੇਲੀ
ਆਕੀ ਰਿਹਾ ਓਹ ਖਾਸ ਕਲਾਸ ਵਾਲੇ ਲੜੇ ਬਾਜਵੇ ਜੋਰ ਦਖਾਏ ਬੇਲੀ
ਏਧਰ ਜ਼ੋਰ ਨ ਕੁਝ ਸਰਕਾਰ ਪਿਆ ਥੋੜੀ ਫੌਜ਼ ਗਈ ਹਾਰ ਖਾਏ ਬੇਲੀ
ਕੀਤੇ ਹੋਰ ਮਤਾਹਿਤ ਸਰਦਾਰ ਸਾਰੇ ਗਸ਼ਤੀ ਫੌਜ ਨੇ ਜੋਰ ਜਤਾਏ ਬੇਲੀ
ਡੱਡ ਭੁੜਕੀ ਦੂਣੀ ਕਰਤਾਰ ਸਿੰਘਾ ਮਹਾਰਾਜ ਨੇ ਹਥ ਫੈਲਾਏ ਬੇਲੀ

---

†ਪਿੰਡ ਪਿੰਡ ਸਰਦਾਰੀ ਹੋਣ ਕਰਕੇ ਦੇਸ ਦਾ ਇੰਤਜ਼ਾਮ ਠੀਕ ਨਹੀਂ ਸੀ ਹੁੰਦਾ ਤੇ ਨਾ ਸਰਦਾਰ ਐਵੇਂ ਸਿਧੀ ਤਰ੍ਹਾਂ ਈਨ ਮੰਨਦੇ ਹੀ ਸਨ, ਜਦ ਤਕ ਇਸ ਹਕੂਮਤ ਕਾਇਮ ਨ ਹੁੰਦੀ, ਦੇਸ ਵਿਚ ਅਮਨ ਹੋਣਾ ਮੁਸ਼ਕਿਲ ਸੀ ।

### ਭਿੰਬਰ ਤੇ ਧਾਵਾ ਕਰਨਾ

ਏਸੇ ਸਾਲ ਭਿੰਬਰ ਸੁਲਤਾਨ ਖਾਂ ਨੇ ਭੈੜਾ ਕੰਮ ਇਹ ਕਰ ਦਖਾਯਾ ਜੀ
ਇਜਮਾਈਲ ਭਰਾ ਦਾ ਨਾਲ ਧਕੇ ਮਾਲ ਮੁਲਕ ਖੋਹ ਬਾਹਰ ਧਕਾਯਾ ਜੀ
ਉਸ ਆਨ ਸਰਕਾਰ ਦੇ ਕਦਮ ਪਕੜੇ ਹਾਲ ਆਪਣਾ ਰੋ ਸੁਨਾਯਾ ਜੀ
ਉਹਦੇ ਹਾਲ ਉੱਤੇ ਵਡਾ ਰਹਿਮ ਕਰਕੇ ਖੜਗ ਸਿੰਘ ਦੇ ਤਈਂ ਚੜ੍ਹਾਯਾ ਜੀ
ਚਾਰ ਪਲਟਨਾਂ ਤੇ ਨਾਲ ਤੋਪਖ਼ਾਨਾ ਪੰਜ ਸੌ ਅਸਵਾਰ ਗਨਾਯਾ ਜੀ
ਮੁਹਕਮ ਚੰਦ ਦੀਵਾਨ ਨੂੰ ਨਾਲ ਕੀਤਾ ਭਿੰਬਰ ਜਾ ਘੇਰਾ ਏਹਨਾਂ ਪਾਯਾ ਜੀ
ਜ਼ੋਰ ਦੇਕੇ ਖਾਂ ਸੁਲਤਾਨ ਲੜਿਆ ਆਹੂ ਖਾਲਸੇ ਦਾ ਮਾਰ ਲਾਹਿਆ ਜੀ
ਤੇਗਾਂ ਸੂਤ ਲੜੇ ਮੁਸਲਮਾਨ ਚੰਗੇ ਪੈਰੋਂ ਸਿੰਘਾਂ ਨੂੰ ਮਾਰ ਹਿਲਾਯਾ ਜੀ
ਉਸ ਦਿਨ ਪਿਛੇ ਸਿੰਘ ਹਟ ਆਏ ਗੁਸਾ ਖਾਕੇ ਧਾਵਾ ਬੁਲਾਯਾ ਜੀ
ਦਿਨ ਪੰਜਵੇਂ ਉਠਕੇ ਬਹੁਤ ਤੜਕੇ ਗੁਸਾ ਖਾਕੇ ਧਾਵਾ ਬੁਲਾਯਾ ਜੀ
ਅਗੋਂ ਉਨਾਂ ਭੀ ਜ਼ੋਰ ਘਟ ਨ ਲਾਯਾ ਬੜਾ ਭਾਰੀ ਘਮਸਾਨ ਮਚਾਯਾ ਜੀ
ਉਸ ਦਿਨ ਆਹੀ ਸਿੰਘਾਂ ਤੇਗ ਵਾਹੀ ਅੱਲਾ ਵੈਰੀ ਨੂੰ ਯਾਦ ਕਰਾਯਾ ਜੀ
ਕਿਲੇ ਵਿਚ ਸੁਲਤਾਨ ਖਾਂ ਘਿਰ ਬੈਠਾ ਬਾਹਰ ਖਾਲਸੇ ਨੇ ਡੇਰਾ ਲਾਇਯਾ ਜੀ
ਖਾਨ ਤੰਗ ਪੈਕੇ ਅੰਤ ਆਨ ਮਿਲਯਾ ਨਜ਼ਰ ਚਾਲੀ ਹਜ਼ਾਰ ਲਿਆਯਾ ਜੀ
ਇਸਮਾਈਲ ਦਾ ਮਾਲ ਤੇ ਮੁਲਕ ਸਾਰਾ ਮੋੜ ਉਸਦੇ ਤਈਂ ਦਵਾਯਾ ਜੀ
ਅਗੋਂ ਮੰਨ ਲਈ ਈਨ ਕਰਤਾਰ ਸਿੰਘਾ ਪਿਛੇ ਕੀਤਾ ਗੁਨਾਹ ਬਖਸ਼ਾਯਾ ਜੀ

### *ਕਾਬਲ ਦੇ ਨਵੇਂ ਬਾਦਸ਼ਾਹ 'ਮਹਮੂਦ ਸ਼ਾਹ' ਨਾਲ ਸਰਕਾਰ ਦੀ ਮੁਲਾਕਾਤ

ਠਾਰਾਂ ਸੌ ਉਨੱਤਰੇ ਸਾਲ ਚੜ੍ਹਦੇ ਕਾਸਦ ਆਨਕੇ ਖਬਰ ਸੁਨਾਂਵਦਾ ਏ
ਫੌਜ ਪੰਦਰਾਂ ਵੀਹ ਹਜ਼ਾਰ ਲਈ ਬਾਦਸ਼ਾਹ ਕਾਬਲ ਵਾਲਾ ਆਂਵਦਾ ਏ
ਓਸੇ ਵਕਤ ਵਕੀਲ ਮਹਾਰਾਜ ਵਲੋਂ ਚਲ ਪਾਸ ਮਹਿਮੂਦ ਸ਼ਾਹ ਜਾਂਵਦਾ ਏ

---

*ਸ਼ਾਹ ਸੁਜਾਹ ਨੇ ੨੮੬੭ ਬਿ: ਵਿਚ ਅਟਕ ਪਸ਼ੌਰ ਦੇ ਵਿਚਲੇ ਦੇਸ ਦੇ ਲੋਕ ਕੱਠੇ ਕਰਕੇ ਸ਼ਾਹ ਮੁਹੰਮਦ ਖਾਂ ਸੂਬੇ ਪਸ਼ਰ ਤੋਂ ਪਸ਼ਰ ਛੁਡਾ ਲਿਆ, ਪਰ ਫਤ੍ਹੇ ਖਾਂ ਵਜ਼ੀਰ ਦੇ ਭਰਾ ਮੁਹੰਮਦ ਅਜ਼ੀਜ ਖਾਂ ਨੇ ਛੇ ਮਹੀਨੇ ਦੇ ਪਿਛੋਂ ਕਾਬਲ ਤੋਂ ਆ ਕੇ ਸ਼ਾਹ ਸੁਜਾਹ ਨੂੰ ਫੇਰ ਹਾਰ ਦੇ ਕੇ ਅਟਕੋਂ ਪਾਰ ਕਰ ਛਡਿਆ, ਉਸ ਵੇਲੇ ਜਿਨ੍ਹਾਂ ਅਮੀਰਾਂ ਨੇ ਉਸ ਨੂੰ ਮਦਦ ਦਿਤੀ ਸੀ, ਉਸ ਕਸੂਰ ਵਿਚ ਮਹਮੂਦ ਸ਼ਾਹ ਉਹਨਾਂ ਨੂੰ ਡੰਨ ਤੇ ਚਟੀਆਂ ਲਾ ਕੇ ਕਾਬਲ ਨੂੰ ਚਲਾ ਗਿਆ।

ਆਪ ਕਿਉਂ ਆਏ ਚੜ ਏਸ ਪਾਸੇ, ਜੰਗ ਖਾਲਸੇ ਦੇ ਨਾਲ ਭਾਂਵਦਾ ਏ ?
ਵਿਚ ਅਟਕ, ਪਸ਼ੌਰ ਦੇ ਲੋਕ ਜਿੰਨੇ, ਖਾਂ, ਅਮੀਰ ਜੋ ਜੋਰ ਰਖਾਂਵਦਾ ਏ
ਏਹਨਾਂ ਤਈਂ ਮੈਂ ਦੇਣ ਸਜ਼ਾ ਆਯਾ ਹੋਰ ਕੁਝ ਨਹੀਂ ਦਿਲ ਚਾਹੁੰਦਾ ਏ
ਜਿਹਨਾਂ ਸ਼ਾਹ ਸ਼ੁਜਾਹ ਨੂੰ ਮਦਦ ਦਿਤੀ ਖਾਰ ਦਿਲ ਮੇਰਾ ਏਹੋ ਖਾਂਵਦਾ ਏ
ਕੂਚ ਏਧਰੋਂ ਕਰਕੇ ਮਹਾਰਾਜਾ ਰਾਵਲਪਿੰਡੀ ਜਾਕੇ ਡੇਰਾ ਲਾਂਵਦਾ ਏ
ਓਥੇ ਆ ਮਹਮੂਦ ਸ਼ਾਹ ਮਿਲ ਪਿਆ ਮੁਲਾਕਾਤ ਪਿਆਰ ਵਧਾਂਵਦਾ ਏ
ਤੋਹਫੇ ਕੀਮਤੀ ਬਹੁਤ ਹੀ ਨਜਰ ਦੇਕੇ ਅਗੋਂ ਵਾਸਤੇ ਪ੍ਰੀਤ ਬਨਾਂਵਦਾ ਏ
ਮਹਾਰਾਜ ਤਾਂ ਮੁੜ ਲਾਹੌਰ ਆਏ ਓਹ ਆਪਣਾ ਰਾਜ ਕਰਾਂਵਦਾ ਏ
ਏਹ ਰੱਬ ਦੇ ਖੇਲ ਕਰਤਾਰ ਸਿੰਘਾ ਜਿਧਰ ਚਾਹੁੰਦਾ ਬਾਜੀ ਉਲਟਾਂਵਦਾ ਏ

ਭਿੰਬਰ ਤੇ ਫੇਰ ਚੜ੍ਹਾਈ ਕਰਨੀ

ਖਬਰ ਆਈ ਸੁਲਤਾਨ ਖਾਂ ਹੋ ਆਕੀ ਇਸਮਾਈਲ ਨੂੰ ਕਾਰ ਹਲਾਲ ਕੀਤਾ
ਉਹਦਾ ਘਰ ਕੁਲਾ ਬਰਬਾਦ ਕਰਕੇ ਕਬਜ਼ੇ ਆਪਣੇ ਉਸਦਾ ਮਾਲ ਕੀਤਾ
ਏਹ ਸੁਣਦਯਾਂ ਹੀ ਭਾਈ ਰਾਮਸਿੰਘ ਨੂੰ ਖੜਗ ਸਿੰਘ ਸ਼ਾਹਜਾਦੇ ਦੇਨਾਲ ਕੀਤਾ
ਚਾਰ ਪਲਟਨਾਂ ਤੇ ਇਕ ਤੋਪਖਾਨਾ ਹੋਰ ਹੁਕਮ ਭੀ ਸਖਤ ਬਹਾਲ ਕੀਤਾ
ਫੜ ਲਯਾਉਨਾ ਜੋ ਉਸ ਰਿੰਦ ਤਾਈਂ ਕਈ ਵਾਰ ਫਸਾਦ ਜੰਜਾਲ ਕੀਤਾ
ਪਹੁੰਚੀ ਖਾਲਸੇ ਦੀ ਫੌਜ ਜਾ ਉਥੇ ਅਗੋਂ ਉਸ ਭੀ ਜੰਗ ਕਮਾਲ ਕੀਤਾ
ਰਿਹਾ ਤੋਪ ਦਾ ਤੋਪ ਜਵਾਬ ਦੇਂਦਾ ਬਾਹਰ ਆ ਕਈ ਵਾਰ ਉਛਾਲ ਕੀਤਾ
ਮੁੜ ਮਾਰ ਝਖਾਂ ਪੈਰੀਂ ਆਨ ਡਿਗਾ ਮੁਹਕਮ ਚੰਦ ਨੇ ਕੈਦ ਬਹਾਲ ਕੀਤਾ
ਮੁਹਕਮਚੰਦ ਗੁਜਰਾਤ ਤੋਂ ਪਲਟਨਾਂ ਤਿੰਨ ਲੈਕੇ ਜਾ ਧਾਵਾ ਇਕ ਢਾਲ ਕੀਤਾ
ਮਾਲ ਮੁਲਕ ਕਰ ਜਬਤ ਦੀਵਾਨ ਮੁੜਿਆ ਪੇਸ਼ ਅਜ ਸਰਕਾਰ ਉਤਾਲ ਕੀਤਾ
ਹਰ ਸਾਲ ਤੂੰ ਕਿਉਂ ਫਸਾਦ ਕਰਦਾ ਮਹਾਰਾਜ ਨੇ ਇਹ ਸਵਾਲ ਕੀਤਾ
ਉਸ ਆਖਿਆ ਬਖਸ਼ ਲੌ ਭੁਲ ਗਿਆ ਰੱਬ ਆਪਨੂੰ ਸਾਹਿਬ ਅਕਬਾਲ ਕੀਤਾ
ਤਰਲੇ ਬਹੁਤ ਕੱਢੇ ਸੁਲਤਾਨ ਖਾਂ ਨੇ ਹੁਕਮ ਹੋ ਮਹਾਰਾਜ ਦਿਆਲ ਕੀਤਾ
ਖਿਲਤ ਦੇ ਛੱਡ ਦਿਹੋ ਕਰਤਾਰ ਸਿੰਘ ਮਾਲ ਮੁਲਕ ਤੇ ਫੇਰ ਬਹਾਲ ਕੀਤਾ

ਵਾਕ ਕਵੀ

ਏਹ ਤਾਕਤਾਂ ਵਿਚ ਰਣਜੀਤ ਸਿੰਘ ਦੇ ਦੇਂਦਾ ਵੈਰੀਆਂ ਬਖਸ਼ ਕਸੂਰ ਭਾਈ
ਫਤੇ ਕਰਕੇ ਦੇਸ ਤੇ ਕਿਲੋ ਆਕੀ ਖੂਨ ਚੋ ਤੇ ਹੋ ਰੰਜੂਰ ਭਾਈ
ਮੁੜ ਉਨ੍ਹਾਂ ਨੂੰ ਹੀ ਬਖਸ਼ ਫੇਰ ਦੇਂਦਾ ਕਰੇ ਰਤੀ ਨਾ ਦਿਲੋਂ ਗਰੂਰ ਭਾਈ
ਕਈ ਕਈ ਵਾਰੀ ਤੁਰਕ ਹਾਕਮਾਂ ਨੇ ਈਨਾਂ ਤੋੜ ਕੇ ਪਾਏ ਫਤੂਰ ਭਾਈ
ਪਰ ਫੇਰ ਵੀ ਕਰ ਇਤਬਾਰ ਲੈਂਦਾ ਤਰਲੇ ਕਢਦੇ ਮਜ਼ਹੂਰ ਭਾਈ
ਰਾਜ ਉਨ੍ਹਾਂ ਦੇ ਉਨ੍ਹਾਂ ਨੂੰ ਦੇ ਦੇਂਦਾ ਭਲੇ ਪੁਰਸ਼ ਦਾ ਭਲਾ ਦਸਤੂਰ ਭਾਈ
ਕਾਬੂ ਕਦੇ ਰਣਜ਼ੀਤ ਸਿੰਘ ਆ ਜਾਂਦਾ ਤੁਰਕ ਹਾਕਮਾਂ ਦੇ ਨੇੜੇ ਦੂਰ ਭਾਈ
ਫੇਰ ਛਡ ਦੇਂਦੇ ਤਾਂ ਜਾਨਦੇ ਸਾਂ ਬੁਰਾ ਹਾਲ ਕਰ ਮਾਰਦੇ ਚੂਰ ਭਾਈ
ਵਾਹ ਤੇਰੀ ਦਲੇਰੀ ਰਣਜੀਤ ਸਿੰਘਾ ਧੰਨ ਅਕਲ ਤੇ ਤੇਰਾ ਸ਼ਊਰ ਭਾਈ
ਤੈਨੂੰ ਰਬ ਨੇ ਆਪ ਕਰਤਾਰ ਸਿੰਘਾ ਕੀਤਾ ਬਰਕਤਾਂ ਨਾਲ ਭਰਪੂਰ ਭਾਈ

ਤਥਾ

ਜੇਹੜੇ ਵੈਰੀ ਮਹਾਰਾਜ ਦੀ ਜਾਨ ਦੇ ਸੀ ਕਈ ਵੇਰ ਲੜਾਈਆਂ ਪਾਂਵਦੇ ਰਹੇ
ਜਿਵੇਂ ਬਣੇ ਸਰਕਾਰ ਨੂੰ ਦੁਖ ਪਹੁੰਚੇ ਵਿਚ ਦੇਸ਼ ਦੇ ਗਦਰ ਮਚਾਂਵਦੇ ਰਹੇ
ਮੰਨ ਮੰਨ ਈਨਾਂ ਮੁੜ ਹੋ ਆਕੀ ਮਾਲ ਜਾਨ ਨੁਕਸਾਨ ਗਵਾਂਵਦੇ ਰਹੇ
ਸੌਹਾਂ ਖਾ ਤੇ ਲਿਖਤਾਂ ਪਾ, ਪਾ ਕੇ ਮੁੜ, ਮੁੜ ਬੇਈਮਾਨ ਹੋ ਜਾਂਵਦੇ ਰਹੇ
ਬੜੇ ਬੜੇ ਭਾਰੇ ਜੰਗ ਜਦਲ ਕਰਕੇ ਧਰਤ ਖੂਨ ਦੇ ਨਾਲ ਨੁਲ੍ਹਾਂਵਦੇ ਰਹੇ
ਫੜ ਕਰ ਇਹੋ ਜਿਹਾਂ ਦੁਸ਼ਮਨਾਂ ਨੂੰ ਮਹਾਰਾਜ ਫਿਰ ਰਹਿਮ ਕਮਾਂਵਦੇ ਰਹੇ
ਸ਼ਰਨ ਆਇਆਂ ਵੈਰੀਆਂ ਭਾਰਿਆਂ ਨੂੰ ਹਸ ਗਲ ਦੇ ਨਾਲ ਲਗਾਂਵਦੇ ਰਹੇ
ਓਹਨਾਂ ਉਤੇ ਹੀ ਮੁੜ ਇਤਬਾਰ ਕਰਕੇ ਦੇਸ ਜਿੱਤੇ ਹੋਏ ਫੇਰ ਦਵਾਂਵਦੇ ਰਹੇ
ਟਲੇ ਖਾਨ ਅਮੀਰ ਆਦਤਾਂ ਤੋਂ ਜਿੰਨਾਂ ਲਦਾਦਾ ਜ਼ੋਰ ਲਗਾਂਵਦੇ ਰਹੇ
ਮੁਸਲਮਾਨ ਹਾਕਮ ਕਰਤਾਰ ਸਿੰਘਾ ਏਸੇ ਤਰ੍ਹਾਂ ਫਸਾਦ ਉਠਾਂਵਦੇ ਰਹੇ

ਤਥਾ

ਬਖਸ਼ ਦੇਂਵਦੇ ਰਹੇ ਕਸੂਰ ਭਾਰੇ ਵੈਰੀ ਮੰਗ ਮਾਫੀ ਦਲ ਆਂਵਦਾ ਜੇ
ਏਹ ਸਿਫਤ ਸਰਕਾਰ ਵਿਚ ਬੜੀ ਹੈਸੀ ਜੱਗ ਸਾਰਾ ਹੀ ਪਿਆ ਸੁਣਾਂਵਦਾ ਜੇ

ਬਾਦਸ਼ਾਹ ਜੇਕਰ ਮੁਸਲਮਾਨ ਹੁੰਦਾ ਹਿੰਦੂ, ਸਿਖ ਬਾਗੀ ਹੋ ਜਾਂਵਦਾ ਜੇ
ਤਾਂ ਜਾਣਦੇ ਅਸੀਂ ਕਰਤਾਰ ਸਿੰਘਾ ਖੱਲ ਜੀਊਂਦਿਆਂ ਨਾ ਲੁਹਾਂਵਦਾ ਜੇ

ਕੁਟਲੈਹਰ ਦੇ ਕਿਲੇ ਤੇ

ਕਿਲਾ ਭਾਰਾ ਕੁਟਲੈਹਰ ਗੁਥੇਰੀਏ ਦਾ ਫਤਾ ਓਸਤੇ ਕਿਸੇ ਨ ਪਾਈ ਸੀ ਜੀ
ਧਯਾਨ ਸਿੰਘ ਰਹਿੰਦਾ ਕਿਲੇਦਾਰ ਓਥੇ ਜੰਗੀ ਸਾਜਦੀਚੰਗੀਤਕੜਾਈ ਸੀ ਜੀ
ਦੇਸਾ ਸਿੰਘ ਮਜੀਠਿਆ ਚਾੜ ਦਿਤਾ ਭਾਰੀ ਫੌਜ ਕਰਕੇ ਗਈ ਧਾਈ ਸੀ ਜੀ
ਔਖੀ ਜਗਾ ਪਹਾੜ ਦੇ ਸਿਰ ਹੈਸੀ ਧਾਵਾ ਓਸਤੇ ਕਰਨ ਉਖਿਆਈ ਸੀ ਜੀ
ਅਠ ਦਿਨ ਬੜਾ ਭਾਰੀ ਜੰਗ ਹੋਯਾ ਭਾਂਜ ਅੰਤ ਪਹਾੜੀਆਂ ਖਾਈ ਸੀ ਜੀ
ਕਿਲ੍ਹਾ ਛਡ ਖਾਲੀ ਨੱਠ ਗਏ ਓਥੋਂ ਸਿੰਘਾਂ ਸਾਂਭ ਲਈ ਬਾਦਸ਼ਾਹੀ ਸੀ ਜੀ
ਏਸ ਫਤਾ ਦੇ ਵਿਚ ਸਰਕਾਰ ਨੇ ਜੋ ਸਿੰਘਾ ਤਾਈਂ ਜਾਗੀਰ ਦਵਾਈ ਸੀ ਜੀ
ਤਲੋਕਨਾਥ ਦੇ ਪਾਸ ਕਰਤਾਰ ਸਿੰਘਾ*ਆਮਦ ਸੱਤ ਹਜ਼ਾਰ ਗਨਾਈ ਸੀ ਜੀ

ਜੈਮਲ ਸਿੰਘ ਨੇ ਘਨਈਏ ਦੇ ਮਾਲ ਮੁਲਕ ਦੀ ਜਬਤੀ ਕਰਨੀ

ਠਾਰਾਂ ਸੌ ਓਨ੍ਹਾਠ ਸੀ ਇਕੀ ਕੱਤੇ ਜੈਮਲ ਸਿੰਘ ਹੋਯਾ ਵਸ ਕਾਲ ਭਾਈ
ਘਰ ਪੁਤ ਸਰਦਾਰ ਦੇ ਕੋਈ ਨ ਸੀ ਸਰਦਾਰਨੀ ਪੇਟ ਦੇ ਨਾਲ ਭਾਈ
ਮਹਾਰਾਜ ਨੇ ਭੇਜਕੇ ਰਾਮ ਸਿੰਘ ਨੂੰ ਸਾਂਭ ਲਿਆ ਸਾਰਾ ਮੁਲਕ ਮਾਲ ਭਾਈ
ਬਾਈ ਲੱਖ ਨਕਦੀ ਹੋਰ ਸਾਜ ਜੰਗੀ ਦਿਤਾ ਸਭ ਲਾਹੌਰ ਨੂੰ ਘਾਲ ਭਾਈ
ਅੰਮ੍ਰਿਤਸਰ ਜੋ ਸੇਠਾਂ ਦੇ ਪਾਸ ਹੈਸੀ ਓਹਭੀ ਲਿਆ ਸਰਕਾਰ ਨਿਕਾਲ ਭਾਈ
ਰੰਡੀ ਤੀਵੀਂ ਦਾ ਵੇਖ ਕਰਤਾਰ ਸਿੰਘਾ ਕੀਰ ਸਰਕਾਰ ਕੀਤਾ ਮੰਦਾ ਹਾਲ ਭਾਈ

ਪੰਦਰਾਂ ਹਜ਼ਾਰ ਦੀ ਜਾਗੀਰ ਜੈਮਲ ਸਿੰਘ ਦੇ ਬੇਟੇ ਦੇ ਨਾਮ ਲਗਾ ਦੇਣੀ

ਜੈਮਲ ਸਿੰਘਾ ਸੌਹਰਾ ਖੜਗ ਸਿੰਘ ਦਾ ਸੀ ਚੰਦਕੌਰ ਰਾਣੀ ਏਹਦੀ ਧੀ ਆਈ
ਸਾਕਾਦਾਰੀ ਸਰਕਾਰ ਨੂੰ ਕੁਝ ਜਾਤੀ ਮਰ ਗਿਆ ਪਿਛੋਂ ਗਲ ਖੁਹ ਪਾਈ
ਪਰ ਰਬ ਨੇ ਉਹਨਾਂ ਤੇ ਰਹਿਮ ਕੀਤਾ ਖਾਨਦਾਨ ਦੀ ਮੁੜਕੇ ਜੜ ਲਾਈ
ਪੁਤ੍ਰ ਜੰਮਿਆਂ ਥੋੜਿਆਂ ਦਿਨਾਂ ਪਿਛੋਂ ਏਹ ਗਲ ਸਰਕਾਰ ਨੇ ਸੁਣ ਪਾਈ
ਜ਼ਰ ਬਹੁਤ ਮਾਰੀ ਫੇਰ ਮੋੜ ਦਿਤੀ ਕੀਤਾ ਰਹਿਮ ਤੇ ਲਾਈ ਜਾਗੀਰ ਪਾਈ

*ਸਾਲਾਨਾ ਆਮਦਨ ੭੦,੦੦੦ ਦੀ ਸੀ।

ਏਹ ਰਬ ਦੇ ਰੰਗ ਕਰਤਾਰ ਸਿੰਘਾ ਭਾਰੀ ਮਿਸਲ ਘਨਈਆਂ ਦੀ ਮਾਰ ਢਾਹੀ

(ਕੋਰੜਾ ਛੰਦ) ਕਾਬਲ ਦੇ ਵਜ਼ੀਰ ਨੇ ਸਰਕਾਰ ਨਾਲ ਕਸ਼ਮੀਰ ਫਤੇ ਕਰਨ ਲਈ ਲਿਖਾ ਪੜੀ ਕਰਨੀ

ਮੁਹੰਮਦ ਸ਼ਾਹ ਕਾਬਲ ਦਾ ਸ਼ਾਹ ਜਾਣੀਏ, ਮੁਹੰਮਦ ਖਾਂ ਉਸਦਾ ਵਜ਼ੀਰ
ਮਾਨੀਏ। ਮਹਾਰਾਜ ਪਾਸ ਉਹਦਾ ਵਕੀਲ ਜੀ, ਪਹੁੰਚਿਆ ਲਾਹੌਰ ਉਹ
ਬਿਨਾਂ ਹੀ ਢੀਲ ਜੀ। ਆਨਕੇ ਵਜੀਰ ਦੀ ਗੁਜ਼ਾਰੀ ਅਰਜੀ ਹੋਵੇ ਸਰਕਾਰ
ਖਾਲਸੇ ਦੀ ਮਰਜ਼ੀ। ਸੂਬਾ ਕਸ਼ਮੀਰ ਸਾਥੋਂ ਆਕੀ ਹੋ ਰਿਹਾ, ਕਾਬਲ ਸੀ
ਤਰਫੋਂ ਬੇਬਾਕੀ ਹੋ ਰਿਹਾ। ਨਾਲੇ ਹੈ *ਸ਼ੁਜਾਹ ਨੂੰ ਉਸ ਪਾਸ ਰਖਿਆ ਬਾਦ-
ਸ਼ਾਹ ਦਾ ਡਰ ਨਾਹੀ ਮੂਲ ਰਖਿਆ। ਉਸਤੇ ਚੜ੍ਹਾਈ ਅਸੀਂ ਕੀਤੀ ਚਾਹੁੰਦੇ,
ਆਪ ਪਾਸੋਂ ਮਦਦ ਹਾਂ ਲੀਤੀ ਚਾਹੁੰਦੇ। ਆਪ ਸਾਡੇ ਨਾਲ ਦੋਸਤੀ ਜੇ
ਰਖਨੀ, ਅਰਜ਼ੀ ਨ ਆਵੇ ਮੁੜੀ ਸਾਡੀ ਸਖਨੀ। ਮਹਾਰਾਜ ਕੀਤੀ ਮਨਜ਼ੂਰ
ਗਲ ਜੀ, ਫੌਜ ਨੂੰ ਤਿਆਰ ਕੀਤਾ ਉਸੇ ਪਲ ਜੀ। †ਗੁਦੜ ਸੁ ਮੱਲ ਤਾਈਂ
ਪਿਛਾਂ ਮੋੜਿਆ, ਖਬਰ ਵਜੀਰ ਨੂੰ ਜਾਹ ਦੇਹ ਤੋਰਿਆ। ਆਪ ਸੋ ਕਰਤਾਰ
ਸਿੰਘ ਸੋਚ ਸਾਚ ਕੇ, ਫੌਜ ਨੂੰ ਤਿਆਰ ਕੀਤਾ ਤੋਲ ਜਾਚ ਕੇ॥
ਚੜ੍ਹਕੇ ਪਸ਼ੌਰ ਤੋਂ ਵਜੀਰ ਆਯਾ। ਫਤਾ ਕਰਨ ਦੇਸ ਕਸ਼ਮੀਰ ਆਯਾ॥
ਜੇਹਲਮ ਕਨਾਰੇ ਜਦੋਂ ਪੁਜਾ ਆਕੇ। ਮਿਲੇ ਮਹਾਰਾਜ ਓਸ ਤਈਂ ਜਾਕੇ
ਠਾਰਾਂ ਸੌ ਉਨ੍ਹਤਰੇ ਦਾ ਸਾਲ ਜਾਨੀਏ। ਕੱਤਕ ਮਹੀਨਾ ਤਦੋਂ ਸੀ ਪਛਾਨੀਏ
ਮੁਲਾਕਾਤ ਕਰ ਫੈਸਲਾ ਠਹਿਰਾਯਾ। ਦੇਸ ਫਤ੍ਹਾ ਕਰ ਜਿਨਾ ਹਥ ਆਯਾ
ਤੀਜਾ ਹਿਸਾ ਲਏ ਸਰਕਾਰ ਖਾਲਸਾ। ਹੋਰ ਹਥ ਜਿਨਾ ਲਏ ਮਾਰ ਖਾਲਸਾ
ਓਸ ਵਿਚੋਂ ਹਿਸਾ ਅਸੀਂ ਨਹੀਂ ਲਵਾਂਗੇ। ਕੀਤੇ ਇਕਰਾਰ ਉਤੇ ਕੈਮ ਰਵ੍ਹਾਂਗੇ

ਵਜ਼ੀਰ ਫਤ੍ਹੇ ਮੁਹੰਮਦ ਖਾਂ ਤੇ ਸਰਕਾਰ ਦੀ ਮੁਲਾਕਾਤ ਹੋਣੀ (ਕੋਰੜਾ ਛੰਦ)

ਤ੍ਰੋਹ ਕਰ ਫੈਸਲਾ ਮਹਾਰਾਜ ਆਏ ਜੀ। ਬਿਗਲ ਤਯਾਰੀਆਂ ਦੇ ਆ ਵਜਾਏਗੀ

---

*ਸ਼ਾਹ ਸੁਜਾਹ ਕਸ਼ਮੀਰ ਦੇ ਸੂਬੇ ਪਾਸ ਏਸ ਵਾਸਤੇ ਗਿਆ ਸੀ ਕਿ ਸੂਬੇ ਨੂੰ ਮਦਦੀ ਬਨਾ ਕੇ ਆਪਨਾ ਖੁਸਾ ਹੋਯਾ ਰਾਜ ਆਪਨੇ ਵੈਰੀਆਂ ਤੋਂ ਫੇਰ ਲੈ ਲਵੇ ਪਰ ਜਦ ਭਾਗਾਂ ਦੀ ਹਾਰ ਹੋਵੇ ਤਾਂ ਕੁਝ ਨਹੀਂ ਬਣਦਾ ਏਹ ਅਜੇ ਮਲਾਹਾਂ ਹੀ ਕਰਦੇ ਸਨ, ਓਹ ਚੜਕੇ ਭੀ ਆ ਗਏ।

†ਗੁਦੜ ਮਲ ਕਾਬਲੀ ਵਕੀਲ ਸੀ ਪਰ ਸ਼ਾਹ ਸੁ ਾਹ ਨੇ ਆਪਣੇ ਜੀਵਨ ਚਰਿਤ੍ਰ ਵਿਚ ਲਿਖਿਆ ਹੈ, ਮੈਨੂੰ ਅਟਕ ਦੇ ਸੂਬੇ ਜਹਾਂਦਰ ਨੇ ਰਾਹ ਵਿਚੋਂ ਫੜਕੇ ਕਸ਼ਮੀਰ ਆਪਣੇ ਭਰਾ ਸੂਬੇ ਅੱਤਾ ਮੁਹੰਮਦ ਪਾਸ ਭੇਜ ਦਿਤਾ ਸੀ।

ਫੌਜ ਕਰਤਾਰ ਸਿੰਘਾ ਵੇਖ ਚੜ੍ਹਦੀ। ਜਾਏ ਕਸ਼ਮੀਰ ਵਿਚ ਕਿਵੇਂ ਲੜਦੀ

ਫੌਜ ਖਾਲਸੇ ਨੇ ਕਸ਼ਮੀਰ ਤੇ ਚੜ੍ਹਾਈ ਕਰਨੀ

ਦੋਹਿਰਾ—ਚੜ੍ਹੀ ਫੌਜ ਲਾਹੌਰ ਤੋਂ ਬਾਰਾਂ ਠੀਕ ਹਜ਼ਾਰ।
ਕੀਤਾ *ਮੁਹਕਮਚੰਦ ਨੂੰ ਇਸਦਾ ਸਿਪਾਸਲਾਰ॥

ਕੋਰੜਾ ਛੰਦ—ਸੌ ਅਰਦਾਸਿਆਂ ਨੂੰ ਚੜੇ ਖਾਲਸੇ। ਤੋਪਖਾਨੇ ਭਾਰੇ ਤੋਰ ਦਿਤੇ ਨਾਲ ਸੇ॥ ਕੂਚ ਦਰ ਕੂਚ ਕਰ ਗਿਆ ਖਾਲਸਾ। ਦਿਲਾਂ ਵਿਚ ਲੁਟ ਦੀ ਸੀ ਲਗੀ ਲਾਲਸਾ॥ ਭਿੰਬਰ ਦੇ ਖਾਨ ਤਾਈਂ ਆਖ ਘਲਿਆ। ਖਾਲਸੇ ਦਾ ਦਲ ਕਸ਼ਮੀਰ ਚਲਿਆ। ਭਾਰ ਬਰਦਾਰੀ ਸਾਰੀ ਹੈ ਪੁਚਾਵਨੀ। ਨਾਲ ਹੋਕੇ ਫੌਜ ਤੁਸਾਂ ਹੈ ਲੰਘਾਵਨੀ। ਅੱਗਰਖਾਂ ਰਜੌਰੀ ਵਾਲੇ ਨੂੰ ਭੀ ਤਾੜਿਆ। ਏਹੋ ਈ ਹੁਕਮ ਓਹਦੇ ਉਤੇ ਚਾੜ੍ਹਿਆ॥ ਹੋਰ ਹਿੰਦੂ ਰਾਜਿਆਂ ਨੂੰ ਲਿਖਵਾਯਾ। ਤੁਸਾਂ ਨਾਲ ਜਾਣਾ ਜ਼ੋਰ ਹੈ ਸੁਨਾਯਾ॥ ਹੁਕਮ ਚੜ੍ਹਾਏ ਬਹੁਤੇ ਸਰਕਾਰ ਨੇ। ਸਭੇ ਚੜ੍ਹ ਪਏ ਕਸ਼ਮੀਰ ਮਾਰਨੇ॥ ਦੇਸਾ ਸਿੰਘ ਜੋ ਮਜੀਠੀਆ ਗਨਾਯਾ। ਨਾਲ ਲੈ ਪਹਾੜੀ ਰਾਜਿਆਂ ਨੂੰ ਆਯਾ॥ ਪੀਰ ਜਾ ਪੰਜਾਲ ਦੇ ਪਹਾੜ ਪਹੁੰਚਰੀ। ਉਚੀ ਉਚੀ ਚੋਟੀਆਂ ਦੀ ਆੜ ਪਹੁੰਚਰੀ। ਪਈ ਅਸਮਾਨ ਤੋਂ ਬਰਫ ਆਨਕੇ ਬਨਿਆ ਕਲੇਸ਼ ਸਾਰਿਆਂ ਦੀ ਜਾਨ ਤੇ॥ ਖਾਲਸੇ ਨੂੰ ਸਰਦੀ ਨੇ ਅਟਕਾ ਲਿਆ। ਵਜ਼ੀਰ ਦਲ ਆਪਨਾ ਅਗੇ ਲੰਘਾ ਲਿਆ॥ ਕਾਬਲੀ ਸੀ ਲੋਕ ਸਰਦੀ ਦੇ ਪੂਗੜੇ। ਖਾਲਸੇ ਨੂੰ ਪਾਲੇ ਨਾਲ ਛਿੜੇ ਹੂੰਗੜੇ। ਵੇਖਕੇ ਰਜੌਰੀ ਵਾਲੇ ਅਗਰ ਖਾਨ ਨੇ। ਹੋਰ ਰਾਹੇ ਪਾਯਾ ਸਿੰਘਾਂ ਨੂੰ ਪਠਾਨ ਨੇ॥ ਰਸਤੇ ਸੁਖੱਲੇ ਏਨ੍ਹਾਂ ਨੂੰ ਲੰਘਾਯਾ। ਇਕ ਦਿਨ ਪੈਹਲਾਂ ਉਨ੍ਹਾਂ ਤੋਂ ਪੁਚਾਯਾ॥ ਏਸ ਟਹਿਲ ਬਦਲੇ ਦੀਵਾਨ ਸਾਹਿਬ ਜੀ। ਬਖਸ਼ੀ ਜਾਗੀਰ ਉਸਨੂੰ ਸ਼ਤਾਬ ਜੀ॥ ਦੋਵੇਂ ਦਲ †ਹਰੀਪੁਰ ਲਥੇ ਜਾਇਕੇ। ਜੁਟੇ ਕਰਤਾਰ ਸਿੰਘਾ ਜੰਗ ਪਾਇਕੇ

ਵਾਕ ਕਵੀ

ਦੋਹਰਾ—ਪੀਰ ਪੰਜਾਲ ਪਹਾੜ ਤੇ ਬਰਫ ਪਈ ਜਾਂ ਆਨ।

---

*ਸਰਦਾਰ ਨਿਹਾਲ ਸਿੰਘ ਅਟਾਰੀ ਵਾਲਾ ਤੇ ਜੋਧ ਸਿੰਘ ਕਲਸੀਆਂ ਵਾਲਾ ਭੀ ਨਾਲ ਸੀ।
†ਹਰੀ ਪ੍ਰਬਤ ਦਾ ਨਾਮ ਹੈ।

ਗਏ ਨੱਠ *ਪਹਾੜੀਏ ਹੋ ਕੇ ਬੇਈਮਾਨ ॥
ਦੋਹਰਾ—ਪਰ ਸਿੰਘਾ ਕਰ ਹੌਸਲਾ ਨਾਹਿ ਕੀਤੀ ਪਰਵਾਹਿ।
ਦੇ ਗਏ ਪਾਜ਼ੀ ਦਗਾ ਓਹ ਔਖੇ ਵਲੇ ਆਹਿ।

ਕਸ਼ਮੀਰ ਦਾ ਜੰਗ (ਕੋਰੜਾ ਛੰਦ)

ਖਾਲਸਾ ਤੇ ਕਾਬਲੀ ਏਹ ਦੋਵੇਂ ਦਲ ਜੀ। ਹਰੀ ਪੁਰ ਪਹੁੰਚ ਗਏ ਜਦੋਂ ਦੱਲ ਜੀ॥ ਨੇੜੇ ਉਹ ਮੈਦਾਨ ਹੈਸੀ ਸ੍ਰੀ ਨਗਰੋਂ। ਪਹੁੰਚਦੀ ਸੁਖੱਲੀ ਚੀਜ਼ ਵਸਤੂ ਮਗਰੋਂ॥ ਸੂਬਾ ਕਸ਼ਮੀਰ ਓਥੇ ਆਨ ਲੜਿਆ॥ ਫੌਜ ਲੈ ਪਠਾਨਾਂ ਦੀ ਓਹ ਚੰਗਾ ਅੜਿਆ॥ ਤੀਰ ਤੇ ਬੰਦੂਕ ਦ ਲੜਾਈ ਲੱਗ ਪਈ। ਤੋਪ ਦੇਵੀ ਕਰਨ ਸਫਾਈ ਲੱਗ ਪਈ॥ ਤਿੰਨ ਦਿਨ ਜੰਗ ਚੰਗਾ ਰਿਹਾ ਤੁਲਿਆ। ਸੂਬਾ ਚੰਗਾ ਲੜਿਆ ਨ ਰਤੀ ਭੁਲਿਆ ॥ ਚੌਥੇ ਦਿਨ ਖਾਲਸੇ ਭਰੌਤੇ ਧੂਹ ਲਏ। ਬੋਲ ਕੇ ਅਕਾਲ ਝੱਟ ਗਲ ਪਾ ਪਏ॥ ਹੌਲੀਆਂ ਦੀ ਖੇਡ ਸਿੰਘਾਂ ਨੇ ਮਚਾਈ ਜੀ । ਫੌਜ ਕਸ਼ਮੀਰੀ ਪੈਰਾਂ ਤੋਂ ਹਿਲਾਈ ਜੀ॥ ਓਹ ਭੀ ਚੰਗੇ ਲੜੇ ਸੂਰਮੇਂ ਵੰਗਾਰਕੇ। ਖਾਲਸੇ ਨੇ ਮੋੜੇ ਮੂੰਹ ਤੇਗਾਂ ਮਾਰਕੇ॥ ਭਾਵੇਂ ਓਹ ਬਥੇਰਾ ਲੜੇ ਅੜ ਅੜ ਕੇ। ਘਾਨ ਲਾਹ ਸੁਟੇ ਸਿੰਘਾਂ ਤੇਗਾਂ ਫੜਕੇ॥ ਖਾਲਸੇ ਦੀ ਤੇਗ ਕਹਿਰ ਰਬ ਜਾਨੀਏਂ। ਉਠ ਨਠੇ ਅਗੇ ਚੜ੍ਹੇ ਸਭ ਮਾਨੀਏਂ॥ ਅਬਦੁਲ ਸਮੁੰਦ ਖਾਂ ਸਿੰਘਾਂ ਮਾਰਿਆ। ਮਰਿਆ ਭਤੀਜਾ ਦੇਖ ਦਿਲ ਹਾਰਿਆ॥ ਛਡਕੇ ਮੈਦਾਨ ਸੂਬਾ ਨਠ ਖੜਿਆ। ਸ਼ੇਰ ਗੜ੍ਹੀ ਵਿਚ ਭਜ ਜਾਇ ਵੜਿਆ॥ ਖਾਲਸੇ ਨੇ ਕਿਲੇ ਤਾਈਂ ਘੇਰਾ ਪਾ ਲਿਆ। ਠੰਡ ਨੇ ਭੀ ਜ਼ੋਰ ਆ ਵਧੇਰਾ ਪਾ ਲਿਆ॥ ਸੀਤ ਫੌਜ ਖਾਲਸੇ ਨੂੰ ਫੰਡ ਕਢਿਆ। ਘੇਰਾ ਕਰਤਾਰ ਸਿੰਘਾ ਨਹੀਂ ਛਡਿਆ॥

ਸੂਬੇ ਨੇ ਤੰਗ ਪੈ ਕੇ ਦੀਵਾਨ ਮੁਹਕਮ ਚੰਦ ਪਾਸ ਵਕੀਲ ਭੇਜਣਾ

ਸੂਬੇ ਲਿਖਯਾ ਖਤ ਦੀਵਾਨ ਜੀ ਨੂੰ ਸਚੇ ਦਿਲੋਂ ਜਕਰ ਕਸਮ ਖਾਓ ਤੁਸੀਂ
ਸਾਡੇ ਵੈਰੀ ਵਜ਼ੀਰ ਨੂੰ ਅਸਾਂ ਤਾਈਂ ਕੈਦ ਕਰ ਜੇ ਨਾ ਫੜਾਓ ਤੁਸੀਂ
ਸ਼ਾਹਸੁਜਾਹ ਸਮੇਤ ਮੈਂ ਆ ਜਾਵਾਂ ਸ਼ਰਨ ਆਇਆ ਦੀ ਲਾਜ ਨਭਾਓ ਤੁਸੀਂ

*ਖਾਲਸਾ ਫੌਜ ਦੀ ਜੋ ਮਦਦ ਵਾਸਤੇ ਸਰਦਾਰ ਦੇਸਾ ਸਿੰਘ ਨਾਲ ਆਏ ਸਨ।

ਕਿਲੇ ਅਟਕ ਤੇ ਦਖਲ ਕਰਾਂ ਦੇਵਾਂ ਏਸ ਵੈਰੀ ਤੋਂ ਜੇ ਬਚਾਓ ਤੁਸੀਂ
ਏਹ ਸੁਣ ਦੀਵਾਨ ਨੇ ਖੁਸ਼ੀ ਹੋਕੇ ਆਖ ਭੇਜਿਆ ਝਟ ਆ ਜਾਓ ਤੁਸੀਂ
ਆ ਜਾਓ ਸ਼ਤਾਬ ਕਰਤਾਰ ਸਿੰਘਾ ਰੱਤੀ ਖੌਫ ਨ ਦਿਲ ਰਖਾਓ ਤੁਸੀਂ

ਕਾਬਲੀ ਵਜੀਰ ਨੇ ਦੀਵਾਨ ਪਾਸੋਂ ਸ਼ਾਹਸ਼ੁਜਾਹ ਤੇ ਸੂਬੇ ਨੂੰ ਮੰਗਣਾ

ਓਹ ਨਿਕਲ ਦੀਵਾਨ ਦੇ ਪਾਸ ਆਏ ਖੌਫ ਦੁਸ਼ਮਨਾਂ ਦਾ ਸਾਰਾ ਲਾਹਿਆ ਜੀ
ਏਹ ਖਬਰ ਵਜ਼ੀਰ ਨੂੰ ਜਦੋਂ ਹੋਈ ਦਿਲ ਵਿਚ ਬਹੁਤਾ ਖੁਨਸਾਯਾ ਜੀ
ਓਸੇ ਵਕਤ ਹੀ ਗੁਸੇ ਦੇ ਵਿਚ ਆਕੇ ਇਕ ਚਤਰ ਵਕੀਲ ਭਜਾਯਾ ਜੀ
ਸਾਡੇ ਵੈਰੀ ਏਹ ਦਿਹੋ ਪੁਚਾ ਦੇਵੇਂ, ਕੈਦ ਕਹ ਕੇ ਹੁਕਮ ਚੜ੍ਹਾਯਾ ਜੀ
ਮਹਾਰਾਜ ਦੇ ਹੁਕਮ ਬਿਨ ਨਹੀਂ ਦੇਂਦੇ ਏਹ ਸਾਫ ਦੀਵਾਨ ਸੁਨਾਯਾ ਜੀ
ਏਹ ਸੁਣ ਜਵਾਬ ਕਰਤਾਰ ਸਿੰਘਾ ਖੂਨ ਅੱਖੀਆਂ ਦੇ ਵਿਚ ਛਾਯਾ ਜੀ

ਦੀਵਾਨ ਨੇ ਮਹਾਰਾਜ ਵਲ ਸਾਰਾ ਹਾਲ ਲਿਖਣਾ

ਦਾ, ਘਾ, ਵਜ਼ੀਰ ਨੇ ਬਹੁਤ ਕੀਤੇ ਆਖ ਘੱਲਿਆ ਸਚ ਸੁਨਾ ਦੇਵਾਂ
ਆਪੇ ਦਿਹੋ ਫੜ ਤੇ ਵਾਹ ਭਲਾ ਨਹੀਂ ਤਾਂ ਮਾਰਕੇ ਤੈਹ ਝੁਲਾ ਦੇਵਾਂ
ਮੰਨੀ ਮੂਲ ਨ ਧੌਂਸ ਦੀਵਾਨ ਜੀ ਨੇ "ਸੋਚੀ" ਖਬਰ ਲਾਹੌਰ ਪੁਚਾ ਦੇਵਾਂ
ਸਾਰਾ ਲਿਖਿਆ ਹਾਲ ਸਰਕਾਰ ਵਲੇ ਜੋ ਲਿਖੇ ਸੋ ਕਰ ਕਰਾ ਦੇਵਾਂ
ਸੂਬਾ ਸਣੇ ਸ਼ੁਜਾਹ ਦੇ ਪਾਸ ਸਾਡੇ ਜੇ ਕਹੋ ਲਾਹੌਰ ਭਿਜਵਾ ਦੇਵਾਂ
ਜੇ ਕਹੋ ਵਜ਼ੀਰ ਪਿਆ ਮੰਗਦਾ ਏ ਵੈਰੀ ਓਸਦੇ ਦੋਵੇਂ ਫੜਾ ਦੇਵਾਂ
ਜਿਵੇਂ ਹੁਕਮ ਹੋਵੇ ਸੋਈ ਕਾਰ ਕਰਾਂ ਨਾਲੇ ਖੁਸ਼ੀ ਦੀ ਗਲ ਜਤਾ ਦੇਵਾਂ
ਸੂਬਾ ਆਖਦਾ ਮੇਰੀ ਜੇ ਬਾਂਹ ਫੜੋ ਕਿਲੇ ਅਟਕ ਤੇ ਦਖਲ ਕਰਾ ਦੇਵਾਂ
ਸਿਰਫ ਹੁਕਮ ਸਰਕਾਰ ਦੀ ਦੇਰ ਹੈ ਜੀ ਕਸ਼ਮੀਰ ਤੇ ਤੈਹਤ ਬਠਾ ਦੇਵਾਂ
ਕਾਬੂ ਕਰ ਕਸ਼ਮੀਰ ਕਰਤਾਰ ਸਿੰਘਾ ਮਾਰ ਸਭ ਪਠਾਨ ਨਸਾ ਦੇਵਾਂ

ਮਹਾਰਾਜ਼ ਦੇ ਪਾਸ ਸ਼ਾਹ ਸੁਜਾਹ ਦੀ ਬੇਗਮ ਵਲੋਂ ਅਰਜ਼ੀ ਆਉਣੀ

ਆਈ ਖਬਰ ਕਸ਼ਮੀਰ ਤੋਂ ਜਿਸ ਵੇਲੇ ਕਾਸਦ ਖੁਸ਼ ਕੀਤਾ ਸਿਪੋਪਾਓ ਜੇਕਰ
ਓਸੇ ਵਕਤ ਵਕੀਲ ਆ ਅਰਜ਼ ਕੀਤੀ ਕਰਾਂ ਬੇਨਤੀ ਹੁਕਮ ਫਰਮਾਓ ਜੇਕਰ
ਅਰਜ਼ ਸ਼ਾਹ ਸ਼ੁਜਾਹ ਦੀ ਕਰੇ ਬੇਗਮ ਆਖਦੀ ਰਹਿਮ ਕਮਾਓ ਜੇਕਰ

ਮੇਰਾ ਬਾਦਸ਼ਾਹ ਆਪ ਦੀ ਸ਼ਰਨ ਆਯਾ ਜਾਨ ਉਸਦੀ ਆਪ ਬਚਾਓ ਜੇਕਰ
ਸਾਡੇ ਵੈਰੀ ਨੂੰ ਨਾ ਫੜਾ ਦੇਵੇ ਹੁਕਮ ਵਲ ਦੀਵਾਨ ਚੜ੍ਹਾਓ ਜੇਕਰ
ਆਪ ਤਾਈਂ ਖੁਦਾ ਦੇ ਨੇਕ ਬਦਲਾ ਮੇਰਾ ਬਾਦਸ਼ਾਹ ਮੈਨੂੰ ਮਲਾਓ ਜੇਕਰ
ਬਦਲੇ ਏਸਦੇ ਦਿਆਂ ਕੋਹਨੂਰ ਹੀਰਾ ਤੋਂਹਫੇ ਹੋਰ ਦੇਵਾਂ ਤੁਸੀਂ ਚਾਹੋ ਜੇਕਰ
ਪਾਲਾਂ ਆਪਣਾ ਸੁਖਨ ਕਰਤਾਰ ਸਿੰਘਾ ਮੇਰੇ ਸ਼ਾਹ ਨੂੰ ਏਥੇ ਪੁਚਾਓ ਜੇਕਰ

ਮਹਾਰਾਜੇ ਨੇ ਖੁਸ਼ ਹੋ ਕੇ ਮੁਹਕਮ ਚੰਦ ਨੂੰ ਲਿਖਣਾ

ਏਹ ਦੋ ਖੁਸ਼ਖਬਰੀਆਂ ਸੁਣਕੇ ਹੀ ਹੋਯਾ ਹੁਕਮ ਹਲਕਾਰਿਆ ਜਾਓ ਜਲਦੀ
ਨਾ ਦਿਹੋ ਵਜ਼ੀਰ ਨੂੰ ਦੇਵੇਂ ਢਕਾਂ, ਧਕਾ ਕਰੇ ਤੇ ਮਾਰ ਖਪਾਓ ਜਲਦੀ
ਕਿਲੇ ਅਟਕ ਵਾਲੇ ਕਾਰਦਾਰ ਵਲੇ ਹਥੀਂ ਸੂਬੇ ਦੀ ਹੁਕਮ ਲਿਖਾਓ ਜਲਦੀ
ਛੁਟ ਸੂਬੇ ਦੇ ਸਣੇ ਕਰਤਾਰ ਸਿੰਘਾ ਲੈ ਸ਼ਾਹ ਸੁਜਾਹ ਨੂੰ ਆਓ ਜਲਦੀ

ਸੂਬੇ ਅਤਾ ਮੁਹੰਮਦ ਤੇ ਸ਼ਾਹਸੁਜਾਹ ਨੂੰ ਲੈ ਕੇ ਦੀਵਾਨ ਦਾ ਲਾਹੌਰ ਆਉਣਾ

ਗਿਆ ਹੁਕਮ ਸਰਕਾਰ ਦਾ ਜਿਸ ਵੇਲੇ ਸੂਬੇ ਤਾਈਂ ਦੀਵਾਨ ਸੁਨਾ ਦਿਤਾ
ਓਸ ਵੇਲੇ ਸੂਬੇ ਜਹਾਂਦਰ ਵਲੇ ਹਥੀਂ ਆਪਣਾ ਹੁਕਮ ਚੜ੍ਹਾ ਦਿਤਾ
ਨਾਲ ਖੁਸ਼ੀ ਲਾਹੌਰ ਸਰਕਾਰ ਤਾਈਂ ਕਿਲ੍ਹਾ ਅਟਕ ਦਾ ਮੈਂ ਦਿਵਾ ਦਿਤਾ
ਤੂੰ ਦਖਲ ਕਰਾ ਦਈਂ ਆਉਣ ਜਦੋਂ ਏਹ ਲਿਖ ਅਸਵਾਰ ਦੁੜਾ ਦਿਤਾ
ਓਸੇ ਵਕਤ ਦੀਵਾਨ ਕਸ਼ਮੀਰ ਤੋਂ ਜੀ ਕੂਚ ਵਲ ਲਾਹੌਰ ਬੁਲਾ ਦਿਤਾ
ਦੂਰੋਂ ਮਨਜਲਾਂ ਕਟਕੇ ਕਰੜੀਆਂ ਜੀ ਸ਼ਾਹਦਰ ਡੇਰਾ ਆ ਕੇ ਲਾ ਦਿਤਾ
ਖਬਰ ਹੋਈ ਮਹਾਰਾਜ ਨੂੰ ਜਿਸ ਵੇਲੇ ਖੜਗ ਸਿੰਘ ਨੂੰ ਅਗੋਂ ਭਜਾ ਦਿਤਾ
ਇਜ਼ਤਨਾਲ ਸ਼ਾਹ ਤਾਈਂ ਕਰਤਾਰਸਿੰਘਾ ਲੈ ਆਉਣ ਦਾ ਹੁਕਮ ਸੁਣਾ ਦਿਤਾ

ਸ਼ਾਹ ਸੁਜਾਹ ਤੇ ਸੂਬੇ ਅਤਾ ਮੁਹੰਮਦ ਦੇ ਨਾਲੋ ਨੇਕ ਸਲੂਕ ਕਰਨਾ

ਅਗੇ ਵਾਲੀ ਜਾਕੇ ਕੌਰ ਖੜਗ ਸਿੰਘ ਨੇ ਬਾਦਸ਼ਾਹ ਦੀ ਖੂਬ ਪੇਸ਼ਵਾਈ ਕੀਤੀ
ਸੁਖ ਸਾਂਦ ਪੁਛੀ ਬੜਾ ਪਿਆਰ ਕਰਕੇ ਗਲਬਾਤ ਜੋ ਨਾਲ ਦਾਨਾਈ ਕੀਤੀ
ਬੜੇ ਸ਼ਾਨ ਦੇ ਨਾਲ ਲਾਹੌਰ ਆਂਦਾ ਤੋਪਾਂ ਚਲੀਆਂ ਬੜੀ ਵਡਿਆਈ ਕੀਤੀ
ਅਗੋਂ ਆਪ ਮਹਾਰਾਜ ਭੀ ਆਣ ਮਿਲੇ ਦੇਕੇ ਹੌਸਲਾ ਦਿਲ ਧਰਵਾਈ ਕੀਤੀ
ਮੁਬਾਰਕ ਹਵੇਲੀ ਕਰਵਾ ਡੇਰਾ ਬਾਦਸ਼ਾਹ ਵਾਲੀ ਪਹੁਨਾਈ ਕੀਤੀ

ਮੇਰਾ ਬਾਦਸ਼ਾਹ ਆਪ ਦੀ ਸ਼ਰਨ ਆਯਾ ਜਾਨ ਉਸਦੀ ਆਪ ਬਚਾਓ ਜੇਕਰ
ਸਾਡੇ ਵੈਰੀ ਨੂੰ ਨਾ ਫੜਾ ਦੇਵੇ ਹੁਕਮ ਵਲ ਦੀਵਾਨ ਚੜ੍ਹਾਓ ਜੇਕਰ
ਆਪ ਤਾਈਂ ਖੁਦਾ ਦੇ ਨੇਕ ਬਦਲਾ ਮੇਰਾ ਬਾਦਸ਼ਾਹ ਮੈਨੂੰ ਮਲਾਓ ਜੇਕਰ
ਬਦਲੇ ਏਸਦੇ ਦਿਆਂ ਕੋਹਨੂਰ ਹੀਰਾ ਤੋਂਹਫੇ ਹੋਰ ਦੇਵਾਂ ਤੁਸੀਂ ਚਾਹੋ ਜੇਕਰ
ਪਾਲਾਂ ਆਪਣਾ ਸੁਖਨ ਕਰਤਾਰ ਸਿੰਘਾ ਮੇਰੇ ਸ਼ਾਹ ਨੂੰ ਏਥੇ ਪੁਚਾਓ ਜੇਕਰ

ਮਹਾਰਾਜੇ ਨੇ ਖੁਸ਼ ਹੋ ਕੇ ਮੁਹਕਮ ਚੰਦ ਨੂੰ ਲਿਖਣਾ

ਏਹ ਦੋ ਖੁਸ਼ਖਬਰੀਆਂ ਸੁਣਕੇ ਹੀ ਹੋਯਾ ਹੁਕਮ ਹਲਕਾਰਿਆ ਜਾਓ ਜਲਦੀ
ਨਾ ਦਿਹੋ ਵਜ਼ੀਰ ਨੂੰ ਦੇਵੇਂ ਢਕਾਂ, ਧਕਾ ਕਰੇ ਤੇ ਮਾਰ ਖਪਾਓ ਜਲਦੀ
ਕਿਲੇ ਅਟਕ ਵਾਲੇ ਕਾਰਦਾਰ ਵਲੇ ਹਥੀਂ ਸੂਬੇ ਦੀ ਹੁਕਮ ਲਿਖਾਓ ਜਲਦੀ
ਛੁਟ ਸੂਬੇ ਦੇ ਸਣੇ ਕਰਤਾਰ ਸਿੰਘਾ ਲੈ ਸ਼ਾਹ ਸੁਜਾਹ ਨੂੰ ਆਓ ਜਲਦੀ

ਸੂਬੇ ਅਤਾ ਮੁਹੰਮਦ ਤੇ ਸ਼ਾਹਸੁਜਾਹ ਨੂੰ ਲੈ ਕੇ ਦੀਵਾਨ ਦਾ ਲਾਹੌਰ ਆਉਣਾ

ਗਿਆ ਹੁਕਮ ਸਰਕਾਰ ਦਾ ਜਿਸ ਵੇਲੇ ਸੂਬੇ ਤਾਈਂ ਦੀਵਾਨ ਸੁਨਾ ਦਿਤਾ
ਓਸ ਵੇਲੇ ਸੂਬੇ ਜਹਾਂਦਰ ਵਲੇ ਹਥੀਂ ਆਪਣਾ ਹੁਕਮ ਚੜ੍ਹਾ ਦਿਤਾ
ਨਾਲ ਖੁਸ਼ੀ ਲਾਹੌਰ ਸਰਕਾਰ ਤਾਈਂ ਕਿਲ੍ਹਾ ਅਟਕ ਦਾ ਮੈਂ ਦਿਵਾ ਦਿਤਾ
ਤੂੰ ਦਖਲ ਕਰਾ ਦਈਂ ਆਉਣ ਜਦੋਂ ਏਹ ਲਿਖ ਅਸਵਾਰ ਦੁੜਾ ਦਿਤਾ
ਓਸੇ ਵਕਤ ਦੀਵਾਨ ਕਸ਼ਮੀਰ ਤੋਂ ਜੀ ਕੂਚ ਵਲ ਲਾਹੌਰ ਬੁਲਾ ਦਿਤਾ
ਦੂਰੋਂ ਮਨਜਲਾਂ ਕਟਕੇ ਕਰੜੀਆਂ ਜੀ ਸ਼ਾਹੇਦਰ ਡੇਰਾ ਆ ਕੇ ਲਾ ਦਿਤਾ
ਖਬਰ ਹੋਈ ਮਹਾਰਾਜ ਨੂੰ ਜਿਸ ਵੇਲੇ ਖੜਗ ਸਿੰਘ ਨੂੰ ਅਗੋਂ ਭਜਾ ਦਿਤਾ
ਇਜ਼ਤਨਾਲ ਸ਼ਾਹ ਤਾਈਂ ਕਰਤਾਰਸਿੰਘਾ ਲੈ ਆਉਣ ਦਾ ਹੁਕਮ ਸੁਣਾ ਦਿਤਾ

ਸ਼ਾਹ ਸੁਜਾਹ ਤੇ ਸੂਬੇ ਅਤਾ ਮੁਹੰਮਦ ਦੇ ਨਾਲ ਨੇਕ ਸਲੂਕ ਕਰਨਾ

ਅਗੇ ਵਾਲੀ ਜਾਕੇ ਕੌਰ ਖੜਗ ਸਿੰਘ ਨੇ ਬਾਦਸ਼ਾਹ ਦੀ ਖੂਬ ਪੇਸ਼ਵਾਈ ਕੀਤੀ
ਸੁਖ ਸਾਂਦ ਪੁਛੀ ਬੜਾ ਪਿਆਰ ਕਰਕੇ ਗਲਬਾਤ ਜੋ ਨਾਲ ਦਾਨਾਈ ਕੀਤੀ
ਬੜੇ ਸ਼ਾਨ ਦੇ ਨਾਲ ਲਾਹੌਰ ਆਂਦਾ ਤੋਪਾਂ ਚਲੀਆਂ ਬੜੀ ਵਡਿਆਈ ਕੀਤੀ
ਅਗੋਂ ਆਪ ਮਹਾਰਾਜ ਭੀ ਆਣ ਮਿਲੇ ਦੇਕੇ ਹੌਸਲਾ ਦਿਲ ਧਰਵਾਈ ਕੀਤੀ
ਮੁਬਾਰਕ ਹਵੇਲੀ ਕਰਵਾ ਡੇਰਾ ਬਾਦਸ਼ਾਹ ਵਾਲੀ ਪਹੁਨਾਈ ਕੀਤੀ

ਸੂਬੇ ਤਾਈਂ ਸਰਕਾਰ ਨੇ ਖੁਸ਼ ਹੋਕੇ ਸਿਰੋਪਾਓ ਦੀ ਖਾਸ ਬਖਸ਼ਾਈ ਕੀਤੀ
ਲਿਖ ਸਾਲ ਦੀ ਲਖ ਜਾਗੀਰ ਦਿਤੀ ਸੂਬੇ ਖਾਸ ਕਰ ਸ਼ੁਕਰ ਬਜਾਈ ਕੀਤੀ
ਕਬਜ਼ਾ ਅਟਕ ਤੇ ਕਰਨ ਕਰਤਾਰ ਸਿੰਘਾਅਜ਼ੀਜਦੀਨ ਫਕੀਰ ਚੜ੍ਹਾਈ ਕੀਤੀ

ਕਿਲੇ ਅਟਕ ਤੇ ਸਰਕਾਰ ਦਾ ਕਬਜਾ ਹੋਣਾ

ਕੁਝ ਪਲਟਨਾਂ ਤੇ ਇਕ ਤੋਪ ਖਾਨਾ ਅਜ਼ੀਜ ਦੀਨ ਨੂੰ ਦੇ ਚੜ੍ਹਾਯਾ ਜੀ
ਕਬਜ਼ਾ ਜਾਕੇ ਅਟਕ ਤੇ ਕਰ ਲਵੇ ਡਬਲ ਕੂਚ ਦਾ ਹੁਕਮ ਸੁਨਾਯਾ ਜੀ
ਮਤ ਹੋ ਵਜ਼ੀਰ ਨੂੰ ਪਤਾ ਜਾਵੇ ਲਾਇਓ ਦੇਰ ਨ ਭੇਦ ਜਤਾਯਾ ਜੀ
ਕੂਚ ਕਰ ਅਜ਼ੀਜ ਦੀਂ ਅਟਕ ਪਹੁੰਚਾ ਜਹਾਂਦਾਰ ਦੇ ਤਾਈਂ ਬੁਲਾਯਾ ਜੀ
ਓਸ ਖੁਸ਼ੀ ਸੇ ਦਖਲ ਕਰਾ ਦਿਤਾ ਝਟ ਸੂਬੇ ਦਾ ਹੁਕਮ ਬਜਾਯਾ ਜੀ
ਕਾਬੂ ਕਰਕੇ ਕਿਲ੍ਹਾ ਕਰਤਾਰ ਸਿੰਘਾ ਝਟ ਪਰਤ ਅਜ਼ੀਜ ਦੀਂ ਆਯਾ ਜੀ

ਵਜ਼ੀਰ ਕਾਬਲੀ ਨੇ ਖਿੱਚਾਂ ਕਰਣੀਆਂ

ਮੂੰਹ ਅਡ ਵਜ਼ੀਰ ਰਹਿ ਗਿਆ ਵੇਂਹਦਾ ਏਧਰ ਹੋ ਗਈ ਇਹ ਕਾਰ ਬੇਲੀ
ਲਿਖੇ ਖਤ ਮਹਾਰਾਜ ਨੂੰ ਬਹੁਤ ਵਾਰੀ ਚੁਪ ਕਰ ਰਹੀ ਸਰਕਾਰ ਬੇਲੀ
ਦਾਬੇ ਮਾਰ ਤੇ ਧੌਂਸ ਜਤਾ ਰਿਹਾ ਮਹਾਰਾਜ ਛਡੀ ਘਸ ਮਾਰ ਬੇਲੀ
ਅੰਤ ਹਥ ਮਲਦਾ ਖਾਲੀ ਰਹਿ ਗਿਆ ਕੰਮ ਲਏ ਸਰਕਾਰ ਨੇ ਸਾਰ ਬੇਲੀ
ਏਸ ਗਲ ਨੂੰ ਤਾਂ ਅਜੇ ਝੂਰਦਾ ਸੀ ਵਜੀ ਕਾਲਜੇ ਹੋਰ ਕਟਾਰ ਬੇਲੀ
ਕਿਲਾ ਅਟਕ ਭੀ ਖਾਲਸੇ ਮਲ ਲਿਆ ਡਾਢਾ ਦਿਲੋਂ ਹੋਯਾ ਦੁਖਿਆਰ ਬੇਲੀ
ਨਾਲੇ ਆਖਦਾ ਓਏ ਜਟ ਵਿਦਯਾ ਦਾ ਵੇਖੋ ਆਯਾ ਨਹੀਂ ਪਾਰਾਵਾਰ ਬੇਲੀ
ਗੁਸਾ ਖਾ ਵਜ਼ੀਰ ਕਰਤਾਰ ਸਿੰਘਾ ਹੋਯਾ ਕਿਲਾ ਛੁਡਾਵਨ ਨੂੰ ਤਿਆਰ ਬੇਲੀ

ਪਹਾੜੀ ਰਾਜਿਆਂ ਨੂੰ ਡੰਨ ਲਾਉਣਾ

ਜੇਹੜੇ ਪੀਰ ਜੰਜਾਲ ਤੋਂ ਭਜ ਆਏ ਓਹਨਾਂ ਰਾਜਿਆਂ ਨੂੰ ਡੰਨ ਲਾਯਾ ਜੀ
ਨੂਰ ਪੁਰ ਵਾਲੇ ਤਾਈਂ ਲਖ ਅੱਧਾ ਵੀਹ ਹਜਾਰ ਸੁਕੇਤ ਨੂੰ ਪਾਯਾ ਜੀ
ਮੰਡੀ ਵਾਲੇ ਨੂੰ ਤੀਹ ਹਜ਼ਾਰ ਸਮਝੋ ਅਧਾ ਲਖ ਚੰਬ ਤੇ ਠਹਿਰਾਯਾ ਜੀ
ਅਧਾ ਲਖ ਲਿਆ ਜਸਰੋਟੀਏ ਤੋਂ ਲੈ ਲਿਆ ਨ ਮੂਲ ਬਖਸ਼ਾਯਾ ਜੀ
ਹਰੀਪੁਰ ਤੋਂ ਪੰਦਰਾਂ ਸਹਿਸ ਲਿਆ ਹੋਰ ਜਿਹਾ ਕੋਈ ਨਜ਼ਰ ਆਯਾ ਜੀ

ਦੰਡ ਸਭ ਤਾਈਂ ਥੋੜਾ ਬਹੁਤ ਲਾਯਾ ਦੇਸਾ ਸਿੰਘ ਦੇ ਤਾਈਂ ਚੜ੍ਹਾਯਾ ਜ
ਅਗੇ ਵਾਸਤੇ ਹਥ ਲਵਾਏ ਕੰਨੀ ਹਰ ਇਕ ਤਾਈਂ ਧਮਕਾਯਾ ਜੀ
ਜ਼ੋਰ ਦੇ ਸਰਦਾਰ, ਕਰਤਾਰ ਸਿੰਘਾ ਵਖੋ ਵਖਰਾ ਚਾ ਉਗਰਾਹਿਯਾ ਜੀ

ਸਰਕਾਰ ਨੇ ਸ਼ਾਹ ਸ਼ੁਜਾਹ ਤੋਂ ਕੋਹਨੂਰ ਹੀਰਾ ਮੰਗਣਾ

ਗਿਆ ਸਾਲ ਉਨ੍ਹੱਤਰਾ ਬੀਤ ਸਾਰਾ ਰੁਤ ਗਰਮੀਆਂ ਦੀ ਸਾਰੇ ਧਾ ਗਈ
ਸ਼ਾਹ ਸ਼ੁਜਾਹ ਹੋ ਦਿਲੋਂ ਨਚਿੰਤ ਬੈਠਾ ਘੜੀ ਦੁਖਾਂ ਦੀ ਸਿਰੇ ਵਿਹਾ ਗਈ
ਲਖਾਂ ਸ਼ੁਕਰ ਗੁਜ਼ਰਦੀ ਸ਼ਾਹ ਬੇਗਮ ਕਰ ਕੂਚ ਤਲੁੰਭਿਓਂ ਆ ਗਈ
ਦੋਹਾਂ ਮਿਲਕੇ ਦਿਲਾਂ ਦੇ ਦੁਖ ਧੋਏ ਕਈ ਰੰਗ ਤਕਦੀਰ ਦਿਖਾ ਗਈ
ਬੀਤੇ ਦੋ ਮਹੀਨੇ ਹੀ ਸੁਖ ਦੇ ਸੀ ਬਦ ਕਿਸਮਤੀ ਫੇਰ ਦੁਖਾ ਗਈ
ਹੀਰਾ ਮੰਗ ਸਰਕਾਰ ਨੇ ਭੇਜਿਆ ਸੀ ਸੁਣ ਦੋਹਾਂ ਨੂੰ ਸੁਨਸਨੀ ਛਾ ਗਈ
ਬੇਈਮਾਨ ਹੋਯਾ ਚਿਤ ਦੋਹਾਂ ਦਾ ਜੀ ਸੁਧ ਆਨ ਤਕਦੀਰ ਭੁਲਾ ਗਈ
ਲਗੇ ਕਰਨ ਫਰੇਬ ਕਰਤਾਰ ਸਿੰਘਾ ਗਰਦਸ਼ ਦਿਨਾਂ ਦੀ ਚਿਤ ਭਰਮਾ ਗਈ

ਬਾਦਸ਼ਾਹ ਨੇ ਹੀਰਾ ਦੇਣ ਤੋਂ ਮੁਨਕਰ ਹੋਣਾ

*ਹੀਰਾ ਦੁਨੀਆਂ ਵਿਚ ਏਕੀਮਤਾ ਸੀ ਓਸ ਜਿਹਾ ਕੋਈ ਰਖਦਾ ਸ਼ਾਨ ਨਾਹੀਂ
ਕੋਹ ਨੂਰ ਜਿਹਾ ਪਾਸ ਕਿਸੇ ਦੇ ਭੀ ਰਤਨ ਦੂਸਰਾ ਵਿਚ ਜਹਾਨ ਨਾਹੀਂ
ਚਿਤ ਸ਼ਾਹ ਦਾ ਦੇਣ ਨੂੰ ਕਰੇ ਨਾਹੀਂ ਏਹ ਲੈ ਲੌ ਕਹੇ ਜ਼ਬਾਨ ਨਾਹੀਂ
ਮੰਗ ਭੇਜਿਆ ਸ਼ਾਹ ਤੋਂ ਬਹੁਤ ਵਾਰੀ ਆਏ ਦੇਨ ਦੇ ਦਰ ਓਹ ਜਾਨ ਨਾਹੀਂ
ਸ਼ਾਹ ਬੇਗਮ ਦਾ ਲਿਖਿਆ ਭੇਜਕੇ ਭੀ ਝੂਠੇ ਕੀਤੇ ਪਰ ਹਠ ਹਟਾਨ ਨਾਹੀਂ
ਵੇਖ ਮੋਹ ਦੀ ਖੋਹ ਕਰਤਾਰ ਸਿੰਘਾ ਚੰਗਾ ਜਾਨ ਤੋਂ ਕਦੇ ਜਹਾਨ ਨਾਹੀਂ

੧ ਜੂਨ ੧੮੧੩ ਈਸਵੀ ਅਰਥਾਤ ੧੮੭੦ ਬਿਕ੍ਰਮੀ ਜਠ ਨੂੰ ਬਾਦਸ਼ਾਹ ਨੇ ਕੋਹਨੂਰ ਹੀਰਾ ਸਰਕਾਰ ਨੂੰ ਦੇ ਦਣਾ

ਤੰਗ ਪਈ ਜਦ ਆਨਕੇ ਜਾਨ ਡਾਢੀ ਸ਼ਾਹ ਤਾਈਂ ਬੇਗਮ ਸਮਝਾਯਾ ਜੀ
ਹੈ ਜਿੰਦ ਦੇ ਨਾਲ ਜਹਾਨ ਸ਼ਾਹਾਂ ਮੋਹ ਕਿਉਂ ਏਹਦੇ ਨਾਲ ਪਾਯਾ ਜੀ

*ਏਸ ਹੀਰੇ ਦੇ ਨਾਲ ਦਾ ਅਜ ਤਕ ਦੁਨੀਆਂ ਵਿਚ ਕੋਈ ਹੀਰਾ ਨਹੀਂ ਮਿਲਿਆ, ਕਈ ਲੋਕ ਏਸ ਹੀਰੇ ਨੂੰ ਪਾਂਡਵਾਂ ਵਾਲਾ ਹੀਰਾ ਆਖਦੇ ਹਨ, ਜੋ ਦਸਦੇ ਹਨ। ਕਿ ਏਹ ਅਸ਼ਵਥਾਮਾ ਦੇ ਮਥੇ ਵਿਚੋਂ ਭੀਮਸੈਨ ਨੇ ਕਢਿਆ ਸੀ, ਹੁਣ ਏਹ ਹੀਰਾ ਬਾਦਸ਼ਾਹ ਇੰਗਲਿਸਤਾਨ ਦੇ ਪਾਸ ਹੈ।

ਫਸ ਗਏ ਤੇ ਹੁਣ ਹੈ ਫਟਕਣਾ ਕੀ ਸਾਨੂੰ ਹੈ ਤਕਦੀਰ ਫਸਾਯਾ ਜੀ
ਦੁਖ ਪਾ ਕੇ ਮਰਾਂਗੇ ਕਲ ਤੋੜੀ ਕਿਸੇ ਅੰਨ ਨ ਜੇ ਪੁਚਾਯਾ ਜੀ
ਮਰ ਗਏ ਤੇ ਜਟ ਨੇ ਸਾਂਭ ਲੈਣਾ ਫੇਰ ਕਾਸ ਨੂੰ ਦੁਖ ਉਠਾਯਾ ਜੀ
ਮਥੇ ਸਦ ਕੇ ਜਟ ਦੇ ਮਾਰ ਦਿਹੋ, ਰੋ ਰੋ ਕੇ ਦੁਖ ਸੁਨਾਯਾ ਜੀ
ਅੰਤ ਬਾਦਸ਼ਾਹ ਚਿਤ ਭੌਂ ਤੰਗ ਪੈ ਕੇ ਮਹਾਰਾਜ ਨੂੰ ਪਾਸ ਬੁਲਾਯਾ ਜੀ
ਵਿਚ ਅਖਾਂ ਦੇ ਅਥਰੂ ਭਰ ਕੇ ਤਾਂ ਹੀਰਾ ਹਥ ਸਰਕਾਰ ਫੜਾਯਾ ਜੀ
ਮਹਾਰਾਜ ਖੁਸ਼ੀ ਹਦੋਂ ਬਾਹਰ ਹੋਏ ਬੜਾ ਰਬ ਦਾ ਸ਼ੁਕਰ ਬਜਾਯਾ ਜੀ
ਓਹ ਲੈ ਕੇ ਰਤਨ ਕਰਤਾਰ ਸਿੰਘਾ ਸਤ ਵਾਰ ਮਥੇ ਉਤੇ ਲਾਯਾ ਜੀ

ਸਰਕਾਰ ਨੇ ਕੋਹਨੂਰ ਹੀਰੇ ਦੀ ਕੀਮਤ ਪੁਛਣੀ

ਹੀਰਾ ਲੈ ਮਹਾਰਾਜ ਬਹੁਤ ਖੁਸ਼ੀ ਹੋਏ ਖੁਸ਼ੀ ਗਈ ਬੇਅੰਤ ਹੀ ਝੁਲ ਹੈ ਜੀ
ਓਹ ਹੈ ਈ ਰਤਨ ਬੇ ਕੀਮਤਾ ਸੀ ਦੂਜਾ ਰਤਨ ਨ ਜਿਸ ਦੇ ਤੁਲ ਹੈ ਜੀ
ਅਜਤਕ ਉਸ ਹੀਰੇਦੀ ਸਮਝੀਏ ਤਾਂ ਪਈ ਸਿਫਤ ਕਰਦੀ ਦੁਨੀਆਂ ਕੁਲ ਹੈ ਜੀ
ਪੁਛ ਫੇਰ ਸਰਕਾਰ ਕਰਤਾਰ ਸਿੰਘਾ ਏਸ ਰਤਨ ਦਾ ਸ਼ਾਹ ਕੀ ਮੁਲ ਹੈ ਜੀ

ਬਾਦਸ਼ਾਹ ਨੇ ਹੀਰੇ ਦੀ ਕੀਮਤ ਦਸਨੀ

ਏਹ ਸੁਣ ਕੇ ਬਾਦਸ਼ਾਹ ਮਾਰ ਭੁਬਾ ਦਿਲੋਂ ਦੁਖੀ ਹੋ ਕੇ ਰੋ ਪਿਆ ਸਮਝੋ
ਮੁਲ ਏਸਦਾ ਮੈਂ ਕੀਹ ਗਿਣ ਦਸਾਂ ਨਹੀਂ ਮੁਲਕ ਖਜ਼ਾਨਾ ਰੁਪਿਆ ਸਮਝੋ
ਸਾਡੇ ਵੱਡਿਆਂ ਦਿਲੀਓਂ ਖੋਹ ਆਂਦਾਜਿਵੇਂ ਆਜਾ ਸੀ ਤਿਵੇਂ ਹੀ ਗਿਆ ਸਮਝੋ
*ਜੁਤੀ ਏਸ ਦਾ ਮੁਲ ਕਰਤਾਰ ਸਿੰਘਾ ਮਾਰੀ ਜਿਸ ਨੇ ਓਸ ਖੋਹਲਿਆ ਸਮਝ

ਹੀਰਾ ਲੈ ਕੇ ਮਹਾਰਾਜ ਨੇ ਖੁਸ਼ੀ ਮਨਾਉਣੀ ਤੇ ਬਾਦਸ਼ਾਹ ਨੂੰ ਜਾਗੀਰ ਬਖਸ਼ਨੀ

ਹੀਰਾ ਲੈ ਮਹਾਰਾਜ ਬਹੁ ਖੁਸ਼ੀ ਹੋ ਕੇ ਅੱਗੇ ਰੱਬ ਦੇ ਗਰਦਨ ਝੁਕਾਈ ਕੀਤੀ
ਪੰਜਾਹ ਹਜ਼ਾਰ ਦੀ ਖਾਸਜਾਗੀਰ ਬਖਸ਼ੀ ਸ਼ਾਹਸ਼ੁਜਾਹਦੀ ਦਿਲ ਧਰਾਈ ਕੀਤ।
ਨਾਲੇ ਨਕਦ ਪੰਜਾਹ ਹਜ਼ਾਰ ਦਿਤਾ ਰਤਨ ਵੇਖ ਵਡੀਕੇ ਵਡਿਆਈ ਕੀਤ।

---

*ਸ਼ਾਹ ਸ਼ੁਜਾਹ ਨੂੰ ਛਡਾਉਣ ਵਾਸਤ ਛੇ ਲਖ ਸਤ ਹਜ਼ਾਰ ਨਕਦ ਖਰਚ ਤ ਸੈਂਕੜ ਜਵਾਨ ਸ਼ਹੀਦ ਹੋਏ ਤੇ ਓਸ ਨੇ ਫਰ ਭੀ ਆਖਿਆ ਕਿ ਤੂ ਜੁਤੀ ਨਾਲ ਖੋਹਿਆ ਹੈ। ਸਰਕਾਰ ਦੇਕਦੀ ਹੀਰੇ (ਸੋਹਣੇ ਜਵਾਨ) ਲੜਾਈ ਵਿਚ ਗੁੰਮ ਹੋ ਗਏ, ਜੋ ਏਸ ਹੀਰੇ ਨਾਲੋਂ ਬਹੁਤੇ ਮੁਲ ਦੇ ਸਨ, ਪਰ ਪਠਾਨ ਫੇਰ ਕਰਾਰ ਪੂਰਾ ਕਰਨ ਲਗਾ ਚੀਕਣੋਂ ਨਾ ਰਿਹਾ।

ਦਿਤਾ ਦਾਨ ਗਰੀਬਾਂ ਨੂੰ ਬਹੁਤ ਭਾਰਾ ਅੰਮ੍ਰਿਤਸਰ ਲਾਹੌਰ ਰੁਸ਼ਨਾਈ ਕੀਤੀ
ਮਾਨੋ ਹਿੰਦ ਦੀ ਮਿਲ ਗਈ ਬਾਦਸ਼ਾਹੀ ਏਡੀ ਖੁਸ਼ੀ ਸਰਕਾਰ ਮਨਾਈ ਕੀਤੀ
ਨਾਮਵੰਤ ਏਹ ਧਨ ਕਰਤਾਰ ਸਿੰਘਾ ਕੇਡੀ ਏਸ ਤੇ ਚਿੱਤ ਭਰਮਾਈ ਕੀਤੀ

ਸ਼ਾਹ ਸ਼ੁਜਾਹ ਨੇ ਸੂਬੇ ਕਸ਼ਮੀਰ ਨੂੰ ਖਤ ਲਿਖਣਾ ਤੇ ਗੁਜਰਾਂ ਵਾਲੇ ਪਕੜਿਆ ਜਾਣਾ

ਬੁਰੇ ਦਿਨਾਂ ਨੇ ਚੁਕਿਆ ਬਾਦਸ਼ਾਹ ਨੂੰ ਓਸ ਆਪਣੇ ਵਲੋਂ ਚਤੁਰਾਈ ਕੀਤੀ
ਜਿਨ੍ਹਾਂ ਮੌਤ ਦੇ ਪੰਜਿਓਂ ਕਢ ਆਂਦਾ ਪਾਸ ਰਖ ਬੜੀ ਵਡਿਆਈ ਕੀਤੀ
ਕਾਫੀ ਖਰਚ ਦੇ ਲਈ ਜਾਗੀਰ ਲਾਈ ਵੇਖੋ ਓਸੇ ਦੇ ਨਾਲ ਖਟਿਆਈ ਕੀਤੀ
ਆਖੇ ਲੱਗਕੇ ਅਹਿਮਕਾਂ ਦੋਸਤਾਂ ਦੇ ਵਿਚੇ ਵਿਚ ਏਹ ਅਕਲ ਦੁੜਾਈ ਕੀਤੀ
ਕਿਵੇਂ ਹਥ ਲਾਹੌਰ ਦਾ ਤਖਤ ਆ ਜਾਏ ਏਹ ਸੋਚ ਕੇ ਬਨਤ ਬਨਾਈ ਕੀਤੀ
ਖਤ ਲਿਖਯਾ *ਮੁਹੰਮਦ ਅਜੀਮ ਖਾਂ ਨੂੰ ਅਸਾਂ ਹੈ ਸਲਾਹ ਪਕਾਈ ਕੀਤੀ
ਝਬ ਚੜ੍ਹ ਲਾਹੌਰ ਤੇ ਆ ਜਾ ਤੂੰ ਏਧਰ ਹੈ ਮੈਂ ਸਭ ਪੁਖਤਾਈ ਕੀਤੀ
ਮੈਂ ਲਿਆ ਲਾਹੌਰ ਦਾ ਭੇਤ ਸਾਰਾ ਗੁਝੀ ਹੈ ਮੈਂ ਫੌਜ ਰਖਾਈ ਕੀਤੀ
ਮੁਸਲਮਾਨ ਅਮੀਰ ਨੇ ਵਲ ਸਾਡੇ ਏਸ ਕਾਫਰ ਦੀ ਚਾਹਨ ਸਫਾਈ ਕੀਤੀ
ਤੇਰਾ ਧਾਵਾ ਹੀ ਕਰਨ ਦੀ ਢਿਲ ਹੈ ਜੀ ਅਸਾਂ ਸਭ ਥਾਂ ਹੈ ਤਕੜਾਈ ਕੀਤੀ
ਏਹ ਸ਼ਾਹ ਨੇ ਨੇਕੀ ਦਾ ਫਲ ਦਿਤਾ ਨਿਮਕ ਖਾ ਕੇਡੀ ਬੁਰਿਆਈ ਕੀਤੀ
ਖਤ ਗੁਜਰਾਂ ਵਾਲੇ ਏਹ ਗਿਆ ਫੜਿਆ ਮਹਾਰਾਜ ਦੇ ਪਾਸ ਪੁਚਾਈ ਕੀਤੀ
ਖਤ ਵੇਖਕੇ ਗਜਬ ਦੀ ਅੱਗ ਭੜਕੀ ਸਦ ਸ਼ਾਹ ਨੂੰ ਪੁਛ ਪੁਛਾਈ ਕੀਤੀ
ਸ਼ਾਹ ਸ਼ੁਜਾਹ ਤਾਂ ਸਾਫ ਹੀ ਗਿਆ ਮੁਕਰ ਕਸਮ ਖਾਕੇ ਪਲਾ ਛੁਡਾਈ ਕੀਤੀ
ਕਾਜ਼ੀ ਸ਼ੇਰ ਮੁਹੰਮਦ ਮੰਨ ਗਿਆ ਜਦੋਂ ਓਸ ਨੂੰ ਫੜ ਧਮਕਾਈ ਕੀਤੀ
ਮੈਥੋਂ ਬਾਦਸ਼ਾਹ ਨੇ ਲਿਖਵਾਯਾ ਏਹ ਮੈਂ ਨ ਆਪ ਏਹ ਲਿਖ ਲਿਖਾਈ ਕੀਤੀ
ਮਹਾਰਾਜ ਜੀ ਬੜੇ ਹੈਰਾਨ ਹੋਏ ਕੀਹ ਸ਼ਾਹ ਨੇ ਨਫਾ ਪੁਚਾਈ ਕੀਤੀ
ਘਰ ਆਏ ਦੀ ਫੇਰ ਭੀ ਸ਼ਰਮ ਪੈ ਗਈ ਰੈਹਮ ਕਰਕੇ ਜਾਨ ਬਖਸ਼ਾਈ ਕੀਤੀ
ਬਹੁਤ ਸ਼ਾਹ ਸ਼ੁਜਾਹ ਸ਼ਰਮਿੰਦਾ ਹੋਯਾ ਹੋ ਨਗਲਿਆਂ ਧੌਣ ਝੁਕਾਈ ਕੀਤੀ
ਵੈਰੀ ਮਿਤ ਨ ਕਦੇ ਕਰਤਾਰ ਸਿੰਘਾ ਰਾਜਨੀਤ ਨੇ ਠੀਕ ਸੁਨਾਈ ਕੀਤੀ

*ਮੁਹੰਦਮ ਅਜ਼ੀਜ ਖਾਂ ਫਤ ਮੁਹੰਮਦ ਕਾਬਲ ਦੇ ਵਜੀਰ ਦਾ ਭਰਾ ਸੀ। ਸੂਬਾ ਅਤਾ ਮੁਹੰਮਦ ਨੂੰ ਕਢ ਕੇ ਵਜ਼ੀਰ ਏਸ ਨੂੰ ਕਸ਼ਮੀਰ ਦਾ ਸੂਬਾ ਬਣਾ ਗਿਆ ਸੀ।

ਰਾਜਨੀਤ ਦਾ ਵਾਕ

ਕਬਿੱਤ—ਗਊਅਨ ਕੇ ਬਛੇ ਅਛੇ ਧੂੜਮੇਂ ਲਪੇਟੇ ਸਦਾ ਗਧੇ ਸੌਨ ਬੈਲ ਹੋਤ ਗੰਗ ਮੇਂ ਨੁਲ੍ਹਾਈਏ ਜੇ। ਆਂਬ ਲਾਏ ਕਾਲਰ ਮੇਂ ਤੋ ਭੀ ਫਲ ਮੀਠਾ ਦੇਵੇ ਨਿੰਬ ਨਾਹੀਂ ਮੀਠੀ ਹੋਤ ਖਾਂਡ ਭੀ ਸਿੰਚਾਈਏ ਜੇ। ਪਲਟੇ ਸੁਭਾਵ ਕਰਤਾਰ ਸਿੰਘਾ ਨੀਚ ਕਾ ਨ ਸਪ ਟਲੇ ਡੰਗਨੋ ਨ ਦੁਧ ਭੀ ਪਲਾਈਏ ਜੇ। ਵੈਰੀ ਵੈਰ ਕਰੇ ਪਰ ਕਰੇ ਹੀ ਸੋ ਕਰੇ ਐਸੇ ਰਾਜਨੀਤ ਰਹੇ ਲਾਖ ਮਿਤ੍ਰ ਬਨਾਈਏ ਜੇ। ਤਥਾ—ਰੋਗ ਨੂੰ ਭੁਲਾਏ ਧਨ ਚੋਰ ਨੂੰ ਦਖਾਏ ਸਿਰ ਨਾਰ ਨੂੰ ਚੜ੍ਹਾਏ ਤਬ ਕਹੋ ਸੁਖ ਪਾਵੇ ਕੌਨ। ਧੀਆਂ ਨੂੰ ਜਨੇਤ ਅਰ ਭੇਤ ਦੇਵੇ ਵੈਰੀਆਂ ਨੂੰ ਵਾੜ ਬਿਨਾਂ ਖੇਤ ਕਹੋ ਚਤ੍ਰ ਕਹਾਵੇ ਕੋਨ। ਸੌਤਾਂ ਦੇ ਨਾਰ ਗਈ ਦੌਲਤ, ਉਧਰ ਗਈ ਭਾਗਾਂ ਬਿਨ ਦੋਹਾਂ ਤਾਈਂ ਮੋੜ ਕੇ ਲਿਆਵੇ ਕੌਨ। ਸਪ, ਚੋਰ ਵੈਰੀ ਕਰਤਾਰ ਸਿੰਘਾ ਤੀਨੋਂ ਤਾਈਂ ਰਾਜਨੀਤ ਗਿਆਤਾ ਪਾਸ ਇਨਾਂ ਨੂੰ ਰਖਾਵੇ ਕੌਨ ॥

ਵਾਕ ਕਵੀ

ਏਹ ਕਸੂਰ ਹੁੰਦਾ ਰਣਜੀਤ ਸਿੰਘ ਤੋਂ ਵੇਂਹਦੇ. ਸ਼ਾਹ ਸ਼ੁਜਾਹ ਬਖਸ਼ਾ ਦੇਂਦਾ
ਡੰਨ ਸ਼ਰ੍ਹਾ ਦਾ ਲਾ ਕੇ ਵਕਤ ਓਸੇ ਪੁਠੀ ਕਰਕੇ ਖਲ ਲੁਹਾ ਦੇਂਦਾ
ਘਾਨ ਬਚਾ ਘਾਨੀ ਪਿੜਵਾ ਦਿੰਦਾ ਇਲਾਂ ਕਾਵਾਂ ਨੂੰ ਮਾਸ ਖੁਲਾ ਦੇਂਦਾ
ਦੇਕੇ ਸਖਤ ਅਜ਼ਾਬ ਕਰਤਾਰ ਸਿੰਘਾ ਸਾਰਾ ਨਾਮ ਨਿਸ਼ਾਨ ਮਿਟਾ ਦੇਂਦਾ

ਕਾਬਲ ਦੇ ਵਜੀਰ ਨੇ ਸਿੰਘਾਂ ਤੋਂ ਅਟਕ ਦਾ ਕਿਲ੍ਹਾ ਛੁਡਾਉਣ ਵਾਸਤੇ ਆਉਣਾ

ਕੋਰੜਾ ਛੰਦ—ਅਟਕ ਦਾ ਕਿਲਾ ਸਰਕਾਰ ਮਲਿਆ। ਫਤੇ ਖਾਂ ਵਜ਼ੀਰ ਦਾ ਕਲੇਜਾ ਸਲਿਆ। ਸੂਬਾ ਕਸ਼ਮੀਰ ਭੀ ਨ ਗਿਆ ਵੜਿਆ। ਸ਼ਾਹ ਸ਼ੁਜਾਹ ਖਾਲਸੇ ਨੇ ਕਢ ਖੜਿਆ। ਏਹ ਭੀ ਦੋਵੇਂ ਕੰਮ ਮੈਰੇ ਨਾਹੀਂ ਜਾਨੀਏਂ। ਅਟਕ ਦਾ ਕਿਲਾ ਭੀ ਗਿਆ ਪਛਾਨੀਏਂ। ਮੁਹੰਮਦ ਅਜੀਮ ਖਾਂ ਨੂੰ ਸੂਬਾ ਕਰਕੇ। ਆਪ ਕਸ਼ਮੀਰ ਵਲੋਂ ਆਯਾ ਵੜ੍ਹਕੇ ਆਨ ਘੇਰਾ ਅਟਕ ਦੇ ਕਿਲੇ ਪਾ ਲਿਆ। ਫੌਜ ਥੋੜੀ ਹੈਸੀ ਉਸ ਨੂੰ ਦਬਾ ਲਿਆ। ਫੌਜ ਸਰਕਾਰ ਦੀ ਭੀ ਲੜੇ ਅੰਦਰੋਂ। ਥੋੜੀ ਹੋਣ ਕਰ ਪਈ ਡਰੇ ਅੰਦਰੋਂ। ਪਾਯਾ ਕਰਤਾਰ ਸਿੰਘਾ ਘੇਰਾ ਵੈਰੀਆਂ। ਦਿਤਾ ਜੋਰ ਜੰਗ ਤੇ ਬਥੇਰਾ ਵੈਰੀਆਂ।

ਲਾਹੌਰੋਂ ਫੌਜ ਦੀ ਚੜ੍ਹਾਈ ਕਰਕੇ ਅਟਕ ਵਿਚ ਜੰਗ ਕਰਨਾ

ਦੋਹਿਰਾ—ਖਬਰ ਹੋਈ ਸਰਕਾਰ ਨੂੰ ਖਾਧੇ ਪੇਚੋ ਤਾਬ।
ਪਹੁੰਚਣ ਫੌਜਾਂ ਅਟਕ ਤੇ ਦਿਤਾ ਹੁਕਮ ਸ਼ਿਤਾਬ।

ਕੋਰੜਾ ਛੰਦ—ਕਰਮ ਚੰਦ ਕਾਹਿਲ ਬੜਾ ਦਲੇਰ ਜੀ। ਮੁਹਕਮ ਸੁ ਚੰਦ ਛੰਦ ਰੂਪ ਸ਼ੇਰ ਜੀ। ਫੌਜਾਂ ਲੈ ਕੇ ਏਹਨਾਂ ਕੀਤੀਆਂ ਤਯਾਰੀਆਂ। ਧੌਂਸਿਆਂ ਤੇ ਚੋਬਾਂ ਦੋਹਰੀਆਂ ਸੁ ਮਾਰੀਆਂ। ਗੌਂਸੇ ਖਾਂ ਲੈ ਭਾਰਾ ਤੋਪਖਾਨਾ ਚਲਿਆ ਰਸਦ ਸਮਾਨ ਤੇ ਖਜ਼ਾਨਾ ਚਲਿਆ। ਖਾਲਸਾ ਜੀ ਵਾਹਿਗੁਰੂ ਦੀ ਫਤੇ ਬੋਲਕੇ। ਟੁਰ ਪਏ ਲਾਹੌਰੋਂ ਬੀਰ ਰਸ ਘੋਲਕੇ। ਖਾਲਸਈ ਝੰਡੇ ਆਨ ਬਾਹਰ ਨਿਕਲੇ। ਜੰਗ ਦੇ ਮਚਾਨ ਲਈ ਜਵਾਨ ਨਿਕਲੇ। ਰਾਹਾਂ ਵਿਚ ਗਰਦ ਗੁਬਾਰ ਛਾਯਾ ਜੀ। ਖਾਲਸੇ ਦਾ ਦਲ ਹੋ ਕੇ ਤੇਜ ਧਾਯਾ ਜੀ। ਦੂਈਏਂ ਵਸਾਖ ਨੂੰ ਜਾ ਪਹੁੰਚੇ ਅਟਕੇ। ਨੇੜੇ ਡੇਰੇ ਪਾਏ ਜਾਕੇ ਬਿਨਾਂ ਖਟਕੇ। ਫੌਜ ਕਿਲੇ ਵਾਲੀ ਦਾ ਏਹ ਹਾਲ ਸੁਨਿਆਂ। ਰਸਦ ਮੁਕੀ ਹੋਈ ਤੰਗੀ ਨਾਲ ਸੁਨਿਆਂ। ਭੁਖੇ ਮਰ ਰਹੇ ਸਿੰਘ ਕਿਲੇ ਅੰਦਰੇ। ਅੰਦਰ ਨ ਰਸਦ ਜਾਣ ਦੇਨ ਚੰਦਰ। ਮੁਹਕਮ ਸੁ ਚੰਦ ਸੋਚ ਏਹ ਦੁੜਾਈ ਜੀ। ਪਤਾ ਕਦੋ ਮੁਕੇ ਛਿੜ ਪਈ ਲੜਾਈ ਜੀ। ਓਦੋਂ ਤਕ ਭੁਖੇ ਸਿੰਘ ਮਰ ਜਾਨਗੇ। ਅੰਨ ਬਿਨਾਂ ਭੁਖੇ ਬੜਾ ਦੁਖ ਪਾਨਗੇ। ਲਿਖਯਾ ਵਜ਼ੀਰ ਤਾਈਂ ਘੇਰਾ ਚੱਕ ਲੌ। ਖਾਲੀ ਕਿਲ੍ਹਾ ਕਰ ਦੇਂਦੇ ਜਾਨ ਹੱਕ ਲੌ। ਓਹ ਕਹੇ ਪਹਿਲਾ ਕਿਲ੍ਹਾ ਖਾਲੀ ਕਰਨਾ। ਖਰਚੇ ਜੇ ਫੌਜ ਦਾ ਸੁ ਗਿਣ ਧਰਨਾ। ਪਿਛੋਂ ਘੇਰੇ ਤਾਈਂ ਸਮਝੋ ਹਟਾਵਨਾ। ਨਹੀਂ ਜੰਗ ਵਿਚ ਮਾਰਕੇ ਮੁਕਾਵਨਾਂ। ਪੰਦਰਾਂ ਕੁ ਦਿਨ ਏਹੋ ਝੇੜਾ ਖਾ ਗਿਆ। ਦੋਸਤ ਮੁਹੰਮਦ ਖਾਂ ਪਿਛੋਂ ਆ ਗਿਆ। ਬਹੁਤ ਮੁਲਖਈਆ ਓਹਦੇ ਨਾਲ ਆਯਾ। ਜੰਗ ਦੀਨ ਮਜ਼ੂਬ ਦੇ ਲਈ ਧਾਯਾ। ਭੂਏ ਕਰਤਾਰ ਸਿੰਘਾ ਹੋ ਪਠਾਣ ਗਏ। ਤੇਗਾ ਸੂਤ ਖਾਲਸੇ ਦੇ ਗਲੇ ਆਨ ਪਏ।

ਦੋਹਿਰਾ—ਦੋਸਤ ਮੁਹੰਮਦ ਖਾਂ ਜਾ ਲਏ ਜਹਾਦੀ ਢੇਰ।
ਆਯਾ ਚੜ੍ਹਕੇ ਕਾਬਲੋਂ ਹੋਇ ਤੁਰਕ ਸਭ ਸ਼ੇਰ।

ਤੁਰਕਾਂ ਦਾ ਹਲਾ—ਕੋਰੜਾ ਛੰਦ

ਐਲੀ ਐਲੀ ਬੋਲਕੇ ਵਜਾਕੇ ਢੋਲ ਜੀ। ਕੁਦ ਪਏ ਪਠਾਨ ਮਾਰੇ ਹਲਾ ਬੋਲ ਜੀ। ਏਧਰ ਦੀਵਾਨ ਭੀ ਤਾਂ ਨ ਸੀ ਘਟ ਜੀ। ਚਾਰ ਹਿਸੇ ਫੌਜਦੇ ਬਨਾਏ ਝਟ ਜੀ। ਦੋ ਹਿਸੇ ਫੌਜ ਨੂੰ ਪਿਛਾਂ ਹਟਾਯਾ। ਮਦਦ ਦੇ ਲਈ ਚਾ ਹਟਾ ਬਠਾਯਾ। ਇਕ ਹਿਸਾ ਦਾਹਨੇ ਸਵਾਰੀ ਫੌਜ ਦਾ। ਚੋਥਾ ਹਿਸਾ ਬਾਏਂ ਕੀਤਾ ਸਾਰੀ ਫੌਜ ਦਾ ਵਿਰਲਾ ਮੈਦਾਨ ਸਾਰਾ ਕਾਲੀ ਰਖਯਾ। ਮੂਰਖਾਂ ਪਠਾਣਾਂ ਨ ਏਹ ਭੇਦ ਲਖਯਾ। ਰੇਲਾ ਪਾਈ ਜ਼ੋਰ ਦੇਕੇ ਵਧੇ ਆਂਵਦੇ। ਖ਼ਾਲਸਾ ਜੀ ਖਬਿਓਂ ਵਧਾਵਦੇ। ਪਲਟਨਾਂ ਮੈ ਚਾਰ ਦੋਵੇਂ ਤੋਪਖਾਨੇ ਜੀ। ਪਿਛੋਂ ਅਜਮਾਏਵਖਦੇਟਕਾਨੇ ਜੀ। ਇਕੋ ਵਾਰ ਤੋਪਾਂ ਗੜਗਜ ਪਾ ਦਈ। ਪਿਛੋਂ ਪੈਕੇ ਅਗ ਦੀਆਝੜੀਲਾ ਦਈ। ਮਫਾ ਗੋਲੀਆਂ ਨੇ ਮਾਰਕੇ ਉਡਾਯਾ। ਕੋਹਾਂ ਵਿਚ ਲੋਥਾਂ, ਲੋਥਾਂ ਹੀ ਰੁਲਾਯਾ। ਘਾਬਰ ਕੇ ਪਿਛਾਂ ਨੂੰ ਪਠਾਨ ਨਠ ਪਏ। ਗਾਜ਼ੀ ਬਾਜ਼ੀ ਛਡ ਕੇ ਮੈਦਾਨੋ ਨਠ ਪਏ। ਸਜਿਓਂ ਰਸਾਲੇ ਵਧ ਮਾਰ ਘਤ ਜੀ। ਗਾਜ਼ੀਆਂ ਦੀ ਫੌਜ ਲਾਹ ਸਥਾਰ ਘਤ ਜੀ। ਅੰਤ ਕਰਤਾਰ ਸਿੰਘਾ ਪਿਛਾਂ ਹਟ ਗਏ। ਬਹੁਤ ਹੀ ਸਾਮਾਨ ਪਿਆ ਸੰਝਾ ਸਟ ਗਏ।

ਦੋਹਿਰਾ—ਦੋਸਤ ਮੁਹੰਮਦ ਖਾਂ ਨੇ ਘੇਰੇ ਫੇਰ ਪਠਾਨ।
ਕਸਮਾਂ ਦੀਨੀ ਦੇਕੇ ਡਾਹੇ ਆਨ ਮਦਾਨ।

ਕੋਰੜਾ ਛੰਦ—ਸਤ ਜੇਠ ਵਾਲੇ ਦਿਨ ਢੋਲ ਮਾਰਕੇ। ਆਨ ਪਏ ਗਾਜ਼ੀ ਫੇਰ ਲਲਕਾਰ ਕੇ। ਹਥੀਂ ਬਧੇ ਗਾਨੇ ਮਹਿੰਦੀ ਲਾਈ ਰੰਗੀਲੀ ਬੜੇ ਕਦਾਵਰ ਓਹ ਪਠਾਨ ਜੰਗਲੀ। ਗਲਾਂ ਵਿਚ ਅਟੇਹਰੀਆਂ ਲੈ ਝੰਡੀਆਂ। ਲਥੇ ਆ ਮੈਦਾਨ ਵਿਚ ਤੇਗਾ ਛੰਡੀਆਂ। ਐਲੀ, ਐਲੀ ਬੋਲ ਇਕੋ ਵਾਰ ਟੁਟ ਪਏ। ਮੋਰਚੇ ਛੁਡਾ ਹਥੋਂ ਹਥੀ ਜੁਟ ਪਏ। ਏਧਰ ਦੀਵਾਨ ਫੌਜ ਨੂੰਹਟਾਕੇਤੋਪਖਾਨਾ ਅਗੇ ਕਢਿਆ ਵਧਾਕੇ। ਗੌਂਸੇ ਖਾਂ ਮਜ਼ਬੀ ਲਿਹਾਜ਼ ਕਰਕੇ। ਤੋਪਾਂ ਦੀਆਂ ਸ਼ਿਸਟਾਂ ਉਤਾਹਾਂ ਧਰਕੇ। ਗੋਲੇ ਮਾਰ ਉਚ ਸਿਰਾਂ ਤੋਂ ਲੰਘਾਂਵਦਾ। ਨਿਮਕ ਹਰਾਮ ਬੇਈਮਾਨੀ ਚਾਹੁੰਦਾ। ਦੀਵਾਨ ਕਰਮਚੰਦ ਨੇ ਏਹ ਹਾਲ ਵੇਖਯਾ। ਤੋਪਾਂ ਤਾਂਈਂ ਕਰਕੇ ਖਯਾਲ ਵੇਖਯਾ। ਗੌਂਸੇ ਖਾ ਨੂੰ ਤਾੜਿਆ ਸੁਤਾ ਹੈਂ ਜਾਗਦਾ।

ਸਗੋਂ ਛਡ ਬਹਿ ਗਿਆ ਉਕਾ ਨ ਦਾਗਦਾ। ਗੁਸੇ ਹੋ ਦੀਵਾਨ ਬੱਤੀ ਆਪ ਫੜੀ ਜੀ। ਤੋਪਾਂ ਕਰ ਸਿਧੀਆਂ ਲਾ ਦਿਤੀ ਝੜੀ ਜੀ। ਪੈਸੇ ਮਨਸੂਰੀਆਂ ਦੇ ਨਾਲ ਭਰਕੇ ! ਅੱਗ ਬਰਸਾਈ ਹੇਠ ਉਤੇ ਧਰਕੇ। ਵਧੇ ਜੋ ਪਠਾਨ ਸਿਧੇਸੀਗੇ ਆਂਵਦੇ। ਹਨੇਰੀ ਦਿਆਂ ਕੱਖਾਂ ਵਾਂਗ ਉਡ ਜਾਂਵਦੇ। ਦੀਵਾਨ ਜੀ ਨੇ ਫੇਰ ਵਧਾਈਆਂ ਪਲਟਨਾਂ। ਲਾਂਭ ਥਾਨੀ ਕਢਕੇ ਝੁਕਾਈਆਂ ਪਲਟਨਾਂ। ਇਕ ਪਾਸੇ ਤੋਪਾਂ ਮੀਂਹ ਪਾਉਨ ਅੱਗ ਦਾ। ਦੂਜ ਪਾਸੇ ਗੋਲੀ ਤੀਰਾਂ ਝਾਂਜਾ ਵਗਦਾ ਭਾਵੇਂ ਗੋਲੇ ਸਫਾ ਮਾਰਕੇ ਉਡਾਂਵਦੇ। ਗਾਜ਼ੀ ਅਗ੍ਹਾਂ ਦਮ ਦਮ ਵਧੇ ਆਂਵਦੇ। ਦੀਵਿਆਂ ਦੇ ਉਤੇ ਜਦੋਂ ਪਤੰਗ ਆਂਵਦੇ। ਗਾਜ਼ੀ ਤਯੋਂ ਸ਼ਹੀਦ ਹੋਣ ਲਈ ਧਾਂਵਦੇ। ਜਿੰਨਾ ਚਿਰਠੰਡਾਰਿਹਾ ਚੰਗੇ ਲੜੇਓਹ। ਤੋਪਾਂ ਦੀਆਂ ਮਾਰਾ ਅਗੇਚੰਗੇਅੜੇ ਓਹ। ਜਦੋਂ ਕਰਤਾਰ ਸਿੰਘ ਧੁਪ ਚੜ ਗਈ। ਗਰਨੀ ਮੈਦਾਨ ਵਿਚ ਜ਼ੋਰ ਫੜ ਗਈ।

ਦੋਹਿਰਾ—ਇਕ ਮਹੀਨਾ ਜੇਠ ਦਾ ਦੂਜੀ ਸਿਖਰ ਦੁਪਹਿਰ
ਭਾ ਪਠਾਨਾਂ ਆਨ ਕੇ ਪਿਆ ਖੁਦਾਈ ਕਹਿਰ

ਕੋਰੜਾ ਛੰਦ—ਜੇਠ ਦਾ ਮਹੀਨਾ ਧੁਪ ਪੈਂਦੀ ਜ਼ੋਰ ਦੀ। ਘਟੇ ਉਡ ਸਾਹ ਬੰਦ ਕੀਤੇ ਹੋਰ ਜੀ। ਉਟੇ ਪਹਾੜਾਂ ਕਾਰਨ ਹਵਾ ਡੱਕੀ ਪਈ। ਭੁਖ ਤੇਹ ਘਟੇ ਨਾਲ ਜਾਨ ਅੱਕੀ ਪਈ। ਤੋਪਾਂ ਬੰਦੂਕਾਂ ਧੂੰਆਂ ਧਾਰ ਪਾਈ ਜੀ। ਦੂਣੀ ਅੱਗ ਨੇ ਭੀ ਗਰਮੀ ਵਧਾਈ ਜੀ। ਸੀਪਠਾਨਰੈਹਣਵਾਲੇ ਠੰਢੇ ਦੇਸਦੇ। ਠੰਡੀ ਹਵਾਲੈਨ ਗਿਝੇ ਉਹ ਹਮੇਸ਼ ਦੇ। ਗਰਮੀ ਦੇ ਵਿਚ ਆਨਤੰਗ ਪੈਗਏ। ਪਾਣੀ ਖੁਣੋਂਆ ਪਠਾਨ ਤੰਗ ਪੈ ਗਏ। ਬੂਰੇ ਕਟਿਆਂ ਦੇਵਾਂ ਗਲਰੋਹੋਂ ਕੌਨੇ। ਚੜ੍ਹ ਗਏ ਦਮ ਲਗੇ ਖਲਾਂ ਪੌਕਨੇ। ਘਰਕ ਉਠੇ ਸਾਰੇ ਜੀਭਾਂ ਬਾਹਰ ਕਢੀਆਂ। ਗਾਜ਼ੀ ਹੋਣ ਦੀਆਂ ਰੀਝਾਂ ਹਾਰ ਛਡੀਆਂ। ਏਦਰ ਜੱਟਾਂਦੇਪੁਤਧੁਪਾਂ ਲੋੜਦੇ। ਧੁਪਾਂ ਵਿਚ ਖੁਸ਼ੀ ਹੋਕੇ ਫਲੇ ਜੋੜਦੇ। ਵਿਸਾਖ ਜੇਠਸਾਰਾਦਿਨਵਾਢੀਕਰਦੇ। ਖਤੀ ਕਰਨ ਭਾਲੇ ਕਾਹਨੂੰ ਧੁਪੋਂ ਡਰਦੇ। ਧੁਪ ਨਾਲ ਪੰਘਰੇ ਸਗੋਂ ਸਰੀਰ ਜੀ। ਗਜੇਆ ਗੋਬਿੰਦਸਿੰਘ ਜੋਦੇ ਬੀਰ ਜੀ। ਵੇਖਯਾ ਪਠਾਨਾਂਹੌਂਸਲਾ ਹੈਹਾਰਿਆ। ਖਾਲਸੇ ਨ ਹਲਾ ਬੋਲ ਲਲਕਾਰਿਆ। ਸ਼ੇਰਾਂ ਵਾਂਗ ਕੁਦ ਪਏ ਤੇਗਾਂ ਚਾਇਕੇ। ਘੜੀ ਵਿਚ ਵੈਰੀ ਮਾਰੇ ਸੁਹਫਾਇਕੇ। ਵਢਕੇ ਜਵਾਰਜਿਉਂ ਸਥਾਰ ਪਾਯਾ। ਜੰਗ ਵਿਚ ਵੈਰੀਆਂ ਦਾ ਘਾਣਲਾਹਿਆ।

ਓਹ ਤਾਂ ਮਾਰ ਬਿਨਾ ਅਗੇ ਮਰ ਰਹੇਸੀ। ਭਜਨੇ ਨੂੰ ਉਹ ਸਲਾਹਾ ਕਰ ਰਹੇਸੀ।
ਝੱਟ ਪੱਟ ਨਠ ਗਏ ਮੈਦਾਨ ਛਡਕੇ। ਜੰਗੀ ਪਏ ਸਾਰੇ ਹੀ ਸਮਾਨ ਛਡਕੇ।
ਭਾਵੇਂ ਰੋਕ ਰੋਕਕੇ ਵਜ਼ੀਰ ਡਾਹ ਰਿਹਾ। ਕਸਮਾਂ ਕੁਰਾਨ ਤਾਨੇ ਭੀ ਸੁਨਾਰਿਹਾ।
ਕਿਸੇ ਓਸ ਦੀ ਨ ਸੁਣੀ ਕੰਨ ਧਰਕੇ। ਨਠ ਗਏ ਕਾਬਲ ਨੂੰ ਮੂੰਹ ਕਰਕੇ।
ਤਿੰਨ ਚਾਰ ਕੋਹਾਂ ਸਿੰਘ ਗਏ ਮਾਰਦੇ। ਵਢ ਸੁਟੇ ਵੈਰੀ ਖੇਤ ਜਿਉਂ ਜਵਾਰਦੇ।
ਮੁੜ ਕਿਲੇ ਵਾਲੀ ਫੌਜ ਨੂੰ ਦਬਾਯਾ। ਘੇਰਾ ਉਠਵਾ ਮਾਰ ਕੇ ਭਜਾਯਾ।
ਤੇਰਾਂ ਜੇਠ ਵਾਲੇ ਦਿਨ ਫਤੂ ਪਾਇਕੇ। ਵਾਹਿਗੁਰੂ ਦੀ ਫਤੂ ਮੁਖਤੋਂ ਗਜਾਇਕੇ।
ਅਟਕ ਦੇ ਕਿਲੇ ਵਿਚ ਜਾਇ ਉਤਰੇ। ਵੈਰੀਆਂ ਦੇ ਦਲਾਂ ਨੂੰ ਮੁਕਾਇ ਉਤਰੇ।
ਭੁਖਿਆਂ ਭਰਾਵਾਂ ਨੂੰ ਛਕਾਯਾ ਅੰਨ ਜੀ। ਮਿਲੇ ਪਾਕੇ ਜੱਫੀਆਂ ਕਹਿ ਧੰਨ ਧੰਨ ਜੀ।
ਸਚ ਕਰਤਾਰ ਸਿੰਘਾ ਹੈ ਉਚਾਰਿਆ। ਏਹ ਭੀ ਖਾਲਸੇ ਨੇ ਵਡਾ ਜਗ ਮਾਰਿਆ

ਕਾਬਲੀਆਂ ਤੇ ਫਤੂ ਪਾ ਕੇ ਜਾਗੀਰਾਂ ਤੇ ਇਨਾਮ ਲੈਣੇ

ਦੋਹਿਰਾ—ਅਮਰ ਸਿੰਘ ਮਜੀਠੀਆ ਸਾਉਨ ਸਿੰਘ ਭੀ ਨਾਲ।
ਕਿਲ੍ਹਾ ਸੌਂਪ ਕੇ ਇਨ੍ਹਾਂ ਨੂੰ ਸਭ ਸਮਾਨ ਸੰਭਾਲ।
ਦੋਹਿਰਾ—ਸਤ ਹਾੜ ਨੂੰ ਆ ਗਏ ਵਿਚ ਲਾਹੌਰ ਪਛਾਨ।
ਖੁਸ਼ੀ ਹੋਇ ਸਰਕਾਰ ਨੇ ਬਖਸ਼ਸ਼ ਕਰੀ ਮਹਾਨ।
ਦੋਹਿਰਾ—*ਮੁਹਕਮ ਚੰਦ ਨੂੰ ਲੱਖ ਦੀ ਦਈ ਜਗੀਰ ਲਖਾਇ।
ਹਜ਼ਾਰ ਪੰਜ਼ੀ ਦੀ ਕਰਮ ਚੰਦ ਹੋਰ ਕਈ ਸਿਰੋਪਾਇ।
ਦੋਹਿਰਾ—ਦੇ ਇਨਾਮ ਮੁੜ ਫੌਜ ਨੂੰ ਹੁਦੇ ਬਹੁਤ ਵਧਾਇ।
ਚੱਟੀ ਗੌਂਸੇ ਖਾਂ ਨੂੰ ਦਸ ਹਜ਼ਾਰ ਦੀ ਲਾਇ।

ਕਸ਼ਮੀਰ ਤੇ ਚੜ੍ਹਾਈ ਕਰਕੇ ਵਾਪਸ ਹੋਣਾ ਤੇ ਮਖੱਡ ਦਾ ਕਿਲ੍ਹਾ ਫਤੂ ਕਰਨਾ

ਵਧੇ ਹੌਂਸਲੇ ਫੌਜ ਸਰਕਾਰ ਜੀ ਦੇ ਹਾਰ ਦੋਸਤ ਮੁਹੰਮਦ ਖਾਇ ਗਿਆ
ਓਸੇ ਵਕਤ ਕਸ਼ਮੀਰ ਦੇ ਜਿਤਨੇ ਦਾ ਚੇਤਾ ਦਿਲ ਸਰਕਾਰ ਦੇ ਆਇ ਗਿਆ
ਖੜਗਸਿੰਘ ਸ਼ਾਹਜ਼ਾਦੇ ਨੂੰ ਹੁਕਮ ਦਿਤਾ ਸਾਹਜੁਜਾਹ ਨੂੰ ਨਾਲ ਰਲਾਏ ਗਿਆ
ਸਯਾਲ ਕੋਟ ਤੁਸੀਂ ਦੋਵੇਂ ਉਤਰੋ ਜਾ ਝਟ ਪਟ ਏਹ ਹੁਕਮ ਬਜਾਇ ਲਿਆ

*ਮਰਨ ਨੂੰ ਖਾਲਸਾ ਜੀ ਸਨ, ਤੇ ਜਾਗੀਰਾਂ ਨੂੰ ਏਹ ਅਗੇ ਸਨ।

ਪਹੁੰਚ ਪਏ ਸਰਦਾਰ ਭੀ ਹੋਰ ਬਹੁਤੇ ਵਡਾ ਕਠ ਸਲਕੋਟ ਕਰਾਇ ਲਿਆ
ਅੰਮ੍ਰਿਤਸਰ ਨੂੰ ਆਪ ਮਹਾਰਾਜ ਗਏ ਗੁਰ ਚਰਣਾਂ ਤੇ ਸੀਸ ਨਿਵਾਇ ਲਿਆ
ਬਾਈ ਕਤਕ ਠਾਰਾਂ ਸੌ ਇਕਤਰੇ ਨੂੰ ਸਯਾਲਕੋਟ ਆਕੇ ਡੇਰਾ ਲਾਇ ਲਿਆ
ਓਥੇ ਸਾਰੀਆਂ ਫੌਜਾਂ ਦੀ ਹਾਜ਼ਰੀ ਲੈ ਝਟ ਕੂਚ ਦਾ ਹੁਕਮ ਸੁਨਾਇ ਲਿਆ
ਟਪੇ ਜੇਹਲ ਤੋਂ ਤੇ ਅਗੋਂ ਖਬਰ ਆਈ ਰਾਹ ਬਰਫ ਨੇ ਸਭ ਦਬਾਇ ਲਿਆ
ਏਹ ਸੁਣ ਸਰਕਾਰ ਕਸ਼ਮੀਰ ਵਲੋਂ ਜਾਣਾ ਫੌਜ ਦਾ ਹੁਕਮ ਹਟਾਇ ਲਿਆ
ਚਾਰ ਪਲਟਨਾਂ ਤੇ ਦੋ ਤੋਪ ਖਾਨੇ ਦਲ ਸਿੰਘ ਤੇ ਹੁਕਮ ਚੜ੍ਹਾਇ ਲਿਆ
ਕਿਲ੍ਹਾ ਜਾ ਮਖੱਡ ਦਾ ਫਤੇ ਕਰੋ ਆਪ ਪਿਛਾਂ ਨੂੰ ਮੂੰਹ ਭਵਾਇ ਲਿਆ
ਕਾਲ ਝਾਗਾਂ ਬਾਣੀ ਹੋਕੇ ਖਾਲਸੇ ਨੇ ਜਾ ਮਖੱਡ ਤਾਈਂ ਘੇਰਾ ਪਾਇ ਲਿਆ
ਖਾਣ ਵਾਨ ਦੀ ਦਿਨ ਚਾਰ ਲੜਿਆ ਅੰਤ ਭਜਕੇ ਪਿਠ ਦਿਖਾਇ ਲਿਆ
ਦਲ ਸਿੰਘ ਨੇ ਆਪਣਾ ਦਖਲ ਕਰਕੇ ਮਾਲ ਮੁਲਕ ਸਾਰਾ ਜਬਤਾਇ ਲਿਆ
ਦਰਸ਼ਨ ਮੇਲਿਆਂ ਵਿਚ ਕਰਤਾਰ ਸਿੰਘਾ ਸੁਖਨਾਲ ਸਿਆਲ ਲੰਘਾਇ ਲਿਆ

ਸ਼ਾਹ ਸੁਜਾਹ ਤੇ ਓਸ ਦੀ ਬੇਗਮ ਦਾ ਲਾਹੌਰੋਂ ਚਲਿਆਂ ਜਾਣਾ !

ਹੀਰਾ ਜਦੋਂ ਮਹਾਰਾਜ ਨੇ ਲੈ ਲਿਆ ਸ਼ਾਹ ਸੁਜਾਹ ਤੋਂ *ਲਿਖਤ ਵਖਾਕੇ ਜੀ
ਡਰ ਗਏ ਸਰਕਾਰ ਤੋਂ ਬਹੁਤ ਹੀ ਓਹ ਬੇ ਹੌਂਸਲਾ ਹੋ ਘਬਰਾਕੇ ਜੀ
ਬੇਗਮ ਆਖਿਆ ਆਪਣੇ ਬਾਦਸ਼ਾਹ ਨੂੰ ਰਾਜਨੀਤ ਦੀ ਚਾਲ ਸੁਨਾਕੇ ਜੀ
ਅਜੇ ਭਲੇ ਬਚੇ ਏਦੋਂ ਨਿਕਲ ਚਲੋ ਮਾਲ ਪਲੇ ਦਾ ਸਭ ਬਚਾਕੇ ਜੀ
ਪਿਛੋਂ ਜਟ ਦਾ ਅਸਾਂ ਕੀ ਖੋਹ ਲੈਣਾ ਸੈਂਹਸਾ ਜਿੰਦ ਦਾ ਏਹ ਖੁਹਾਕੇ ਜੀ
ਸਾਡੇ ਪਾਸ ਹੀਰਾ ਮੋਤੀ ਬਹੁਤ ਅਜੇ ਮਤਾਂ ਖੋਹ ਲਏ ਡਾਂਗ ਵਖਾਕੇ ਜੀ
ਬਾਤਾਂ ਸੋਚ ਕੇ ਸਾਰੀਆਂ ਸ਼ਾਹ ਬੇਗਮ †ਕਿਸ਼ਨ ਚੰਦ ਨੂੰ ਲੋਭ ਲੁਭਾਕੇ ਜੀ
ਰੌਲੇ ਹੋਲੀਆਂ ਦੇ ਵਿਚ ਨਿਕਲ ਗਈ ਪਹਿਰੇ ਵਾਲਿਆਂ ਨੂੰ ਦੇ ਦੁਵਾਕੇ ਜੀ
ਡੀਕ ਘੋੜਿਆਂ ਦੀ ਸੋ ਲਵਾ ਕਰਕੇ ਪਹੁੰਚੀ ਲੁਧਿਆਣੇ ਵਿਚ ਜਾਕੇ ਜੀ

---

*ਓਹ ਲਿਖਤ ਜੇਹੜੀ ਬਗਮ ਨੇ ਦਿਤੀ ਸੀ, ਕਿ ਜੇ ਮੇਰੇ ਬਾਦਸ਼ਾਹ ਨੂੰ ਵੈਰੀਆਂ ਦੇ ਪੰਜਿਓਂ ਛੁਡਾ ਲਿਆਓ ਤਾਂ ਮੈਂ ਆਪ ਨੂੰ ਕੋਹਨੂਰ ਹੀਰਾ ਦਿਆਂਗਾ।

†ਏਹ ਲਾਹੌਰ ਦਾ ਖੱਤਰੀ ਸੀ।

ਧੀਰਜ ਦੇ ਸਰਕਾਰ ਅੰਗਰੇਜ਼ੀ ਨੇ ਤਾਂ ਪੰਦਰਾਂ ਸੌ ਮਾਹਵਾਰ ਦਾ ਲਾਕੇ ਜੀ
ਕੋਠੀ ਦੇ ਕੇ ਆਪਣੇ ਪਾਸ ਰਖੀ ਬੈਠੀ ਸਾਰੇ ਹੀ ਫ਼ਿਕਰ ਗਵਾਕੇ ਜੀ
ਏਧਰ ਹੋਈ ਮਹਾਰਾਜ ਨੂੰ ਖਬਰ ਜਦੋਂ ਪੇਚੋਤਾਬ ਖਾਧੇ ਗੁਸੇ ਖਾਕੇ ਜੀ
ਸ਼ਾਹ ਸ਼ੁਜਾਹ ਉਤੇ ਪਹਿਰੇ ਲਾ ਦਿਤੇ ਮਹਾਰਾਜ ਨੇ ਹੁਕਮ ਚੜ੍ਹਾਕੇ ਜੀ
ਕਟੇ ਓਸ ਭੀ ਦੋ ਮਹੀਨੇ ਨਾਹੀਂ ਪਹਿਰੇਦਾਰਾਂ ਨੂੰ ਨਾਲ ਰਲਾਕੇ ਜੀ
ਠਾਰਾਂ ਸੋ ਬਹੱਤਰ ਵਸਾਖ ਚੌਦਾਂ ਦੋਹਾਂ ਬੇਟਿਆਂ ਤਾਈਂ ਉਠਾਕੇ ਜੀ
ਕੰਧ ਪਾੜਕੇ ਰਾਤ ਨੂੰ ਨਿਕਲ ਗਿਆ ਗੰਦੀ ਮੋਰੀ ਥਾਣੀ ਸਿਰ ਝੁਕਾਕੇ ਜੀ
ਭੇਸ ਬਦਲ ਕੇ ਦੁਖ ਉਠਾ ਬਹੁਤੇ ਜੰਮੂ ਪਹੁੰਚਿਆ ਮੂੰਹ ਛੁਪਾਕੇ ਜੀ
ਚਲਾ ਗਿਆ ਓਥੋਂ ਕਸ਼ਤਵਾੜ ਵਲੇ ਵਿਚ ਰਾਹਾਂ ਦੇ ਜਿਸਮ ਰੁਲਾਕੇ ਜੀ
ਓਥੇ ਪਾਸ ਨਵਾਬ ਦੇ ਜਾ ਟਿਕਿਆ ਖਾਤਰ ਓਸ ਕੀਤੀ ਵਡਿਆਕੇ ਜੀ
ਆਈ ਏਹ ਦੀਲਲ ਕਰਤਾਰ ਸਿੰਘਾ ਕਿਸਮਤ ਵੇਖੀਏ ਭਲਾ ਅਜ਼ਮਾਕ ਜੀ

ਸ਼ਹ ਸ਼ੁਜਾਹ ਨੇ ਕਸ਼ਮਰ ਤੇ ਧਾਵਾ ਕਰਨਾ ਤ ਹਾਰ ਖਾਣੀ

ਸ਼ਾਹਸ਼ੁਜਾਹ ਕੁਝ ਦਿਨ ਆਰਾਮ ਕਰਕੇ ਹੋਇਆ ਫੇਰ ਦਿਲੋਂ ਹੁਸ਼ਿਆਰ ਬੇਲੀ
ਭੰਨੇ ਟੁਟੇ ਨੌਕਰ ਓਸ ਦੇਸ ਵਿਚੋਂ ਰਖ ਲਏ ਮੁੜ ਚਾਰ ਹਜ਼ਾਰ ਬੇਲੀ
ਧਾਵਾ ਕੀਤੇ ਸੂ ਜਾ ਕਸ਼ਮੀਰ ਉਤੇ ਖਾਂ ਅਜ਼ੀਮ ਲੜਿਆ ਜ਼ੋਰ ਧਾਰ ਬੇਲੀ
ਕਠੀ ਰੰਢ ਤਰੁਪ ਕੇ ਧਾੜ ਕੀਤੀ ਨ ਲੜਾਈ ਦੀ ਜਿਨ੍ਹਾਂ ਨੂੰ ਸਾਰ ਬੇਲੀ
ਹਲਾ ਇਕ ਪਠਾਣਾਂ ਦਾ ਰੋਕਿਆ ਨ ਨਠ ਗਏ ਸਾਰੇ ਖਾਕੇ ਮਾਰ ਬੇਲੀ
ਨਠਾ ਬਾਦਸ਼ਾਹ ਪਿਛਾਂ ਕਰਤਾਰ ਸਿੰਘਾ ਖਾ ਵਿਚ ਮੈਦਾਨ ਦੇ ਹਾਰ ਬੇਲੀ

ਕਿਸੇ ਨੇ ਸਚ ਆਖਿਆ ਹੈ
"ਵਾਹ ਕਰਮਾਂ ਦਿਆ ਬਲੀਆ, ਰਿਧੀ ਖੀਰ ਤੇ ਹੋ ਗਿਆ ਦਲੀਆ"
ਵਾਹ ! ਰਾਜਨੀਤੀ ਭੀ ਠੀਕ ਕਹਿੰਦੀ ਹੈ

ਕਬਿੱਤ—ਬਿਸ ਹੋਤ ਛੂਹਰ ਕਲਪੱਤਰ ਬੂਹਰ, ਪਰਮਹੰਸਚੂਹਰ, ਕੁਨੀਤ ਪਰਪਾਟੀ ਕੋ। ਬਰ ਦੀਆਂ ਸਾਪ ਹੋਤ, ਬੈਰੀ ਸਮ ਬਾਪ ਹੋਤ, ਪੁੰਨ ਕੋਏ ਪਾਪ ਹੋਤ, ਸਾਂਪ ਹੋਤ ਸਾਟੀ ਕੋ॥ ਕਾਮ ਧੇਨ ਗਧਾ ਹੋਤ, ਸੂਰਮਾ ਭਗੌੜਾ ਹੋਤ, ਭੂਪਤ ਮੰਗਾਧਾ, ਗਜ, ਦੇਰਾ, ਹੋਤ ਚਾਟੀ ਕੋ। ਸਿਆਰ ਸਮ ਸ਼ੇਰ ਹੋਤ, ਨਿਧਨੀ ਕੁਬੇਰ ਹੋਤ, ਦਿਨਨ ਕੇ ਫੇਰ ਹੋਤ, ਮੇਰੇ ਹੋਤ ਮਾਟੀ ਕੋ॥

ਕਬਿੱਤ—ਈਸ਼ ਭੀ ਸਹਾਇ ਕਰੇ, ਸ਼ਿਵਸ਼ੇ ਕਰੋਰ ਦੇਵ, ਸ਼ੇਸ਼ ਔ ਗਨੇਸ਼ ਕਰੇ ਕਲਪ ਦਰੱਮਕਾ। ਕਾਮਧੇਨ ਸੁਰਸਰੀ, ਕਾਂਸ਼ੀ ਔ ਕਦਾਰਨਾਥ ਕੋਟ ਕਰੇ ਤੀਰਥ ਹੈ ਇਸ ਮੇਂ ਭਰਮ ਕਾ । ਮਾਤ ਔਰ ਤਾਤ, ਸੁਹਿਰਦ ਭਰਾਤ, ਸਭ ਕਰੇਂ ਜੋਊ ਹਿਤ, ਹਿਤ ਰਾਖ ਕੇ ਜਰਮ ਕਾ। ਤੇ ਭੀ ਵੋਹ ਖਵਾਰ ਹੋਤ ਫਿਰਤ ਕਰਤਾਰ ਸਿੰਘਾ ਡੇਖ ਲੌ ਵਿਚਾਰ ਕੇ ਜੋ ਮਾਰਿਆ ਕਰੱਮ ਕਾ ॥

ਕਬਿੱਤ—ਧਨ ਮਾਲ ਹੋਵਤ ਭੀ ਆਵਤ ਨ ਕਾਮ ਤਾਂਕੇ ਦੂਰ ਭਾਗ ਜਾਤ ਬਾਤ ਹੋਵਤ ਕਰੀਬ ਕੀ। ਹਾਥ ਡਾਰੇ ਸੋਨੇ ਪਰ ਰਾਖ ਸਮ ਹੋਤ ਸੋਊ ਵੈਰੀ ਸਮ ਹੋਤ ਹੈ ਮਿਜਾਜ ਤੋਂ ਹਬੀਬ ਕੀ ॥ ਬਾਪ ਔਰ ਮਾਈ, ਭਾਈ ਜਮ ਕੀ ਨਜ਼ਾਈਂ ਹੋਤ ਦੂਧ ਹੋਵੇ ਆਕ ਬਿਖ ਔਖਧ ਤਬੀਬ ਕੀ ॥ ਮੀਤ ਹੋਤ ਵੈਰੀ, ਵੈਰੀ ਜਾਮਕੇ ਕਰਤਾਰ ਸਿੰਘਾ ਜਾ ਕੇ ਮਾਥੇ ਪਰ ਹਾਰ ਆਈ ਹੋ ਨਸੀਬ ਕੀ ॥

### ਸ਼ਾਹ ਸੁਜਾਹ ਦਾ ਲੁਧਿਆਨੇ ਸਰਕਾਰ ਅੰਗਰੇਜ਼ੀ ਪਾਸ ਚਲਿਆ ਜਾਣਾ

ਹਾਰ ਖਾਕੇ ਸਖਤ ਗਮਨਾਕ ਹੋ ਕੇ ਧਨ ਪਲਿਓਂ ਬਹੁਤ ਗਵਾ ਕਰਕੇ
ਚੌਦਾਂ ਮਾਹ ਪਹਾੜਾਂ ਦੇ ਵਿਚ ਫਿਰਕੇ ਬਹੁਤ ਦੁਖ ਤਸੀਹੇ ਉਠਾ ਕਰਕੇ
ਡਿਗਾ ਬੂਹੇ ਸਰਕਾਰ ਅੰਗ੍ਰੇਜ਼ੀ ਦੇ ਜੀ ਟਬਰ ਸਣੇ ਲੁਧਿਆਣੇਵਿਚਆ ਕਰਕੇ
ਪੈਨਸ਼ਨ ਬਾਈ ਹਜ਼ਾਰ ਸਾਲਾਨਾ ਲਾਕੇ ਬਾਦਸ਼ਾਹ ਵਾਂਗੂ ਵਡਿਆ ਕਰਕੇ
ਗੌਰਨਮਿੰਟ ਨੇ ਰਖਿਆ ਬਾਦਸ਼ਾਹ ਨੂੰ ਓਹਦੇ ਹਾਲ ਉਤੇ ਰਹਿਮ ਖਾ ਕਰਕੇ
ਚੰਗਾ ਪਾਲਿਆ ਅੰਗ: ਕਰਤਾਰ ਸਿੰਘਾ †ਅੰਤ ਟੋਰਿਆ ਤਖਤ ਦਿਵਾ ਕਰਕੇ

### ਕਾਬਲ ਦੇ ਵਜ਼ੀਰ ਦੀ ਮੁਲਤਾਨ ਤੇ ਚੜ੍ਹਾਈ ਅਤੇ ਸਿੰਧੀ ਵਕੀਲਾਂ ਦਾ ਆਉਣਾ

ਏਸੇ ਸਾਲ ਮਹਾਰਾਜ ਨੇ ਦੀਪਮਾਲਾ ਅੰਮ੍ਰਿਤਸਰ ਸ਼ਨਾਨ ਮੁੜ ਜਾ ਕੀਤਾ
ਓਥੇ ਸਿੰਧ ਦੇ ਆਨ ਵਕੀਲ ਧਹੁੰਚੇ ਬੜੇ ਖੁਸ਼ੀ ਸੇ ਮੇਲ ਮਿਲਾ ਕੀਤਾ
ਤੋਹਫੇ ਕੀਮਤੀ ਰੱਖ ਸਰਕਾਰ ਅਗੇ ਹਦ ਬੰਨ੍ਹ ਦਾ ਸੁਖਨ ਸੁਨਾ ਕੀਤਾ
ਨਾਲੇ ਦੋਸਤੀ ਸਦਾ ਦੀ ਲਿਖੀ ਜਾਵੇ ਹੋ ਮਨਜ਼ੂਰ ਸੇ ਖੁਸ਼ੀ ਜਤਾ ਕੀਤਾ
ਆਈ ਤਦੋਂ ਹੀ ਖਬਰ ਮੁਲਤਾਨ ਵਲੋਂ ਏਧਰ ਕਾਬਲੀ ਫੌਜ ਉਲਟਾ ਕੀਤਾ

---

†ਏਹ ਪ੍ਰਸੰਗ ਅੱਗੇ ਚਲਕੇ ਲਿਖਿਆ ਹੈ, ਜਿਵੇਂ ਸਰਕਾਰ ਅੰਗਰਜ਼ੀ ਤੇ ਸਰਕਾਰ ਖਾਲਸੇ ਨੇ ਮਦਦ ਦੇਕੇ ਸ਼ਾਹ ਸੁਜਾ ਨੂੰ ਕਾਬਲ ਦਾ ਤਖਤ ਲੈ ਦਿਤਾ, ਏਹ ਸਾਰੀ ਮਿਹਰਬਾਨੀ ਸਰਕਾਰ ਅੰਗਰੇਜ਼ੀ ਕੀ ਸ਼ਾਹਸੁਜਾਹ ਤੇ ਹੋਈ।

ਹੈ ਕਾਬਲੋਂ ਚੜ੍ਹ ਵਜ਼ੀਰ ਆਯਾ ਹਲਾ ਚਾਹੇ ਮੁਲਤਾਨ ਤੇ ਧਾ ਕੀਤਾ
ਖੜਗ ਸਿੰਘ ਸ਼ਾਹਜ਼ਾਦੇ ਨੂੰ ਵਕਤ ਓਸੇ ਮਹਾਰਾਜ ਨੇ ਹੁਕਮ ਬੁਲਾ ਕੀਤਾ
ਜਾਓ ਝੱਟ ਵਜ਼ੀਰ ਦੀ ਰੋਕ ਕਰੋ ਓਸੇ ਵਕਤ ਹੀ ਕੂਚ ਵਜਾ ਕੀਤਾ
ਫੌਜ ਏਧਰੋਂ ਚੜ੍ਹ ਪਈ ਖਾਲਸੇ ਦੀ ਭੇਦ ਸੁਣ ਵਜ਼ੀਰ ਪਛਤਾ ਕੀਤਾ
ਮੁੜ ਗਿਆ ਉਹ ਪਿਛਾਂ ਕਰਤਾਰ ਸਿੰਘਾ ਕੂਚ ਝਬਦੇ ਪੈਰ ਉਠਾ ਕੀਤਾ

੧੮੭੧ ਦੇ ਚੇਤ ਵਿਚ ਕਸ਼ਮੀਰ ਤੇ ਚੜ੍ਹਾਈ ਦਾ ਹੁਕਮ ਦੇਣਾ

ਏਸੇ ਸਾਲ ਸਿਆਲ ਦੇ ਦਿਨਾਂ ਅੰਦਰ ਲੱਕ ਬੰਨ੍ਹਿਆ ਏਸ ਤਦਬੀਰ ਉਤੇ
ਧਾਵਾ ਕਰੀਏ ਦੇਸ ਪਹਾੜ ਉਤੇ ਹਾਰ ਜਿਤ ਨੂੰ ਰੱਖ ਤਕਦੀਰ ਉਤੇ
ਠੰਡਾ ਮੁਲਕ ਏਹ ਦੌਲਤ ਦੀ ਖਾਨ ਹੈਜੀ ਕਬਜਾ ਕਰੀਏ ਬੇਨਜ਼ੀਰ ਉਤੇ
ਦਿਤਾ ਹੁਕਮ ਸੁਨਾ ਕਰਤਾਰ ਸਿੰਘਾ ਫੌਜਾਂ ਹੋਣ ਤਿਆਰ ਕਸ਼ਮੀਰ ਉਤੇ

ਦਨਾਵਾਂ ਨੇ ਰੋਕਨਾ

ਮੁਹਕਮ ਚੰਦ ਤੇ ਰਾਮ ਦਿਆਲ ਜਿਹਾਂ ਕੀਤੀ ਅਰਜ਼ ਏਹ ਪਾਸ ਸਰਕਾਰ ਹੈਜੀ
ਝੱਟ ਪਟ ਕਸ਼ਮੀਰ ਜਹੇ ਦੇਸ ਉਤੇ ਧਾਵਾ ਕਰਨਾ ਬੜਾ ਦੁਸ਼ਵਾਰ ਹੈਜੀ
ਜੇਠ ਚੜ੍ਹੇ ਤਕ ਉਸ ਥਾਂ ਬਰਫ ਪੈਂਦੀ ਵਿਚ ਹਾੜ ਭੀ ਨਹੀਂ ਇਤਬਾਰ ਹੈਜੀ
ਨਾਲ ਹੋਕੇ ਜੋ ਸਾਰਾ ਭੇਦ ਦਸੇ ਕੋਈ ਨਹੀਂ ਓਥੇ ਮਦਦਗਾਰ ਹੈਜੀ
ਨਾਲੇ ਵਾਕਫੀ ਨਹੀਂ ਸਾਨੂੰ ਰਸਤਿਆਂ ਦੀ ਖਬਰੇ ਵੈਰੀਆਂ ਦੀ ਕਿਥੇ ਮਾਰ ਹੈਜੀ
ਔਖਾ ਭਾਰ ਬਰਦਾਰੀ ਦਾ ਪਹੁੰਚਾਨਾ ਹੈ ਖਤਰਾ ਵੈਰੀਆਂ ਦਾ ਹਰ ਗਾਰ ਹੈਜੀ
ਬੰਦੋਬਸਤ ਕਰਕੇ ਗੱਲਾਂ ਸਾਰੀਆਂ ਦਾ ਧਾਵਾ ਕਰਾਂਗੇ ਸਾਡੀ ਵਿਚਾਰ ਹੈਜੀ
ਕੰਨ ਧਰਕੇ ਸੁਣੋ ਕਰਤਾਰ ਸਿੰਘਾ ਰਾਜਨੀਤ ਏਹ ਕਹੇ ਪੁਕਾਰ ਹੈਜੀ

ਰਾਜਨ ਤ ਦਾ ਵਾਕ

ਕੁੰਡਲੀਆ—ਵੈਰੀ ਉਤੇ ਚੜ੍ਹਨ ਚਾ ਏਹ ਹੈ ਮੌਕਾ ਜਾਨ ।
ਅੱਸੂ ਕੱਤਕ ਸਮਝੀਏ ਚੇਤ ਵਸਾਖ ਪਛਾਨ ॥
*ਚੇਤ ਵਸਾਖ ਪਛਾਨ ਅੰਨ ਅਰ ਪਾਣੀ ਹੋਵੇ ।
ਰਸਤਾ ਸਿਧਾ ਸਾਫ ਪਿਛੋਂ ਸਭ ਵਸਤੂ ਢੋਵੇ ॥
ਕਹਿ ਕਰਤਾਰ ਮ੍ਰਿਗਿੰਦ ਧਾਵਾ ਕਰ ਚੰਗੀ ਰੁਤੇ ।

*ਬਰਫਾਨੀ ਦੇਸ ਉਤੇ ਚੇਤਰ ਚੰਗਾ ਨਹੀਂ ।

ਚੜ੍ਹੇ ਸੇ ਸਮਾ ਪਛਾਨ ਫਤਾ ਲਏ ਵੈਰੀ ਉਤੇ॥

ਤਥਾ

ਕੁੰਡਲੀਆ–ਭੇਦ ਲਏ ਬਿਨ ਸ਼ੱਤ੍ਰ ਦਾ ਜਾਣੂ ਹੋ ਨ ਦੇਸ॥
ਬਿਨ ਮੌਕੇ ਧਾਵਾ ਕਰੇ ਸੋਈ ਸਹੇ ਕਲੇਸ਼॥
ਸੋਈ ਸਹੇ ਕਲੇਸ਼ ਕਰੇ ਜੋ ਬਹੁਤੀ ਕਾਹਲੀ॥
ਦੁਸ਼ਮਨ ਦੇ ਘਰ ਜਾਇ ਫਸੇ ਦੁਖਾਂ ਦੀ ਜਾਲੀ॥
ਕਹਿ ਕਰਤਾਰ ਮ੍ਰਿਗਿੰਦ ਸਹੇ ਓਹ ਬਹੁਤੇ ਖੇਦ॥
ਜੋ ਬਿਨ ਸਮਝੇ ਚੜ੍ਹੇ ਵੇਰੀ ਦੇ ਸਾਰੇ ਭੇਦ॥

ਸਰਕਾਰ ਦੀ ਫੌਜ ਨੂੰ ਅਗਰ ਖਾਂ ਨੇ ਉਲਟੀਂ ਰਾਹੀ ਪਾਉਣਾ

ਹੋਣਹਾਰ ਨ ਹੋਣ ਤੋਂ ਕਦੇ ਰਹਿੰਦੀ ਆਨ ਮਤ ਸਰਕਾਰ ਭਵਾ ਦਿਤੀ
ਇਕ ਗਲ ਨ ਕਿਸੇ ਦੀ ਮੂਲ ਮੰਨੀ ਫੌਜ ਵਲ ਕਸ਼ਮੀਰ ਚੜ੍ਹਾ ਦਿਤੀ
ਅਗਰ ਖਾਂ ਭਿੰਬਰ ਵਾਲੇ ਦਗਾ ਕੀਤਾ ਖਾਸ ਨਿਮਕ ਹਰਾਮੀ ਜਤਾ ਦਿਤੀ
ਉਤੋਂ ਸਾਫ ਤੇ ਦਿਲ ਤੋਂ ਦਗਾ ਕਰਕੇ ਸਾਰੀ ਫੌਜ ਉਲਟੀ ਰਾਹੀਂ ਪਾ ਦਿਤੀ
ਮਹਾਰਾਜ ਨੂੰ ਨੌਸ਼ੇ ਦੇ ਰਸਤੇ ਥੀਂ ਜਾਨ ਲਈ ਸਲਾਹ ਜਤਾ ਦਿਤੀ
ਰਾਮ ਦਿਆਲ ਦੇ ਤਾਂਈ ਬਹਿਰਾਮ ਗਲੇ ਵਲ ਪਾ ਕੇ ਫੌਜ ਚਲਾ ਦਿਤੀ
ਦੋਵੇਂ ਰਾਹ ਔਖੇ ਖਤਰਨਾਕ ਭਾਰੇ ਨਾਲ ਦਗੇ ਦੇ ਫੌਜ ਫਸਾ ਦਿਤੀ
ਖਡਾ ਵਿਚ ਭਵਾ ਕਰਤਾਰ ਸਿੰਘਾ ਮਾਰ ਮਿਟੀ ਖਵਾਰ ਕਰਾ ਦਿਤੀ

ਮਹਾਰਾਜੇ ਦੀ ਫੌਜ ਨੂੰ ਤਕਲੀਫ ਅਤੇ ਹਾਰ (ਕੋਰੜਾ ਛੰਦ)

ਅਗਰ ਖਾਂ ਦੇਆਖੇ ਲਗ ਦੁਖ ਪਾਯਾ। ਉਤਰਾਈ ਤੇ ਚੜ੍ਹਾਈ ਫੌਜਨੂੰ ਥਕਾਯਾ॥
ਮਹਾਰਾਜ ਨੌਸ਼ੇ ਦੇ ਮੈਦਾਨ ਥਾਨੀ ਹੋ। ਪਹੁੰਚ ਗਏ ਪੁਨਛ ਉਹਦੁਖਪਾਏ ਸੀ॥
ਰਾਮ ਦਿਆਲ ਵਾਲੀ ਫੌਜ ਦੂਏ ਰਾਸਤੇ। ਪਾਈ ਓਸ ਪਾਜੀ ਮਰਵਾਨਵਾਸਤੇ॥
ਜੰਗਲਾਂ ਤੇ ਖਡਾਂ ਵਿਚ ਦੁਖ ਪਾਕੇ। ਪਹੁੰਚੀ ਓਹ ਬਹਿਰਾਮ ਗਲੋਂ ਜਦੋਂ ਜਾਕੇ॥
ਫੋਜ ਕਸ਼ਮੀਰੀ ਅਗੇ ਵੜ ਮਾਰਕੇ। ਛਪ ਕਰ ਬੈਠੀ ਹੈਸੀ ਮੌਕਾ ਤਾੜਕੇ॥
ਛੇਹਮੂੰਆਂ ਦੇ ਵਾਂਗ ਚਮੜੀ ਉਹ ਆਨਕੇ। ਲਾਹ ਸੁਟੇਘਾਣਭਾਰਾਜੰਗ ਠਾਨਕੇ॥
ਛਿਪੇ ਚੋਰ ਵਾਂਗ ਸਿੰਘ ਭੀ ਆ ਡਟ ਗਏ। ਧੂਹਕੇ ਭਗੌਤੇ ਸਿਧੇ ਝਟਹ ਗਏ॥

ਦੋਵੇਂ ਧਿਰਾਂ ਉਤਰੇ ਤੇਗਾਂ ਦੀ ਮਾਰ ਤੇ। ਮਚ ਗਿਆ ਜੰਗ ਜ਼ੋਰਪਿਆ ਸਾਰਤੇ॥
ਹੌਲੀ ਹੌਲੀ ਖਾਲਸੇ ਨੇ ਪੈਰ ਸੰਭਲੇ। ਫੇਰ ਕੁਦ ਪਏ ਮਾਰ ਮਾਰ ਟੰਬਲੇ॥
ਫੇਰ ਭਲਾ ਤੇਗ ਅਗੇ ਕੌਣ ਅਟਕੇ। ਇਕ ਇਕ ਸਿੰਘ ਵੀਹ ਵੀਹ ਝਟਕੇ॥
ਭਜ ਗਏ ਪਹਾੜੀਏ ਸੋ ਮਾਰ ਖਾਕੇ। ਕਿਲਾ ਮਲ ਲਿਆ ਸਿੰਘਾ ਝਟ ਜਾਕੇ॥
ਕਰਤਾਰ ਸਿੰਘਾ ਰਾਮ ਦਿਆਲ ਫਤਾ ਪਾਕੇ। ਵਧਿਆ ਅਗਾਂ ਹੌਸਲਾ ਵਧਾਕੇ॥

—ਦੋਹਿਰਾ—ਅਗੇ ਪੀਰ ਪੰਜਾਲ ਦੀ ਊਚੀ ਘਾਟੀ ਜਾਨ।
ਲੰਘਨ ਔਖੀ ਹੋ ਗਈ ਮਲੀ ਪਏ ਪਠਾਨ॥

ਕੋਰੜਾ ਛੰਦ

ਉਚਾ ਅਗੇ ਆ ਗਿਆ ਪੰਜਾਲ ਪੀਰ ਜੀ।ਠੰਡੀਪੌਣ ਵਹੇ ਆਕੜੇ ਸਰੀਰਜੀ॥
ਰਾਮਦਯਾਲ ਫੌਜਨੂੰ ਲੈਘਾਟੀਚੜ੍ਹਿਆ।ਵੈਰੀ ਅਗੋਂ ਘੇਰ ਦੇਕੇ ਆਣਲੜਿਆ॥
ਖਾਲਸੇ ਦਾ ਬਲਅਗੇਹੈਸੀ ਅਕਿਆ।ਸੂਤ ਲਯਾਂ ਤੇਗਾਂਨਹੀਂ ਗਿਆਡਕਿਆ॥
ਹੀਰਪੁਰ ਦਾ ਮੈਦਾਨ ਜਾਇ ਰੋਕਿਆ। ਖਾਲਸੇ ਨੇ ਜੋਰਤੇਗ ਪਾਇ ਰੋਕਿਆ॥
ਦਬਕੇ ਸਯੀਸ਼ਨ ਦੇ ਤੋੜੀ ਲੈ ਗਏ। ਸੈਂਕੜੇ ਬਹਾਦਰਾਂ ਦੇ ਖੂਨ ਵੈਹ ਗਏ॥
ਕੋਹਾਂ ਵਿਚ ਫੌਜ ਦੇ ਸਥਾਰ ਲੈਹ ਗਏ। ਭਜਨ ਓਹ ਛਡਕੇ ਮੈਦਾਨ ਡੈਹਗਏ॥
ਅਜ਼ੀਮ ਖਾਂ ਦੀ ਫੌਜ਼ ਹਾਰਨ ਨੂੰਤਯਾਰਸੀ।ਮਦਦ ਆਗਈਕਾਬਲੋਂ ਜਰਾਰਸੀ॥
ਭਤੀਜਾਸ਼ਾਹ ਕਾਬਲਦਾਲੈ ਪਠਾਨਾਂਨੂੰਆਨ ਪਿਆ ਬੇਸ਼ੁਮਾਰ ਲੈ ਜਵਾਨਾਂ ਨੂੰ॥
ਨਾਮ ਵਿਸ਼ਕੌਰ ਖਾਂ ਬੜਾ ਦਲੇਰ ਜੀ। ਗਜਿਆ ਮੈਦਾਨ ਵਿਚ ਵਾਂਗ ਸ਼ੇਰਜੀ॥
ਫੇਰ ਤਾਂ ਪਠਾਨ ਕਰਕੇ ਦਲੇਰੀਆਂ। ਖਾਲਸੇ ਦੇ ਗਲ ਪਏ ਤੇਗਾਂ ਫੇਰੀਆਂਜੀ॥
ਮਚ ਕਰਤਾਰ ਸਿੰਘਾ ਪਿਆ ਜੰਗ ਜੀ। ਧਰਤੀ ਹੋ ਗਈ ਆਨ ਲਾਲ ਰੰਗ ਜੀ॥

ਸਪੀਸ਼ਨ ਦੀ ਜੰਗ

ਅਧੀ ਫੌਜ ਮਹਾਰਾਜ ਦੇ ਨਾਲ ਰਹੀ ਭੌਂਦੀ ਫਿਰਦੀ ਵਿਚ ਪਹਾੜੀਆਂ ਜੀ
ਰਾਮਦਯਾਲ ਵਾਲੀ ਅਧੀ ਫੌਜ ਫੇੜੀ ਪਈਆਂ ਓਸਨੂੰ ਮੁਸ਼ਕਲਾਂ ਭਾਰੀਆਂ ਜੀ
ਬੇਸ਼ੁਮਾਰ ਵੈਰੀ ਆਨ ਗਲ ਪਿਆ ਆ ਬਣੀਆਂ ਬਹੁਤ ਲਚਾਰੀਆਂ ਜੀ
ਪਰ ਹੌਸਲਾ ਖਾਲਸੇ ਹਾਰਿਆ ਨ ਤੇਗਾਂ ਬੰਨ੍ਹਕੇ ਤੈਂਤੜ ਮਾਰੀਆਂ ਜੀ
ਜੰਗ ਭੜਕਿਆ ਸੂਰਮੇਂ ਕੁਦ ਪਏ ਲੋਥਾਂ ਵਿਚ ਮੈਦਾਨ ਖਲਾਰੀਆਂ ਜੀ

ਐਲੀ ਐਲੀ ਅਕਾਲ ਦੇ ਗੂੰਜ ਨਾਹਰੇ ਫੌਜਾਂ ਭਿੜੀਆਂ ਹੋ ਕਰਾਰੀਆਂ ਜੀ
ਇਕ ਤਰਫ ਪਠਾਨ ਜਵਾਨ ਜਾਲਮ ਖੋਆਂ ਰਾਕਸ਼ਾਂ ਵਾਲੀਆਂ ਸਾਰੀਆਂ ਜੀ
ਤਰਫ ਦੂਸਰੀ ਖਾਲਸੇ ਬੀਰ ਬਾਂਕੇ ਸਿਧੇ ਦਾੜ੍ਹੇ ਤੇ ਸਿਰ ਦਸਤਾਰੀਆਂ ਜੀ
ਜਾਨਾਂ ਤੋੜ ਪਠਾਨਾਂ ਨੇ ਜੰਗ ਕੀਤਾ ਪੈਰ, ਪੈਰ ਉਤੇ ਜਿੰਦਾ ਵਾਰੀਆਂ ਜੀ
ਤੇਗ ਖਾਲਸੇ ਦੀ ਮੂੰਹ ਭੰਨ ਸੁਟੇ ਹੋਈਆਂ ਨੱਠਨੇ ਲਈ ਤਯਾਰੀਆਂ ਜੀ
ਛਡ ਹੌਂਸਲੇ ਪੈਰਾਂ ਤੋਂ, ਉਖੜੇ ਆ ਸਿੰਘਾਂ ਭੁਜਾਂ ਅਗ੍ਹਾਂ ਉਲਾਰੀਆਂ ਜੀ
ਹੋਈ ਉਲਟੀ ਖੇਡ ਕਰਤਾਰ ਸਿੰਘਾ ਰੱਬੀ ਕੁਦਰਤਾਂ ਹੈਣ ਨਿਆਰੀਆਂ ਜੀ

ਫੌਜ ਖਾਲਸੇ ਦੀ ਦੁਰਦਸ਼ਾ ਹੋਣੀ

ਅੰਤ ਤੇਗ ਦੀ ਮਾਰ ਤੋਂ ਤੰਗ ਪੈਕੇ ਫੌਜ ਕਾਬਲੀ ਨੱਠਨ ਨੂੰ ਤਯਾਰ ਹੋਈ
ਮਦਦ ਉਨ੍ਹਾਂ ਦੀ ਰੱਬ ਨੇ ਆਨ ਕੀਤੀ ਝਟ ਹੋਰ ਹੀ ਖੇਲ ਕਰਤਾਰ ਹੋਈ
ਵਿਚ ਵਕਤ ਦੁਪੈਹਰ ਅਸਮਾਨ ਉਤੇ ਇਕ ਬਦਲੀ ਆ ਨਮੂਦਾਰ ਹੋਈ
ਬਰਫ ਪੈਣ ਲੱਗੀ ਇਕ ਸਾਰ ਆ ਕੇ ਠੰਢ ਵਿਚ ਪਲਾਂ ਬੇਸ਼ੁਮਾਰ ਹੋਈ
ਫੌਜ ਖਾਲਸੇ ਦੀ ਗਰਮ ਮੁਲਕ ਦੀ ਸੀ ਨਾਲ ਠੰਡ ਦੇ ਸਖਤ ਲਾਚਾਰ ਹੋਈ
ਹਥ ਪੈਰ ਆ ਚਲਨੋਂ ਰਹਿ ਗਏ ਮਾਰੇ ਬਿਨਾਂ ਮਰਨੋਂ ਪਰਲੇ ਪਾਰ ਹੋਈ
ਤੋੜੇ ਬੁਝ ਦਾਰੂ ਗਿਆ ਸਿਲ੍ਹ ਸਾਰਾ ਮੋਤ ਆਨਕੇ ਸਿਰ ਅਸਵਾਰ ਹੋਈ
ਇਹ ਠੰਢ ਪਠਾਨਾਂ ਨੂੰ ਰੱਬ ਦਿਤੀ ਸਾਰੀ ਫੌਜ ਉਹ ਆਨ ਹੁਸ਼ਿਆਰ ਹੋਈ
ਏਸ ਵੇਲੇ ਨੂੰ ਉਨ੍ਹਾਂ ਗਵਾਇਆ ਨ ਰੋਜ ਅਗ ਤੋਂ ਤੇਜ ਤਰਾਰ ਹੋਈ
ਮੱਕੀ ਚੜ ਪਠਾਣਾਂ ਦੀ ਬੜੀ ਭਾਰੀ ਐਲੀ ਐਲੀ ਚੁਫੇਰ ਪੁਕਾਰ ਹੋਈ
ਬਸ ਫੇਰ ਕੀਹ ਸੀ ਘਾਨ ਲਾਹ ਸੁਟੇ ਫੋਜ ਸਿੰਘਾਂ ਦੀ ਆਨ ਅਥਾਰ ਹੋਈ
ਸਿੰਘ ਲੈਨ ਕਚੀਚੀਆਂ ਚੜਨ ਗੁਸੇ ਸਰਦੀ ਉਨ੍ਹਾਂ ਤੇ ਕਹਿਰ ਕਹਾਰ ਹੋਈ
ਤੋੜੇ ਧੁਖਨ ਨ ਅਗ ਬਾਰੂਦ ਲਵੇ ਸਿੰਘਾਂ ਸਮਝਿਆ ਹੁਣ ਸਾਡੀ ਹਾਰ ਹੋਈ
ਅੰਤ ਛਡ ਮੈਦਾਨ ਨੂੰ ਉਠ ਨਠੇ ਜਿਧਰ ਕਿਸੇ ਦੀ ਆਨ ਮੁਹਾਰ ਹੋਈ
ਛਪੇ ਵਿਚ ਪਹਾੜੀਆਂ ਜੰਗਲਾਂ ਦੇ ਸਿੰਘਾਂ ਨਾਲ ਬੁਰੀ ਏਸ ਵਾਰ ਹੋਈ
ਬੜੇ ਬੜੇ ਸਰਦਾਰ ਸ਼ਹੀਦ ਹੋਏ ਕਤਲ ਫੌਜ ਭੀ ਬੇ ਸ਼ੁਮਾਰ ਹੋਈ
ਫਤੇ ਸਿੰਘ ਸੂਦਾਰ ਤੇ ਕਾਹਨ ਸਿੰਘ ਭੀ ਸੋਭਾ ਸਿੰਘ ਦੀਵਾਨ ਸਿੰਘ ਸਾਰ ਹੋਈ

ਮੁਹੰਮਦ ਖਾਂ ਆਦਿਕ ਅਫਸਰ ਗਏ ਮਾਰੇ ਰਹਿੰਦੀ ਫੌਜ ਜੋ ਬੜੀ ਖਵਾਰ ਹੋਈ
ਰਾਤ ਪਈ ਵੈਰੀ ਪਿਛਾਂ ਹਟ ਗਏ ਖੁਸ਼ੀ ਜਿਤ ਦੀ ਉਨ੍ਹਾਂ ਅਪਾਰ ਹੋਈ
ਜਿਤ ਗਏ ਪਠਾਨ ਕਰਤਾਰ ਸਿੰਘਾ ਫੌਜ ਖਾਲਸੇ ਨੂੰ ਡਾਢੀ ਹਾਰ ਹੋਈ

ਏਸ ਹਾਰ ਦੀ ਸਰਕਾਰ ਨੂੰ ਖਬਰ ਹੋਣੀ ਤੇ ਮਦਦ ਵਾਸਤੇ ਫੌਜ ਭੇਜਣੀ

ਏਸ ਫੌਜ ਦਾ ਏਹ ਮੰਦਾ ਹਾਲ ਹੋਯਾ ਓਧਰ ਸੁਨੋ ਸਰਕਾਰ ਦਾ ਹਾਲ ਬੇਲੀ
ਓਹ ਤੋਸ਼ੂ ਦੇ ਜਦੋਂ ਮੈਦਾਨ ਪਹੁੰਚੇ ਹੋਈ ਏਹੋ ਹੀ ਉਨ੍ਹਾਂ ਦੇ ਨਾਲ ਬੇਲੀ
ਬਰਫ ਨਾਲ ਸਿਪਾਹ ਗਈ ਬਹੁਤ ਮਾਰੀ ਅਫਸਰ ਬਹੁਤ ਹੋਏ ਵਸਕਾਲ ਬੇਲੀ
ਜੋਧ ਸਿੰਘ ਦਲਸਿੰਘ ਗੁਰਬਖਸ਼ ਸਿੰਘ ਭੀ ਮਿਤ ਸਿੰਘ ਜਹੇ ਦਿਤੇ ਗਾਲ ਬੇਲੀ
ਦੂਜੀ ਖਬਰ ਕਸ਼ਮੀਰ ਤੋਂ ਬੁਰੀ ਪਹੁੰਚੀ ਕੀਤਾ ਰੰਜ ਸਰਕਾਰ ਕਮਾਲ ਬੇਲੀ
ਕਿਵੇਂ ਫੌਜ ਤਾਈਂ ਓਥੋਂ ਕਢ ਲਈਏ ਮਹਾਰਾਜ ਨੂੰ ਹੋਯਾ ਖਿਆਲ ਬੇਲੀ
ਕੁਤਬਦੀਨ ਖਾਂ ਤੇ ਭਾਈ ਰਾਮ ਸਿੰਘ ਨੂੰ ਹੋਯਾ ਹੁਕਮ ਜਾਵੇ ਤਤਕਾਲ ਬੇਲੀ
ਨਾਲ ਪੰਜ ਹਜ਼ਾਰ ਅਸਵਾਰ ਦੇ ਕੇ ਵਲ ਵਲ ਚਾ ਪੀਰ ਪੰਜਾਲ ਬੇਲੀ
ਕਢ ਲਿਆਓ ਜਲਦੀ ਓਸ ਫੌਜ ਤਾਈਂ ਛਡ ਦੇਵਣਾ ਜੰਗ ਜਦਾਲ ਬੇਲੀ
ਓਹ ਬਹਿਰਾਮ ਗਲੇ ਡਰਦੇ ਬਹਿ ਰਹੇ ਅਗੇ ਵਧਣ ਦੀ ਕੀਹ ਮਜਾਲ ਬੇਲੀ
ਰਾਮ ਦਯਾਲ ਨੇ ਹੌਂਸਲਾ ਹਾਰਿਆ ਨ ਲਈ ਆਪਣੀ ਫੌਜ ਸੰਭਾਲ ਬੇਲੀ
ਪਹਿਲੇ ਹੋਯਾ ਨੁਕਸਾਨ ਸੋ ਹੋ ਗਿਆ ਹੋਯਾ ਜਾਨ ਨ ਮੁੜ ਰਵਾਲ ਬੇਲੀ
ਨਾਲ ਦਬ ਦੇ ਓਸ ਅਜ਼ਾਬ ਵਿਚੋਂ ਲੈ ਆਇਆ ਫੌਜ ਨਿਕਾਲ ਬੇਲੀ
ਹਰੀ ਸਿੰਘ ਤੋਸ਼ੂ ਵਾਲੀ ਫੌਜ ਤਾਈਂ ਕਢ ਲੈ ਆਇਆ ਦੁਖ ਜਾਲ ਬੇਲੀ
ਕੁਝ ਖਟਿਆ ਨ ਦੁਖ ਪਾਏ ਬਹੁਤੇ ਨੁਕਸਾਨ ਕਰ ਜਾਨ ਤੇ ਮਾਲ ਬੇਲੀ
ਮੁੜ ਆਏ ਲਾਹੌਰ ਕਰਤਾਰ ਸਿੰਘਾ ਦਿਲ ਰਿਹਾ ਗੁਸਾ ਓਸੇ ਚਾਲ ਬੇਲੀ

ਦੀਵਾਨ ਮੁਹਕਮ ਚੰਦ ਦਾ ਮਰਨਾ

ਭੈੜੀ ਏਸ ਮੁਹਿੰਮ ਦੇ ਵਿਚ ਹੀ ਜੀ ਮੁਹਕਮ ਚੰਦ ਦੀਵਾਨ ਬੀਮਾਰ ਹੋਯਾ
ਮਹਾਰਾਜ ਨੇ ਬਹੁਤ ਹਕੀਮ ਲਾਏ ਓਹ ਦਿਨੋ ਦਿਨ ਸਖਤ ਲਾਚਾਰ ਹੋਯਾ
ਕਤਕ ਪੰਦ੍ਹਾਂ ਠਾਰਾਂ ਸੌ *ਬਹੁਤਰੇ ਨੂੰ ਭੈੜੀ ਮੌਤ ਦਾ †ਅੰਤ ਸ਼ਿਕਾਰ ਹੋਯਾ

---

*ਕਈਆਂ ਨੇ ਸੰਮਤ ੧੮੭੧ ਲਿਖਯਾ ਹੈ।
†ਏਸੇ ਬਹਾਦਰ ਦੀ ਸਮਾਧ ਫਲੌਰ ਦੇ ਵਡੇ ਬਾਗ ਵਿਚ ਬਣੀ ਹੋਈ ਹੈ।

ਏਸ ਲਾਇਕ ਦੀਵਾਨ ਦੇ ਮਰਨ ਕਰਕੇ ਸਾਰੇ ਰਾਜ ਅੰਦਰ ਹਾਹਾਕਾਰ ਹੋਯਾ
ਏਹ ਦਰਬਾਰ ਅੰਦਰ ਵਡਾ ਰੁਕਨ ਹੈਸੀ ਘਾਟਾ ਏਸਦਾ ਰੜਾ ਵਿਚਾਰ ਹੋਯਾ
ਏਹਦੇ ਬਾਹਦ ਮੋਤੀਰਾਮ ਪੁਤ ਏਹਦਾ ਇਸਦੀ ਜਗ੍ਹਾ ਤੇ ਬੜਾ ਹੁਸ਼ਯਾਰ ਹੋਯਾ
ਰਾਮਦਯਾਲ ਬੇਟਾ ਮੋਤੀ ਰਾਮ ਦਾ ਜੀ ਵਡਾ ਫੌਜ ਦਾ ਸਿਪਾਹ ਸਲਾਰ ਹੋਯਾ
ਖਾਨਦਾਨ ਏਹ ਚੰਗਾ ਕਰਤਾਰ ਸਿੰਘਾ ਵਕਤ ਖਾਲਸੇ ਦੇ ਇਜ਼ਤਦਾਰ ਹੋਯਾ

### ਪੰਡਤ ਦੀਨਾ ਨਾਥ ਦਾ ਦਿਲੀਓਂ ਆਉਣਾ ਤੇ ਭਿੰਬਰ ਰਜ਼ੌਰੀ ਦੇ ਹਾਕਮਾਂ ਨੂੰ ਸਜਾ ਦੇਣੀ

ਏਸੇ ਸਾਲ ਪੰਡਤ ਦੀਨਾ ਨਾਥ ਸਮਝੋ ਓਹ ਦਿਲੀਓਂ ਚਲਕੇ ਆਯਾ ਜੀ
ਮਹਾਰਾਜ ਦੇ ਪਾਸ ਆ ਰਿਹਾ ਨੌਕਰ ਪਿਛੋਂ ਬੜਾ ਮੁਰਾਤਬਾ ਪਾਯਾ ਜੀ
ਪਹਿਲਾਂ ਅਕਲਦੇ ਨਾਲਦੀਵਾਨ ਬਨਿਆਪਿਛੋਂ ਰਾਜਾਸਾਹਿਬ ਅਖਵਾਯਾ ਜੀ
ਦਲ ਸਿੰਘ ਤੇ ਰਾਮ ਦਿਆਲ ਤਾਈਂ ਮਹਾਰਾਜ ਨੇ ਤੁਰਤ ਚੜ੍ਹਾਯਾ ਜੀ
ਦੋਹਾਂ ਹਾਕਮਾਂ ਜੰਗ ਕਸ਼ਮੀਰ ਅੰਦਰ ਹੈਸੀ ਦਗਾ ਫਰੇਬ ਕਮਾਯਾ ਜੀ
ਨਾਲ ਜ਼ੋਰ ਦੇ ਜਾ ਕੇ ਕਢ ਦਿਤੇ ਸਾਰਾ ਉਨ੍ਹਾਂ ਦਾ ਦੇਸ ਦਬਾਯਾ ਜੀ
ਕਬਜ਼ਾ ਭਿੰਬਰ, ਰਜ਼ੌਰੀ ਤੇ ਕਰ ਲਿਆ ਖੋਟੇ ਕਰਮ ਦਾ ਮਜ਼ਾ ਚਖਾਯਾ ਜੀ
ਜੋਧ ਸਿੰਘ ਦਾ ਭੀ ਕਰਤਾਰ ਸਿੰਘਾ ਏਹੋ ਦੋਸ਼ ਲਾ ਨ੍ਹਾਉਨ ਕਰਾਯਾ ਜੀ

### ਸਰਕਾਰ ਦਾ ਲਹਿੰਦੇ ਦੇਸ ਦਾ ਦੌਰਾ

ਆਹਲੂਵਾਲੀਆ ਫਤੇ ਸਿੰਘ ਨਾਲ ਲੈਕੇ ਸਤ ਚੇਤਰੋਂ ਤੁਰਤ ਅਸਵਾਰ ਹੋਕੇ
ਚੜ੍ਹ ਪਏ ਲਾਹੌਰ ਤੋਂ ਦਲ ਲੈ ਕੇ ਮਹਾਰਾਜ ਜੀ ਤੁਰਤ ਤਯਾਰ ਹੋਕੇ
ਸਿਧਾ ਮੂੰਹ ਮੁਲਤਾਨ ਦੇ ਵਲ ਕੀਤਾ ਚੜ੍ਹੇ ਸਿੰਘ ਸਰਦਾਰ ਹੁਸ਼ਿਆਰ ਹੋਕੇ
ਚਲਾ ਚਲ ਪਹੁੰਚੇ ਪਾਕਪਟਨ ਜਦੋਂ ਖਾਂ ਯਾਰ ਮੁਹੰਮਦ ਲਾਚਾਰ ਹੋਕੇ
ਤੇਗਾਂ ਇਕ ਜੜਾਊ ਤੇ ਇਕ ਘੋੜਾ ਨਜਰ ਦੇ ਕੇ ਤਾਬਿਆਦਾਰ ਹੋਕੇ
ਅਗੋਂ ਵਾਸਤੇ ੯ ਹਜ਼ਾਰ ਦੇਣਾ ਮੰਨ ਸਾਲ ਦਾ ਲਿਆ ਸਮਝਦਾਰ ਹੋਕੇ
ਉਥੋਂ ਅਗੇ ਤੁਰੇ ਤਾਂ ਬਹਾਵਲ ਪੁਰੋਂ ਕਿਸ਼ਨ ਦਾਸ ਹਾਜ਼ਰ ਦਰਬਾਰ ਹੋਕੇ
ਦੋ ਸਾਲ ਦੇ ਟਕੇ ਹਜ਼ਾਰ ਅਸੀ ਤਾਰੇ ਨੀਵਿਆਂ ਅਗੇ ਸਰਕਾਰ ਹੋਕੇ
ਅਗੋਂ ਵਾਸਤੇ ਸਤਰ ਹਜ਼ਾਰ ਦੇਣਾ ਮੰਨ ਗਿਆ ਵਿਚ ਸੋਚ ਵਿਚਾਰ ਹੋਕੇ
ਲਖੇ ਜਾ ਹੜੱਪੇ ਕਰਤਾਰ ਸਿੰਘਾ ਨੂਰ ਪੁਰ ਤੁਲੇਭੇ ਥੀਂ ਪਾਰ ਹੋਕੇ

ਸੂਬੇ ਮੁਲਤਾਨ ਦੇ ਵਕੀਲ ਦਾ ਆਉਣਾ

ਏਸੇ ਥਾਂ ਮੁਹਸਨ ਸ਼ਾਹ ਸਜ਼ਦ ਨੇ ਆ ਹਾਜ਼ਰ ਹੋਕੇ ਨਜ਼ਰ ਗੁਜ਼ਾਰੀਏ ਜੀ
ਕਈ ਘੋੜੇ ਤੇ ਹੋਰ ਹਥਯਾਰ ਚੰਗੇ ਮੇਵੇ ਕਪੜੇ ਕੀਮਤੀ ਭਾਰੀਏ ਜੀ
ਹਥ ਜੋੜ ਸੂਬੇ ਮੁਲਤਾਨ ਵਲੋਂ ਕੀਤੀ ਬੇਨਤੀ ਨਾਲ ਹੁਸ਼ਿਆਰੀਏ ਜੀ
ਇਸ ਵਕਤ ਸਾਡੇ ਪਾਸ ਨਹੀਂ ਜਮ੍ਹਾਂ ਇਕ ਲਖ ਤੇ ਅੱਸੀ ਹਜਾਰੀਏ ਜੀ
ਏਹ ਖਿਰਾਜ ਜੋ ਆਪ ਨੇ ਮੰਗਿਆ ਹੈ ਨਹੀਂ ਪਾਸ ਹੈ ਬੜੀ ਲਾਚਾਰੀਏ ਜੀ
ਇਸ ਵਕਤ ਤਾਂ ਚਾਲੀ ਹਜ਼ਾਰ ਲੈ ਲੌ ਬਾਕੀ ਦੋ ਮਹੀਨੇ ਨੂੰ ਵਾਰੀਏ ਜੀ
ਚਟੀ ਲਾਵਨੀ ਫੇਰ ਜੋ ਜੀ ਕਰੇ ਜ ਵਕਤ ਸਿਰ ਨ ਟਕੇ ਤਾਰੀਏ ਜੀ
ਮਹਾਰਾਜ ਨੇ ਏਹ ਨ ਗਲ ਮੰਨੀ ਹੁਣੇ ਦਿਹੋ ਤਾਂ ਖੈਰ ਗੁਜ਼ਾਰੀਏ ਜੀ
ਕਿਲ੍ਹਾ ਅਹਿਮਦਾਬਾਦ ਦਾ ਫਤੂਹ ਕਰਕੇ ਫੌਜ ਸਾਲਵਾਨ ਜਾ ਉਤਾਰੀਏ ਜੀ
ਹਰੀ ਸਿੰਘ ਫੂਲਾ ਸਿੰਘ ਜਿਹਾਂ ਤਾਈਂ ਹੋਯਾ ਹੁਕਮ ਮੁਲਤਾਨ ਜਾ ਮਾਰੀਏ ਜੀ
ਓਸੇ ਵਕਤ ਦੋਵੇਂ ਬੀਰ ਕੂਦ ਪਏ ਸੂਬੇ ਸੁਣ ਚਿੰਤਾ ਬੜੀ ਧਾਰੀਏ ਜੀ
ਭਵਾਨੀ ਦਾਸ ਤਾਈਂ ਅੰਤ ਵਿਚ ਪਾਕੇ ਸੂਬੇ ਰਕਮ ਜਮ੍ਹਾਂ ਕੀਤੀ ਭਾਰੀਏ ਜੀ
ਨਕਦ ਅੱਸੀ ਹਜ਼ਾਰ ਪੁਚਾ ਦਿਤਾ ਬਾਕੀ ਰਖਿਆ ਹੋ ਇਕਰਾਰੀਏ ਜੀ
ਪਕੜ ਖਾਲਸੇ ਤੋਂ ਕਰਤਾਰ ਸਿੰਘਾ ਮਸਾਂ ਮਸਾਂ ਪਾਈ ਛੁਟਕਾਰੀਏ ਜੀ

ਮਨਕੇਰੇ, ਝੰਗ ਸਿਆਲ, ਉਚ ਆਦਿਕਾਂ ਦੀ ਸੋਧਨਾ ਕਰਨੀ

ਏਥੋਂ ਚਲ ਅੱਗੇ ਲੈਂਦੇ ਨਜ਼ਰ ਭੇਟਾ ਮਨ ਕੇਰੇ ਨੂੰ ਵਾਗ ਉਠਾਈ ਬੇਲੀ
ਭੇਜ ਪਾਸ ਨਵਾਬ ਸੁਜਾਨ ਰਾਇ ਨੂੰ ਸਵਾ ਲੱਖ ਤੂੰ ਦੇਹ ਸੁਨਾਈ ਬੇਲੀ
ਭਲਾ ਓਸ ਏਨਾ ਕਿਥੋਂ ਦੇਵਨਾ ਸੀ ਵੀਹ ਹਜ਼ਾਰ ਦੀ ਰਕਮ ਬਨਾਈ ਬੇਲੀ
ਪਿੰਡੀ ਦਾਸ ਹੱਥੀਂ ਏਹ ਰਕਮ ਦੇਕੇ ਮਹਾਰਾਜ ਦੇ ਪਾਸ ਪੁਚਾਈ ਬੇਲੀ
ਥੋੜੀ ਰਕਮ ਨੂੰ ਵੇਖਕੇ ਖਫਾ ਹੋਏ ਓਸੇ ਵਕਤ ਹੀ ਫੌਜ ਚੜ੍ਹਾਈ ਬੇਲੀ
ਫੂਲਾ ਸਿੰਘ ਜਹੇ ਭਲਾ ਕੀਹ ਚਾਹੁੰਦੇ ਗਰਦੀ ਦੇਸ ਓਹਦੇ ਵਿਚ ਪਾਈ ਬੇਲੀ
ਖਾਨ ਗੜ੍ਹ, ਮੁਹੰਮਦ ਪੁਰੇ ਆਦਿਕ ਮੁਹੰਮਦ ਕੋਟ ਦੀ ਕਰ ਸਫਾਈ ਬੇਲੀ
ਏਹ ਵੇਖਕੇ ਸ਼ੇਰ ਮੁਹੰਮਦ ਖਾਂ ਦੀ ਜਾਨ ਤੰਗੀ ਪੈਕੇ ਘਬਰਾਈ ਬੇਲੀ
ਓਸ ਆਨ ਸਰਕਾਰ ਦੇ ਚਰਨ ਪਕੜੇ ਮੈਂ ਗਰੀਬ ਹਾਂ ਧੌਣ ਝੁਕਾਈ ਬੇਲੀ

ਪੰਜਾਹ ਹਜ਼ਾਰ ਅਗੇ ਨਕਦ ਆਨ ਧਰਿਆ ਅਤੇ ਆਜਜੀ ਬਹੁਤ ਦਖਾਈ ਬੇਲੀ
ਖੁਸ਼ੀ ਹੋ ਨਵਾਬ ਨੂੰ ਬਖਸ਼ ਦਿਤਾ ਖਿਲਤ ਕੀਮਤੀ ਇਕ ਦਵਾਈ ਬੇਲੀ
ਅਹਿਮਦ ਖਾਂ ਸਿਆਲ ਸੀ ਬਹੁਤ ਖਚਰਾ ਜ਼ਬਤੀ ਓਸਦੀ ਜਾ ਕਰਾਈ ਬੇਲੀ
ਰਜਬ ਅਲੀ ਜੋ ਉੱਚ ਦਾ ਪੀਰ ਹੈਸੀ ਏਹ ਰਖਦੇ ਕਲ੍ਹਾ ਉਠਾਈ ਬੇਲੀ
ਦੇਸ ਇਨ੍ਹਾਂ ਦਾ ਖੋਹ ਕਰਤਾਰ ਸਿੰਘਾ ਥੋੜੀ ਥੋੜੀ ਜਗੀਰ ਦਵਾਈ ਬੇਲੀ

ਭਾਈ ਰਾਮ ਸਿੰਘ ਦੇ ਘਰ ਦੀ ਜ਼ਬਤੀ ਕਰਨੀ

ਸਤ ਜੇਠ ਨੂੰ ਵਿਚ ਲਾਹੌਰ ਆ ਕੇ ਮਹਾਰਾਜ ਦਰਬਾਰ ਲਗਾਯਾ ਜੀ
ਵਢੀ ਲਈ ਬੇਗਮ ਸ਼ਾਹਸ਼ੁਜਾਹ ਦੀ ਤੋਂ ਰਾਮ ਸਿੰਘ ਨੇ ਏਹ ਸੁਨ ਪਾਯਾ ਜੀ
ਏਹ ਸੁਣ ਕਰਕਾਰ ਵਿਚ ਗਜਬ ਆਕੇ ਜ਼ਬਤ ਉਸਦਾ ਘਰ ਕਰਾਯਾ ਜੀ
ਦੋ ਲਖ ਦਾ ਨਿਕਲਿਆ ਮਾਲ ਘਰੋਂ ਓਹ ਵਿਚ ਖਜਾਨੇ ਸੁਟਾਯਾ ਜੀ
ਉੱਤਮ ਚੰਦ ਦੀ ਫੇਰ ਤਲਾਸ਼ੀ ਲਈ ਓਥੋਂ ਮਾਲ ਬਹੁਤਾ ਹਥ ਆਯਾ ਜੀ
ਏਹਦੇ ਨਾਲ ਓਹਦਾ ਲੈਣ ਦੇਣ ਹੈਸੀ ਨਾਂਵੇਂ ਬਹੀ ਦੇ ਨ ਪਕੜਾਯਾ ਜੀ
ਇਕ ਲਖ ਨਕਦੀ ਹੈ ਪਾਸ ਇਸ ਦੇ ਢਾਈ ਲਖ ਹੁੰਡੀ ਦਾ ਰਖਵਾਯਾ ਜੀ
ਚਾਰ ਲਖ ਦਾ ਨਿਕਲਿਆ *ਹੀਰਾ ਮੋਤੀ ਹੋਰ ਮਾਲਅਸਬਾਬ, ਥਿਆਯਾ ਜੀ
ਸਭ ਕੁਝ ਸਰਕਾਰ ਨੇ ਜ਼ਬਤ ਕੀਤਾ ਕੀਤੇ ਕਰਮ ਦਾ ਮਜ਼ਾ ਚਖਾਯਾ ਜੀ
ਜ਼ੋਰਾਵਰਾਂ ਦਾ ਮਾਲ ਕਰਤਾਰ ਸਿੰਘਾ ਭਲਾ ਕਿਸ ਤਰਾਂ ਜਾਏ ਪਚਾਯਾ ਜੀ

ਰਾਜਨੀਤ ਨੇ ਸਚ ਕਿਹਾ ਹੈ

ਕਬਿੱਤ ॥ ਸ਼ੇਰੋਂ ਕੇ ਸ਼ਿਕਾਰ ਕੀਏ ਜ਼ੰਗਲੋਂ ਮੇਂ ਤਾਜ਼ੇ ਤਾਜ਼ੇ ਖੁਸ਼ੀਆਂ ਮਨਾਤੇ ਬੈਠ ਖਾਤੇ ਹੈਂ ਸਿਆਰ ਭੀ । ਜਭੀ ਰਸ ਧਾਰੇ ਸਿੰਘ ਭੂਖ ਜਬ ਲਾਗੇ ਧਿੰਗ ਤਬ ਵੋਹ ਸਿਆਰ ਹੋਏ ਜਾਤ ਹੈਂ ਸ਼ਕਾਰ ਭੀ ॥ ਜੋਈ ਲੋਕ ਰਾਜਨ ਕੇ ਰਹਿਤ ਹੈਂ ਸਮੀਖ ਸਦਾ ਪਾਤੇ ਹੈਂ ਕਰਤਾਰ ਸਿੰਘਾ ਦੌਲਤ ਅਪਾਰ ਭੀ। ਜਬ ਕਭੀ ਰਾਜਨ ਕੇ ਚਿਤ ਮਹਿ ਆਇ ਜਾਏ ਸਦੀਓਂ ਕੀ ਖੱਟੀ ਦੇ ਬੈਠੇਂ ਏਕ ਬਾਰ ਹੀ ॥

*ਏਹ ਹੀਰਾ ਮੋਤੀ ਭਾਈ ਰਾਮ ਸ਼ਿੰਘ ਨੇ ਟਿਕੇ ਖੜਗ ਸਿੰਘ ਨੂੰ ਪੜ੍ਹਾਉਣ ਦੇ ਵੇਲੇ ਡਰਾ ਡਰਾ ਕੇ ਘੂਰ ਘੂਰ ਕੇ ਲਿਆ ਹੋਯਾ ਸੀ, ਸੋ ਅਗਲੀ ਖੱਟੀ ਨਾਲ ਹੀ ਲੈ ਗਿਆ ।

ਟਿੱਕੇ ਖੜਗ ਸਿੰਘ ਨੂੰ ਤਖਤ ਬੈਠਾ ਕੇ ਨਜ਼ਰਾਂ ਦੁਵਾਉਣੀਆਂ

ਮਾਘ ਪੰਦਰਾਂ ਠਾਰਾਂ ਸੌ ਤਿਹਤਰੇ ਨੂੰ ਦੇਸੀਂ ਕੁਲ ਰਈਸ ਬੁਲਾ ਕੇ ਜੀ
ਨਜ਼ਰਾਂ ਸਭ ਪਾਸੋਂ ਦਿਲਵਾਈਆਂ ਚਾ ਖੜਗ ਸਿੰਘ ਨੂੰ ਤਖਤ ਬੈਠਾ ਕੇ ਜੀ
ਮਾਜਪੂਤ ਅਜੀਤ ਸਿੰਘਾ ਜੰਮੂ ਵਾਲਾ ਮਿਲਯਾ ਵਿਚ ਦਰਬਾਰ ਨ ਆ ਕੇ ਜੀ
ਰਹਾਰਾਜ ਨੇ ਗੁਸੇ ਦੇ ਵਿਚ ਆਕੇ ਓਸੇ ਵਕਤ ਹੀ ਫੌਜ ਚੜ੍ਹਾ ਕੇ ਜੀ
ਓਸਦਾ ਮੁਲਕ ਸਾਰਾ ਜ਼ਬਤ ਕਰ ਲਿਆ ਸਾਲ ਪੰਜ ਹਜ਼ਾਰ ਦਵਾ ਕੇ ਜੀ
ਕੀਤਾ ਏਹ ਦਰਬਾਰ ਕਰਤਾਰ ਸਿੰਘਾ ਮਹਾਰਾਜ ਨੇ ਖੁਸ਼ੀ ਮਨਾ ਕੇ ਜੀ

ਕਿਲ ਮਖੱਡ ਤੇ ਇਲਾਕੇ ਅਟਕ ਦਾ ਫਸਾਦ

ਆਈ ਖਬਰ ਮਖੱਡ ਦੇ ਕਿਲੇ ਉਤੇ ਘੇਰਾ ਫੇਰ ਪਠਾਨਾਂ ਨੇ ਪਾਯਾ ਏ
ਦਲ ਸਿੰਘ ਸਰਦਾਰ ਨੂੰ ਘੇਰ ਕੇ ਜੀ ਤੰਗ ਫੌਜ ਦੇ ਤਾਂਈਂ ਕਰਾਯਾ ਏ
ਅਹਿਮਦ ਖਾਂ ਨੂੰ ਬਾਪ ਸਰਦਾਰ ਲਿਆ ਭੂਹੇ ਹੋ ਕੇ ਸ਼ੋਰ ਉਠਾਯਾ ਏ
ਹਰੀ ਸਿੰਘ ਨਲੂਏ ਮਾਨ ਫਤੇ ਸਿੰਘ ਨੂੰ ਤੁਰਤ ਵਲ ਮਖੱਡ ਚੜਾਯਾ ਏ
*ਅਮਰ ਸਿੰਘ ਮਜੀਠੀਆ ਬਲੀ ਭਾਰਾ ਮੋਤੀ ਰਾਮ ਦੀਵਾਨ ਮਿਲਾਯਾ ਏ
ਫੂਲਾ ਸਿੰਘ ਨਿਹੰਗ ਨੂੰ ਨਾਲ ਕੀਤਾ ਚਾੜ੍ਹੇ ਅਟਕ ਤੇ ਹੁਕਮ ਸੁਨਾਯਾ ਏ
ਦੋਵੇਂ ਦਲ ਕਰਦੇ ਮਾਰੋ ਮਾਰ ਚੜ੍ਹੇ ਘੱਟਾ ਵਿਚ ਅਸਮਾਨ ਦੇ ਛਾਯਾ ਏ
ਹਰੀ ਸਿੰਘ ਨੇ ਜਾ ਮੱਖਡ ਉਤੇ ਫੌਜ ਖਾਲਸੇ ਤਾਂਈਂ ਝੁਕਾਯਾ ਏ
ਨਠ ਗਏ ਐਵੇਂ ਥੋੜੀ ਮਾਰ ਖਾਕੇ ਜ਼ੋ ਅੜਿਆ ਪਾਰ ਬੁਲਾਯਾ ਏ
ਏਧਰ ਜਾ ਪਹੁੰਚੇ ਏਹ ਭੀ ਅਟਕ ਗਿਰਦੇ ਕਠਾ ਹੋ ਮੁਲਖੀਆ ਆਯਾ ਏ
ਹੈਸੀ ਗਾਂਢਵੀਂ ਧਾੜ ਸਾਮਾਨ ਬਿਨਾਂ ਥੋੜਾ ਚਿਰ ਤਾਂ ਜ਼ੋਰ ਦਿਖਾਯਾ ਏ
ਜਦੋਂ ਮਾਰ ਕੀਤੀ ਅਗੋਂ ਤੋਪਖਾਨੇ ਭਾਰੀ ਅਗ ਦਾ ਮੀਂਹ ਬਰਸਾਯਾ ਏ
ਤੋਬਾ ਤੋਬ ਕਰਦੇ ਸਾਰੇ ਨਠ ਗਏ ਸਿੰਘਾਂ ਬਹੁਤਿਆਂ ਨੂੰ ਮਾਰ ਢਾਯਾ ਏ
ਸਾਉਣ ਸਿੰਘ ਸ਼ਹੀਦ ਹੋ ਗਿਆ ਹੈਸੀ ਹੁਕਮਾ ਸਿੰਘ ਦੇ ਤਾਂਈਂ ਛੁਡਾਯਾ ਏ

*ਏਸ ਅਮਰ ਸਿੰਘ ਸ: ਦੇ ਤੀਰ ਲੋਹੇ ਦੇ ਕੜਾਹਿਆਂ ਵਿਚੋਂ ਤੇ ਸਕੇ ਦਰਖਤਾਂ ਵਿਚੋਂ ਪਾਰ ਹੋ ਜਾਂਦੇ ਸਨ, ਏਹ ਗਵਾਹੀ ਤਵਾਰੀਖ ਵਿਚ ਭੀ ਲਿਖੀ ਹੈ, ਅਸਾਂ ਆਪਣੇ ਵਡਿਆਂ ਦੀ ਜ਼ਬਾਨੀ ਭੀ ਸੁਣੀ ਹੈ।

ਓਹਨਾਂ ਸ਼ੁਕਰ ਕੀਤਾ ਬਚੇ ਜ਼ਾਲਮਾਂ ਤੋਂ ਅਗੇ ਰਬ ਦੇ ਸਿਰ ਨਿਵਾਯਾ ਏ
ਦੂਰ ਕਰਕੇ ਦੋਵੇਂ ਫਸਾਦ ਭਾਰੇ ਦਲ ਵਿਚ ਪਰਤ ਲਾਹੌਰ ਨੂੰ ਆਯਾ ਏ
ਏਸੇ ਤਰ੍ਹਾਂ ਹੀ ਸਾਰਾ ਕਰਤਾਰ ਸਿੰਘਾ ਮਹਾਰਾਜ ਨੇ ਸਮਾਂ ਬਤਾਯਾ ਏ

ਭਾਦਰੋਂ ੧੮੭੪ ਨੂੰ ਪਹਾੜੀਆਂ ਤੋਂ ਟਕੇ ਉਗਰਾਹਨੇ ਜਵਾਲਾ ਮੁਖੀ ਦੇ ਦਰਸ਼ਨ ਕਰਨੇ

ਰਲੇ ਮਿਸ਼ਰ ਨੂੰ ਕਰ ਪਹਾੜੀਆਂ ਤੋਂ ਹੋਯਾ ਝਟ ਹੀ ਹੁਕਮ ਉਗਰਾਹਵਨੇ ਦਾ†
ਓਹਨੂੰ ਟੋਰ ਪਿਛੋਂ ਆਪ ਕੂਚ ਕਰਕੇ ਸੈਰ ਚਾਹਿਆ ਦੇਸ ਸੁਹਾਵਨੇ ਦਾ
ਮਾਧੋਪੁਰ ਰਾਵੀ ਕੰਢੇ ਜਾ ਲਥੇ ਲਗਾ ਪਤਾ ਸਰਕਾਰ ਦੇ ਆਵਨੇ ਦਾ
ਨਜ਼ਰਾਂ ਲੈ ਲੈ ਲੋਕ ਆ ਮਿਲਨ ਲਗੇ ਦਿਤਾ ਹੌਂਸਲਾ ਸੁਖ ਵਧਾਵਨੇ ਦਾ
ਦਿਤਾ ਹੁਕਮ ਸਰਕਾਰ ਨੇ ਰਾਵੀ ਵਿਚੋਂ ਨਹਿਰ ਕਢ ਅੰਮ੍ਰਿਤਸਰ ਪਾਵਨੇ ਦਾ
ਚੰਬੇ ਮੰਡੀ ਸੁਕੇਤ ਤੇ ਕੁਲੂ ਪਾਸੋਂ ਝਟ ਹੁਕਮ ਦਿਤਾ ਟਕੇ ਲਿਆਵਨੇ ਦਾ
ਗਿਣ ਰਾਜਿਆਂ ਪਾਸੋਂ ਖਿਰਾਜ ਲਿਆ ਹੀਲਾ ਕੀਤਾ ਲਾਹੌਰ ਪੁਚਾਵਨੇ ਦਾ
ਆਪ ਜਾ ਜਵਾਲਾ ਜੀ ਦਰਸ ਕੀਤਾ ਦਾਨ ਪੁਨ ਕੀਤਾ ਮਨ ਭਾਵਨੇ ਦਾ
ਦਿਤਾ ਹੁਕਮ ਸਰਕਾਰ ਨੇ ਬਹੁਤਜਲਦੀ ਮੰਦਰ ਉਪਰ *ਸਰਨ ਚੜ੍ਹਾਵਨੇ ਦਾ
ਰਾਜਾ ਕੂਲੂ ਵਾਲਾ ਬਿਕ੍ਰਮ ਸੈਨ ਮਰਿਆ ਚਿਤ ਕਰੇ ਮੁਕਾਣ ਦੇ ਲਾਹਵਨੇ ਦਾ
ਕੂਲੂ ਗਏ ਅਗੋਂ ਠਕਰ ਸੈਨ ਮਿਲਿਆ ਦਿਤਾ ਹੌਂਸਲਾ ਜੀ ਧਰਾਵਨੇ ਦਾ
ਓਹਨੂੰ ਥਾਪਦੀ ਜਗ੍ਹਾ ਕਰਤਾਰ ਸਿੰਘਾ ਕੀਤਾ ਕਾਇਮਦੇ ਤਿਲਕ ਬਠਾਵਨੇ ਦਾ

ਮੁਲਤਾਨ ਤੇ ਚੜ੍ਹਾਈ ਅਤੇ ਭਵਾਨੀ ਦਾਸ ਨੂੰ ਜੁਰਮਾਨਾ

ਮੁਜ਼ਫਰ ਖਾਂ ਮੁਲਤਾਨ ਦੇ ਸੂਬੇ ਨੇ ਜਾਂ ਇਕ ਸਾਲ ਨ ਟਕੇ ਪੁਚਾਇ ਬੇਲੀ
ਹੋਯਾ ਹੁਕਮ ਭੁਵਾਨੀ ਦਾਸ ਤਾਈਂ ਖਬਰ ਲਵੇ ਨਵਾਬ ਦੀ ਜਾਇ ਬੇਲੀ
ਲੈਕੇ ਫੌਜ ਭਾਰੀ ਜੰਗੀ ਤੋਪਖਾਨਾ ਝਟ ਪਟ ਮੁਲਤਾਨ ਨੂੰ ਧਾਇ ਬੇਲੀ
ਬਧੇ ਮੋਰਚੇ ਜਾਕੇ ਸ਼ਹਿਰ ਗਿਰਦੇ ਏਹ ਸੁਣ ਨਵਾਬ ਘਬਰਾਇ ਬੇਲੀ
ਬੂਹੇ ਬੰਦ ਕੀਤੇ ਕੋਟੀਂ ਚਾੜ੍ਹ ਤੋਪਾਂ ਥਾਂ ਥਾਂ ਤਕੜਾਈ ਕਰਾਇ ਬੇਲੀ
ਅਗ ਵਰ੍ਹਨ ਲਗੀ ਦੋਹਾਂ ਪਾਸਿਆਂ ਤੋਂ ਦੂਰ ਦੂਰ ਤਕ ਧਰਤ ਹਲਾਇ ਬੇਲੀ

*ਮਹਾਰਾਜ ਆਪਣੇ ਰਾਜ ਦੇ ਵਿਚ ਹਿੰਦੂ ਅਤੇ ਮੁਸਲਮਾਨ ਪਰਜਾ ਦੇ ਧੂਜਾ ਅਸਥਾਨਾਂ ਨੂੰ ਸਦਾ ਹੀ ਸਮਦ੍ਰਿਸ਼ਟੀ ਨਾਲ ਬਖਸ਼ਸ਼ਾਂ ਬਖਸ਼ਦੇ ਰਹਿੰਦੇ ਸਨ।

†ਮਿਸ਼ਰ ਦੀਵਾਨ ਚੰਦ ਤੇ ਦੀਵਾਨ ਮੋਤੀ ਰਾਮ ਭੀ ਨਾਲ ਸਨ।

ਕਈ ਦਿਨ ਰਹੀ ਅਗ ਦੀ ਖੇਡ ਮਚੀ ਰਹੀ ਮੋਰਚੀਂ ਬੈਠ ਸਿਪਾਹਿ ਬੇਲੀ
ਦਿਨ ਗਰਮੀਆਂ ਦੇ ਧੁਪ ਪਏ ਬਹੁਤੀ ਜਾਨ ਬੰਦਿਆਂ ਦੀ ਰਹੀ ਖਾਇ ਬੇਲੀ
ਆਖਰਕਾਰ ਨਵਾਬ ਨੇ ਤੰਗ ਪੈਕੇ ਨਾਲ ਅਕਲ ਦੇ ਫੰਦ ਛੁਡਾਇ ਬੇਲੀ
ਲੋਭ ਪਾਯਾ ਭਵਾਨੀ ਦਾਸ ਤਾਈਂ ਉਹ ਖਤਰੀ ਚਿਤ ਭਰਮਾਇ ਬੇਲੀ
ਮਾਲ ਕਈ ਹਜ਼ਾਰ ਦਾ ਲੈ ਕਰਕੇ ਅਰਜ਼ੀ ਵਲ ਲਾਹੌਰ ਲਿਖਾਇ ਬੇਲੀ
ਐਥੇ ਧੁਪ ਮਹਾਰਾਜ ਜੀ ਬਹੁਤ ਪੈਂਦੀ ਰਹੀ ਫੌਜ ਦੇ ਤਾਈਂ ਜਲਾਇ ਬੇਲੀ
ਨਾਲੇ ਬਹੁਤ ਗਾਜੀ ਜਮ੍ਹਾਂ ਹੋ ਗਏ ਨੇ ਫਤ੍ਹਾ ਹੋਂਵਦੀ ਨਜਰ ਨ ਆਇ ਬੇਲੀ
ਹੁਕਮ ਕਰੋ ਤੇ ਪਿਛਾਂ ਮੈਂ ਹਟ ਆਵਾਂ ਠੰਢਾਂ ਦਿਨੀਂ ਮੁੜ ਜ਼ੋਰ ਵਧਾਇ ਬੇਲੀ
ਫੜ ਮਾਰਾਂਗੇ ਜਾ ਦਗੇਬਾਜ ਤਾਈਂ ਇਟ ਇਟ ਮੁਲਤਾਨ ਉਡਾਇ ਬੇਲੀ
ਏਹ ਲਿਖਕੇ ਦੂਸਰੇ ਦਿਨ ਆਪੇ ਘੇਰਾ ਫੌਜ ਦਾ ਲਿਆ ਉਠਾਇ ਬੇਲੀ
*ਕੂਚ ਕਰ ਲਾਹੌਰ ਦੇ ਵਿਚ ਆਯਾ ਮਹਾਰਾਜ ਸਾਰਾ ਭੇਦ ਪਾਇ ਬੇਲੀ
ਬੜੇ ਖਫਾ ਹੋ ਫੜ ਦੀਵਾਨ ਤਾਈਂ ਜੇਹਲਖਾਨੇ ਦੇ ਵਿਚ ਸੁਟਾਇ ਬੇਲੀ
ਘਰ ਬਾਰ ਸਾਰਾ ਜਬਤ ਕਰ ਲਿਆ ਬੇਈਮਾਨੀ ਦਾ ਮਜਾ ਚਖਾਇ ਬੇਲੀ
ਪਰ ਫੇਰ ਥੋੜੀ ਦਿਨੀ ਰਹਿਮ ਕਰਕੇ ਭਵਾਨੀ ਦਾਸ ਨੂੰ ਦਿਤਾ ਛੁਡਾਇ ਬੇਲੀ
ਸਿਰਫ ਦਸ ਹਜਾਰ ਹੀ ਲਾ ਚਟੀ ਅਗੋਂ ਵਾਸਤੇ ਕੰਨ ਖਿਚ ਇ ਬੇਲੀ
ਓਸੇ ਥਾਂ ਤੇ ਫੇਰ ਕਰਤਾਰ ਸਿੰਘਾ ਕੀਤਾ ਕਾਇਮ ਗੁਨਾਹ ਬਖਸ਼ਾਇ ਬੇਲੀ

ਵਾਕ ਕਵੀ

ਜੋ ਆਦਮੀ ਨਿਮਕ ਹਰਾਮ ਹੋਵੇ ਕਦੇ ਰਬ ਉਹਦੀ ਪੂਰੀ ਪਾਇ ਨਾਹੀਂ
ਨੌਕਰ ਹੋਕੇ ਦਿਲ ਜੋ ਖੋਟ ਰਖੇ ਨਫਾ ਮਾਲਕ ਤਾਈਂ ਪੁਚਾਇ ਨਾਹੀਂ
ਮੂੰਹੋਂ ਹੋਰ ਤੇ ਦਿਲੋਂ ਹੋਰ ਹੋਵੇ ਐਸੇ ਯਾਰ ਦਾ ਕਰੋ ਵਿਸਾਹਿ ਨਾਹੀਂ
ਪਾਪੀ ਝੂਠਾ ਖੁਸ਼ਾਮਦੀ ਬੁਰਾ ਹੁੰਦਾ ਚੁਗਲਬਾਜ ਦਾ ਖਾਵਨਾ ਦਾਇ ਨਾਹੀਂ
ਜੋ ਸੁਣ ਲਵੇ, ਦਸੇ ਆਪਣੀ ਨਾ ਖਾ ਜਾਏ ਤੇ ਕਦੇ ਖੁਲਾਇ ਨਾਹੀਂ

*ਤਵਾਰੀਖ ਵਿਚ ਏਹ ਭੀ ਲਿਖਿਆ ਹੈ ਕਿ ਪਿਛਾਂ ਹਟਦਿਆਂ ਹੋਇਆਂ ਸਿੰਘਾਂ ਦਾ ਤੁਰਕਾਂ ਨੇ ਬਹੁਤ ਨੁਕਸਾਨ ਕੀਤਾ ਪਰ ਭਵਾਨੀ ਦਾਸ ਨੇ ਵੱਢੀ ਲਈ ਹੋਈ ਸੀ, ਇਸ ਕਰਕੇ ਸਿੰਘਾਂ ਨੂੰ ਭੌਂ ਕੇ ਲੜਨ ਨ ਦਿਤਾ ਤੇ ਨੁਕਸਾਨ ਪੁਚਾਯਾ ॥

ਸਦਾ ਆਪਣਾ ਭੇਦ ਛਪਾ ਰਖੇ ਮਿਠਾ ਮੂੰਹ ਦਾ ਦਿਲੋਂ ਸਫਾਇ ਨਾਹੀਂ
ਓਹਨੂੰ ਸਮਝੋ ਮਿਤ ਨਾ ਚਿਤ ਪਾਪੀ ਓਹ ਦੋਸਤੀ ਪਾਲ ਦਿਖਾਇ ਨਾਹੀਂ
ਓਹ ਘਰ ਨੂੰ ਨਾਰ ਖਵਾਰ ਕਰੇ ਜੋ ਖਸਮ ਦਾ ਹੁਕਮ ਬਜਾਇ ਨਾਹੀਂ
ਬਖਤਾਵਰੀ ਦੇ ਵਿਚ ਜੋ ਵਿਟਗੀ ਰਹੇ ਸਾਬ ਵਿਚ ਗਰੀਬੀ ਨਿਭਾਇ ਨਾਹੀਂ
ਜਿਨੂੰ ਜਾਏ ਜ਼ਬਾਨ ਦਾ ਪੈ ਚਸਕਾ ਤੰਗੀ ਵਿਚ ਉਹ ਝਟ ਟਪਾਇ ਨਾਹੀਂ
ਜਿਨੂੰ ਜੂਏ ਸ਼ਰਾਬ ਦੀ ਚਾਟ ਲਗੇ ਉਹਨੂੰ ਕਿਸੇ ਦੀ ਮਤ ਸੁਖਾਇ ਨਾਹੀਂ
ਮੂੰਹ ਖੋਲ ਜੋ ਦਿਹੋ ਖਜ਼ਾਨਿਆਂ ਦੇ ਸਬਰ ਕਰਦੇ ਬਿਨਾਂ ਮੁਕਾਇ ਨਾਹੀਂ
ਧੀ ਭੈਣ ਜੋ ਲਾਡਲੀ ਫਿਰਨ ਹੋ ਰਹੇ ਸ਼ਰਮ ਪਿਉ ਭਰਾ ਤੋਂ ਖਾਇ ਨਾਹੀਂ
ਸੌਹਰੇ ਉਸ ਤੋਂ ਵਸਨਾ ਬੜਾ ਔਖਾ ਉਹ ਖਸਮ ਦੀ ਕਰੇ ਪ੍ਰਵਾਹਿ ਨਾਹੀਂ
ਨਾਰ ਕਿਸੇ ਕਹਾਣੀਆਂ ਪੜ੍ਹਦੀ ਜੋ ਪਤੀਬ੍ਰਤ ਉਹ ਧਰਮ ਰਖਾਇ ਨਾਹੀਂ
ਫਿਰੇ ਤੀਰਤਾਂ ਤੇ ਸੇਵੇ ਸਾਧੂਆਂ ਨੂੰ ਉਹ ਗਈ ਕਿ ਗਈ ਠਹਿਰਾਇ ਨਾਹੀਂ
ਵਨਜ ਹਥੀਂ ਪਰਾਈਂ ਸਨੇਹੀਂ ਖੇਤੀ ਕੋਈ ਕਰਕੇ ਨਫਾ ਉਠਾਇ ਨਾਹੀਂ
ਵਯਾਜ ਵਧੇ ਤੇ ਮੂਲ ਰਹੇ ਖੜਾ ਸਿਰ ਤੇਕਰਜਦਾਰ ਸਕੇ ਕਰਜਾ ਲਾਹਿ ਨਾਹੀਂ
ਭੇਖ ਧਰ ਫਕੀਰੀ ਦਾ ਮੰਗ ਖਾਏ ਨਾਲ ਰਬ ਦੇ ਪ੍ਰੇਮ ਲਗਾਇ ਨਾਹੀਂ
ਹਿਰਸ ਤਮ੍ਹਾਂ ਨ ਮੁਕਿਆ ਦਿਲ ਵਿਚੋਂ ਕਰ ਏਕਤਾ ਦੂਈ ਗਵਾਇ ਨਾਹੀਂ
ਮਾਯਾ ਵਿਚ ਅਮੀਰ ਫਕੀਰ ਕਾਦ੍ਹਾ ਕਾਮ ਕ੍ਰੋਧ ਜਿਦੇ ਦਿਲੋਂ ਜਾਇ ਨਾਹੀਂ
ਬੰਦਾ ਬੰਦਗੀਦਾਰ ਕਰਤਾਰ ਸਿੰਘਾ ਬਿਨਾਂ ਬੰਦਗੀ ਬੰਦਾ ਸਦਾਇ ਨਾਹੀਂ

### ਹਜ਼ਾਰੇ ਦੇਸ ਵਿਚ ਫਸਾਦ

ਆਈ ਖਬਰ ਹਜ਼ਾਰਿਓਂ ਬਹੁਤ ਬੁਰੀ ਭੂਹੇ ਆਨ ਕੇ ਫੇਰ ਪਠਾਨ ਹੋਏ
ਹੋਯਾ ਬਹੁਤ ਮੁਲੱਖਯਾ ਆਨ ਕੱਠਾ ਕਠੇ ਚੋਣਵੇਂ ਬਹੁਤ ਜਵਾਨ ਹੋਏ
ਖਾਨ ਸ਼ੇਰ ਮੁਹੰਮਦ ਖਾਂ ਜੇਹੇ ਉਤੇ ਤਿਆਰ ਨੇ ਮਰਨ ਮਰਾਨ ਹੋਏ
ਗਾਨੇ ਬੰਨ੍ਹ ਕੇ ਖੜੇ ਜਹਾਦ ਉਤੇ ਕਠੇ ਦੂਰ ਦੂਰੋਂ ਮੁਸਲਮਾਨ ਹੋਏ
ਹੁਕਮਾ ਸਿੰਘ ਕਿਲੇ ਵਿਚ ਘਿਰ ਗਿਆ ਰਸਦ ਬਸਦ ਖੁਣੋਂ ਤੰਗ ਆਨ ਹੋਏ
ਖਬਰ ਸੁਣਦਿਆਂ ਸਾਰ ਸਰਕਾਰ ਵਲੋਂ ਉਸੇ ਵਕਤ ਹੀ ਜਾਰੀ ਫਰਮਾਨ ਹੋਏ
ਹਰੀ ਸਿੰਘ ਜੇਹੇ ਕਈ ਬਲੀ ਜੋਧੇ ਫੌਜਾਂ ਲੈ ਕੇ ਤੁਰਤ ਰਵਾਨ ਹੋਏ

ਕੌਰ ਸ਼ੇਰ ਸਿੰਘ ਦੇ ਹੁਕਮ ਹੇਠ ਸਾਰੇ ਰਵਾਂ ਲੈ ਕੇ ਜੰਗੀ ਸਮਾਨ ਹੋਏ
ਮਾਰੋ ਮਾਰ ਕਰਦੇ ਪਹੁੰਚੇ ਜਾ ਜਲਦੀ ਅਗੋਂ ਤਯਾਰ ਉਹ ਵਿਚ ਮੈਦਾਨ ਹੋਏ
ਹਰੀ ਸਿੰਘ ਡਾਹਿਆ ਪਹਿਲੇ ਤੋਪਖਾਨਾ ਗੋਲੇ ਸਰ ਲੈ ਸਿਧੇ ਨਿਸ਼ਾਨ ਹੋਏ
ਗਾਜ਼ੀ ਵਾਂਗ ਭਮੱਕੜਾਂ ਆਉਨ ਅਗੋਂ ਹਲਾ ਕਰਨ ਕਠੇ ਇਕ ਜਾਨ ਹੋਏ
ਪੇਸ਼ ਤੋਪਖਾਨਾ ਜਾਨ ਦੇ ਨਾ ਕੁਝ ਬੇਹਿਸਾਬ ਪਠਾਨ ਕੁਰਬਾਨ ਹੋਏ
ਸਜੇ ਖਬੇ ਬੰਦੂਕਾਂ ਨੇ ਝੜੀ ਲਾਈ ਲਥ ਗਏ ਸਥਾਰ ਬੇ ਜਾਨ ਹੋਏ
ਮੁਹੰਮਦ ਖਾਂ ਮੋਇਆ ਹਰੀ ਸਿੰਘ ਹਥੋਂ ਹੋਰ ਕਈ ਖਾਨਾਂ ਵਾਲੇ ਘਾਨ ਹੋਏ
ਅਹਿਮਦ ਖਾਂ ਨਵਾਬ ਦੇ ਪੁਤ੍ਰ ਨੇ ਜਾਂ ਡਿਠੇ ਆਪਣੇ ਬਹੁਤ ਨੁਕਸਾਨ ਹੋਏ
ਕੌਰ ਸਾਹਿਬ ਦੇ ਓਸ ਆ ਪੈਰ ਪਕੜੇ ਬਖਸ਼ ਲੌ ਸਾਨੂੰ ਮਿਹਰਬਾਨ ਹੋਏ
ਹਾਨ ਵੇਖ ਸ਼ਾਹਜ਼ਾਦੇ ਨੂੰ ਤਰਸ ਆਯਾ ਜਗ ਬੰਦ ਕੀਤਾ ਦਯਾਵਾਨ ਹੋਏ
ਲਿਆ ਚੋਟਾਂ ਪੰਝੱਤਰ ਹਜ਼ਾਰ ਉਸ ਤੋਂ ਅਗੋਂ ਵਾਸਤੇ ਲਿਖ ਲਿਖਾਨ ਹੋਏ
ਪੰਜਾਹ ਹਜ਼ਾਰ ਖਰਾਜ ਮਨਜ਼ੂਰ ਕੀਤਾ ਮੰਨੀ ਤਾਏਦਾਰੀ ਬੇਤਰਾਨ ਹੋਏ
ਫੌਜੀ ਖਰਚ ਇਕ ਲਖ ਕਰਤਾਰ ਸਿੰਘਾ ਲੈ ਕੇ ਤਰਫ ਲਾਹੌਰ ਰਵਾਨ ਹੋਏ

੧੯ ਮਾਘ ੧੮੭੪ ਨੂੰ ਮੁਲੰਤਾਨ ਤੇ ਫੇਰ ਚੜ੍ਹਾਈ

ਕੌਰ ਫਤ੍ਹਾ ਹਜਾਰੇ ਤੇ ਪਾ ਆਯਾ ਠਾਨੇ ਕਰ ਪੱਕੇ ਬਿਠਲਾਇ ਭਾਰੇ
ਫੌਜ ਤਾਈਂ ਇਨਾਮ ਸਰਕਾਰ ਬਖਸ਼ੇ ਕਦਰ ਕਰਕੇ ਦਿਲ ਵਧਾਏ ਭਾਰੇ
ਜਿਸ ਦਿਨ ਦੀ ਫੌਜ ਮੁਲਤਾਨ ਵਿਚੋਂ ਹਾਰ ਆਈ ਸੀ ਦੁਖ ਉਠਾਇ ਭਾਰੇ
ਓਸੇ ਦਿਨ ਤੋਂ ਦਿਲ ਮਹਾਰਾਜ ਦਾ ਜੀ ਪੇਚੋਤਾਬ ਰਿਹਾ ਹੈਸੀ ਖਾਇ ਭਾਰੇ
ਕੇਂਡਾਕਢਿਆ ਜਾਇ ਮੁਲਤਾਨਦਾ ਜਿਉਂ ਨਿਤ ਰਹੇ ਸੀ ਖਯਾਲ ਦੁੜਾਇ ਭਾਰੇ
ਅੰਤ ਲਾਕੇ ਇਕ ਦਰਬਾਰ ਵਡਾ ਤੁਰਤ ਸਭ ਸਰਦਾਰ ਬੁਲਾਇ ਭਾਰੇ
ਸੁਣੋ ਖਾਲਸਾ ਜੀ ਜ਼ਰਾ ਧਯਾਨ ਕਰਕੇ ਵੈਰੀ ਤੁਰਕ ਸਾਡੇ ਮੁਢੋਂ ਆਇ ਭਾਰੇ
ਸਾਡਾ ਰਾਜਪ੍ਰਤਾਪ ਨ ਚਾਹੁੰਦੇ ਏਹ ਛਾਤੀ ਇਨ੍ਹਾਂ ਦੀ ਤੇ ਖਾਰ ਆਹਿ ਭਾਰੇ
ਸਿਰ ਉੱਤੇ ਨਵਾਬ ਮੁਲਤਾਨ ਵਾਲਾ ਜਿਸ ਬੜੇ ਸਾਮਾਨ ਬਨਾਇ ਭਾਰੇ
ਸਾਵਾਂ ਵਸਦਾ ਹੈ ਵੈਰੀ ਪਾਸ ਸਾਡੇ ਇਕ ਦਿਨ ਨੁਕਸਾਨ ਪੁਚਾਇ ਭਾਰੇ
ਅਗੇ ਝੰਗ ਕਸੂਰ ਦੇ ਨਾਲ ਮਿਲ ਕੇ ਹੈ ਸੀ ਏਸੇ ਨੇ ਜੰਗ ਪਵਾਇ ਭਾਰੇ

ਖੁਸ਼ੀ ਨਾਲ ਨ ਕਦੇ ਖਿਰਾਜ ਦੇਂਦਾ ਰਹਿੰਦਾ ਕਰਦਾ ਵਲ ਵਲਾਇ ਭਾਰੇ
ਬੰਦੋਬਸਤ ਜਦੋਂ ਤਕ ਹੋਇ ਨਾਹੀਂ ਫਿਕਰ ਰਹਿਨਗੇ ਚਿਤ ਸਮਾਇ ਭਾਰੇ
ਚੜ੍ਹੇ ਖਾਲਸਾ ਕਰੇ ਮੁਲਤਾਨ ਫਤੇ ਬੈਠ ਸਭ ਨੇ ਮਤੇ ਪਕਾਇ ਭਾਰੇ
ਵਜ ਪਈਆਂ ਤਯਾਰੀਆਂ ਵਿਚ ਫੌਜਾਂ ਖਾਲਸਈ ਝੰਡੇ ਲਹਿਰਾਏ ਭਾਰੇ
ਹਾਥੀ ਪੈਦਲਾਂ ਸਣੇ ਅਸਵਾਰ ਨਿਕਲੇ ਜੰਗੀ ਸਾਜ ਸਮਾਨ ਵਰਤਾਏ ਭਾਰੇ
ਹੋਇ ਜਵਾਨ ਤਯਾਰ ਹਜ਼ਾਰ ਪੰਝੀ ਦਾਰੂ ਸਿਕੇ ਦੇ ਗਡੇ ਲਦਵਾਇ ਭਾਰੇ
ਜੰਗੀ ਤੋਪਖਾਨੇ ਅਗੇ ਲਗ ਟੁਰੇ ਨੇਜ਼ੇ ਬਰਛੀਆਂ ਤੇਗੇ ਚਲਾਇ ਭਾਰੇ
ਫੌਜਾਂ ਨਿਕਲੀਆਂ ਸਭ ਤਯਾਰ ਹੋਕੇ ਅੰਨ ਦਾਣੇ ਦੇ ਭਾਰ ਚਲਾਇ ਭਾਰੇ
ਚੜ੍ਹੇ ਸੋਧ ਅਰਦਾਸ ਕਰਤਾਰ ਸਿੰਘਾ ਚਾ ਅਕਾਲ ਜੈਕਾਰੇ ਗਜਾਇ ਭਾਰੇ

ਅਫਸਰਾਂ ਦੇ ਨਾਮ

ਹਰੀ ਸਿੰਘ ਨਲੂਆ ਮੋਹਰੀ ਦਲਾਂ ਦਾ ਜੋ ਮਹਾਰਾਜ ਦੀਆਗਯਾ ਪਾ ਟੁਰਿਆ
ਜੋਧ ਸਿੰਘ ਸਰਦਾਰ ਜੋ ਕਲਸੀਆ ਸੀ ਫੌਜ ਆਪਣੀ ਨੂੰ ਅਗੇ ਲਾ ਟੁਰਿਆ
ਆਹਲੂਵਾਲੀਆ ਫਤੇਸਿੰਘ ਨਾਲਹੋਯਾ ਮਾਨ ਫਤੇਸਿੰਘ ਤਈਂ ਰਲਾ ਟੁਰਿਆ
ਸ਼ਾਮ ਸਿੰਘ ਸਰਦਾਰ ਅਟਾਰੀ ਵਾਲਾ ਸਚੇ ਗੁਰੂ ਦੇ ਤਾਈਂ ਧਿਆ ਟੁਰਿਆ
ਖੜਗ ਸਿੰਘ ਸ਼ਾਹਜ਼ਾਦਾ ਕਰਤਾਰ ਸਿੰਘਾ ਦਲ ਲੈ ਅਰਦਾਸ ਸੁਧਾ ਟੁਰਿਆ

ਨਵਾਬ ਮੁਜ਼ੱਫਰ ਖਾਂ ਦੀਆਂ ਤਿਆਰੀਆਂ

ਖਬਰ ਹੋਈ ਮੁਜ਼ਫਰ ਖਾਨ ਤਾਈਂ ਦਲ ਸਿੰਘਾਂ ਦੇ ਚੜ੍ਹ ਮੁਲਤਾਨ ਆਏ
ਆਏ ਲੈ ਕੇ ਸਾਜ ਸਮਾਨ ਭਾਰੇ ਮੇਰਾ ਰੋੜਕਾ ਓਹ ਮੁਕਾਨ ਆਏ
ਖਬਰ ਦੇਸ ਸਾਰੇ ਵਿਚ ਓਸ ਕੀਤੀ ਸਿੰਘ ਦੀਨ ਇਸਲਾਮ ਮਿਟਾਨ ਆਏ
ਕਠੇ ਮੋਮਨੋ ਹੋ ਜਹਾਦ ਕਰੋ ਏਹ ਸੁਣ ਨਠੇ ਮੁਸਲਮਾਨ ਆਏ
ਦੀਨ ਮਜ਼੍ਹਬੀ ਜੰਗ ਤੇ ਬੰਨ੍ਹ ਗਾਨੇ ਗਾਜ਼ੀ ਬਣ ਸ਼ਹੀਦੀਆਂ ਪਾਨ ਆਏ
ਮੈਂਹਦੀ ਹਥਾਂ ਨੂੰ ਤੇਲ ਲਾ ਛਤਿਆਂ ਨੂੰ ਨਾਲ ਸਿੰਘਾਂ ਦੇ ਜ਼ੋਰ ਅਜ਼ਮਾਨ ਆਏ
ਪੂਰਾ ਮਜ਼੍ਹਬੀ ਜੋਸ਼ ਵਿਖਾਨ ਆਏ ਉੱਤੇ ਦੀਨ ਦੇ ਹੋਣ ਕੁਰਬਾਨ ਆਏ
ਦੂਰੋਂ ਦੂਰੋਂ ਬਹਿਸ਼ਤ ਨੂੰ ਜਾਨ ਲਈ ਮੁਸਲਮਾਨ ਦੁਰਾਨ ਪਠਾਨ ਆਏ
ਭਾਰਾ ਕਠ ਹੋ ਗਿਆ ਜਹਾਦੀਆਂ ਦਾਨਾਲ ਸਿੰਘਾਂ ਦੇ ਕਰਨ ਘਮਸਾਨ ਆਏ

ਦੀਨੀ ਝੰਡੇ ਦੇ ਹੇਠ ਕਰਤਾਰ ਸਿੰਘਾ ਮੁਸਲਮਾਨ ਬਹੁਤੇ ਦੇਣ ਜਾਨ ਆਏ

ਤਥਾ

ਭਾਰਾ ਕਠ ਹੋ ਗਿਆ ਮੁਲਤਾਨ ਅੰਦਰ ਸੂਬੇ ਸਭ ਨੂੰ ਖਰਚ ਦਿਵਾ ਦਿਤੇ
ਕੋਟ ਕਿਲੇ ਤੇ ਸ਼ਹਿਰ ਪਨਾਹ ਉੱਤੇ ਪਕੇ ਮੋਰਚੇ ਦਰੁਸਤ ਕਰਵਾ ਦਿਤੇ
ਤੋਪਾਂ ਚਾੜ੍ਹੀਆਂ ਕੋਟ ਤੇ ਥਾਓਂ ਥਾਈਂ ਦਾਰੂ ਸਿਕੇ ਬੇਅੰਤ ਵੰਡਾ ਦਿਤੇ
ਕਰ ਲਈ ਪੁਖਤਾਈ ਕਰਤਾਰ ਸਿੰਘਾ ਜਗ੍ਹਾ ਜਗ੍ਹਾ ਸਿਪਾਹੀ ਬੈਠਾ ਦਿਤੇ

ਮੁਲਤਾਨ ਦਾ ਚੌਥਾ ਜੰਗ

ਏਧਰ ਵਿਚ ਮੁਲਤਾਨ ਨਵਾਬ ਨੇ ਤਾਂ ਥਾਂ ਆਪਣੇ ਖੂਬ ਪੁਖਤਾਈ ਕੀਤੀ
ਕੌਰ ਖੜਗ ਸਿੰਘ ਲੈਕੇ ਦਲ ਭਾਰਾ ਮਾਰੋ ਮਾਰ ਮੁਲਤਾਨ ਵਲ ਧਾਈ ਕੀਤੀ
ਜਿਸ ਦਿਨ ਸਤਾਰਵੀਂ ਫਗਨੋਂ ਸੀ ਜਾ ਫੌਜ ਮੁਲਤਾਨ ਉਤਰਾਈ ਕੀਤੀ
ਜਾ ਘੇਰਿਆ ਸ਼ਹਿਰ ਨੂੰ ਚਹੁੰ ਪਾਸੀਂ ਲੈ ਮੋਰਚੇ ਪੈਰ ਜਮਾਈ ਕੀਤੀ
ਜੰਗ ਸ਼ੁਰੂ ਹੋਯਾ ਦੋਹਾਂ ਪਾਸਿਆਂ ਥੀਂ ਤੋਪਖਾਨਿਆਂ ਅਗ ਬਖਸ਼ਾਈ ਕੀਤੀ
ਰਿਹਾ ਤੋਪ ਦਾ ਤੋਪ ਜਵਾਬ ਮਿਲਦਾ ਦਾਰੂ ਸਿਕੇ ਦੀ ਜ਼ੋਰ ਅਜਮਾਈ ਕੀਤੀ
ਕਈ ਦਿਨ ਬੀਤੇ ਏਸੇ ਤਰਾਂ ਹੀ ਜੀ ਹਥੋ ਹਥੀ ਨ ਹੋਰ ਲੜਾਈ ਕੀਤੀ
ਹੁਣ ਵੇਖ ਖਾਂ ਜ਼ਰਾ ਕਰਤਾਰ ਸਿੰਘਾ ਤੇਗ ਗਾਜੀਆਂ ਕਿਵੇਂ ਖੜਕਾਈ ਕੀਤੀ
ਕਈ ਦਿਨ ਜਾਂ ਅਗ ਦਾ ਮੀਂਹ ਵਰਿਆ ਤੰਗ ਪਏ ਡਾਢੇ ਮੁਸਲਮਾਨ ਕੀਤੀ

ਤੰਗ ਦੀ ਜੰਗ

ਇਕ ਦਿਨ ਕਠੇ ਹੋਕੇ ਸਭ ਗਾਜੀ ਆਪੋ ਵਿਚ ਸਲਾਹ ਪਕਾਨ ਬੇਲੀ
ਅੰਦਰ ਪੈ ਕਿਉਂ ਮੋਮਣੋ ਮਰਲ ਲਗੇ ਚਲ ਨਿਤਰੋ ਵਿਚ ਮੈਦਾਨ ਬੇਲੀ
ਮਾਰ ਕਾਫਰਾਂ ਦਾ ਅਜ ਨਾਸ ਕਰੋ ਉੱਤੇ ਦੀਨ ਦੇ ਹੋ ਕੁਰਬਾਨ ਬੇਲੀ
ਵਡੇ ਤੜਕੇ ਏਹ ਸਲਾਹ ਕਰ ਕੇ ਕਠੇ ਚੋਣਵੇਂ ਹੋ ਜਵਾਨ ਬੇਲੀ
ਐਲੀ ਐਲੀ ਪੁਕਾਰਕੇ ਨਿਕਲ ਆਏ ਤੇਗਾਂ ਬਛੀਆਂ ਹਥੀਂ ਚਮਕਾਨ ਬੇਲੀ
ਇਕੋ ਵਾਰ ਆ ਸਿੰਘਾਂ ਤੇ ਟੁਟ ਪਏ ਯਾ ਐਲੀ ਯਾ ਐਲੀ ਸੁਨਾਨ ਬੇਲੀ
ਅਗੋਂ ਸਿੰਘ ਭੀ ਧੂਹ ਭਗੌਤਿਆਂ ਨੂੰ ਫਤੇ ਵਾਹਿਗੁਰੂ ਰਲ ਗਜਾਨ ਬੇਲੀ
ਬਸ ਫੇਰ ਕੀਹ ਸੀ ਜੰਗ ਮਚ ਗਿਆ ਲੈ ਗਏ ਜਵਾਨਾਂ ਦੇ ਘਾਨ ਬੇਲੀ

ਏਧਰ ਸਿੰਘ ਤਲਵਾਰ ਦੇ ਧਨੀ ਬਾਂਕੇ ਓਧਰ ਘੱਟ ਨ ਸੀ ਤਠਾਨ ਬੇਲੀ
ਖਟਾ ਖਟ ਤਲਵਾਰਾਂ ਦੀ ਹੋ ਪਈ ਉਤੇ ਲੋਥ ਦੇ ਲੋਥ ਚੜ੍ਹਾਨ ਬੇਲੀ
ਗੁਥੋ ਗੁਥੀ ਹੋ ਸੂਰਮੇ ਭਿੜ ਪਏ ਗਰਦ ਛਾ ਗਏ ਅਸਮਾਨ ਬੇਲੀ
ਨਾਲ ਖੂਨ ਸਾਰੀ ਧਰਤ ਲਾਲ ਹੋਈ ਮਰਦ ਹੋ ਗਏ ਲਹੂ ਲੁਹਾਨ ਬੇਲੀ
ਘਾਇਲ ਤੜਫਦੇ ਵਿਚ ਮੈਦਾਨ ਡਿਗੇ ਹੇਠ ਦੱਬੀ ਦੇ ਜਾਨ ਗਵਾਨ ਬੇਲੀ
ਦੋਹਾਂ ਪਾਸਿਆਂ ਦੇ ਸਰਦਾਰ ਵਡੇ ਅੱਗੇ ਹੋ ਕੇ ਫੌਜ ਲੜਾਨ ਬੇਲੀ
ਰੌਲਾ ਮਚਿਆ ਸੁਧ ਨ ਰਹੀ ਕੋਈ ਆਪੋ ਆਪਣੇ ਜ਼ੋਰ ਲਗਾਨ ਬੇਲੀ
ਅੰਤ ਸਿੰਘਾਂ ਦੀ ਤੇਗ ਨੇ ਦੱਬ ਲਏ ਪੈਰ ਲੱਗ ਪਏ ਖਿਸਕਾਨ ਬੇਲੀ
ਹਰੀ ਸਿੰਘ ਜਿਹਾ ਹੱਲਾ ਬੋਲ ਦਿਤਾ ਕੁਦ ਪਏ ਮੁੜ ਸਿੰਘ ਸੁਜਾਨ ਬੇਲੀ
ਢੇਰ ਲਾ ਦਿਤੇ ਵਢ ਗਾਜ਼ੀਆਂ ਦੇ ਕਟੀ ਜਿਵੇਂ ਜਵਾਰ ਕਿਰਸਾਨ ਬੇਲੀ
ਆਹੂ ਲਾਹ ਸੁਟੇ ਵਿਚ ਪਲੋ ਪਲੀ ਰੱਖ ਛਾਂਗਦਾ ਜਿਵੇਂ ਤਰਖਾਨ ਬੇਲੀ
ਗਾਜ਼ੀ ਤੰਗ ਪੈ ਕਿਲੇ ਨੂੰ ਹਟ ਗਏ ਬੂਹੇ ਕੋਟ ਦੇ ਬੰਦ ਕਰਾਨ ਬੇਲੀ
ਸਿੰਘ ਸਤ ਕੂ ਸੌ ਸ਼ਹੀਦ ਹੋਇਆ ਗਾਜ਼ੀ ਤਿੰਨ ਹਜ਼ਾਰ ਪਠਾਨ ਬੇਲੀ
ਏਹਭੀ ਕਹਿਰ ਦੀ ਆਨਕੇ ਘੜੀ ਗੁਜ਼ਰੀ ਸੈਤੜਫਦੇ ਸੀ ਨੀਮਜਾਨ ਬੇਲੀ
ਮੁੜ ਨਿਕਲਕੇ ਬਾਹਰ ਕਰਤਾਰ ਸਿੰਘਾ ਹਟ ਗਏ ਉਹ ਜੰਗ ਮਚਾਨ ਬੇਲੀ

ਸਿੰਘਾਂ ਦਾ ਸ਼ਹਿਰ ਵਿਚ ਦਾਖਲ ਹੋ ਜਾਣਾ

ਸੀ ਕੋਟ ਮੁਲਤਾਨ ਦਾ ਬਹੁਤ ਪੱਕਾ ਸਿੰਘਾਂ ਓਸ ਨੂੰ ਮੋਰਚੇ ਡਾਹ ਦਿਤੇ
ਯਾਰਾਂ ਦਿਨ ਡਹੀਆਂ ਰਹੀਆਂ ਤੀਹ ਤੋਪਾਂ ਕਈ ਗਡੇ ਬਾਰੂਦ ਖਪਾ ਦਿਤੇ
ਮਸਾਂ ਮਸਾਂ ਚਹੁੰ ਥਾਵਾਂ ਤੋਂ ਰਾਹ ਹੋਯਾ ਸਿੰਘਾਂ ਬੋਲ ਜੈਕਾਰੇ ਗਜਾ ਦਿਤੇ
ਤੇਗਾਂ ਸੂਤ ਕੇ ਸ਼ਹਿਰ ਦੇ ਵਿਚ ਵੜੇ ਗਾਜ਼ੀ ਕਿਲੇ ਦੇ ਵਲ ਧਕਾ ਦਿਤੇ
ਤੋੜ ਤੋੜ ਜਾਨਾਂ ਓਹ ਭੀ ਲੜੇ ਅੱਗੋਂ ਵਹਿਨ ਖੂਨ ਦੇ ਮਾਰ ਵਗਾ ਦਿਤੇ
ਸਿੰਘਾਂ ਲੁਟ ਲਿਆ ਸਾਰੇ ਸ਼ਹਿਰ ਤਾਈਂ ਵੈਰੀ ਮਾਰ ਕੇ ਗਰਦ ਮਿਲਾ ਦਿਤੇ
ਭਾਵੇਂ ਡੱਕ ਰਹੇ ਸਰਦਾਰ ਸਾਰੇ ਸਿੰਘਾਂ ਧੂਲੜੇ ਮਾਰ ਉਡਾ ਦਿਤੇ
ਮੁਰਦੇ ਗਲੀ ਬਜ਼ਾਰਾਂ ਦੇ ਵਿਚ ਰੁਲੇ ਸਿੰਘਾਂ ਮਾਰ ਕੇ ਛਕੇ ਛੁੜਾ ਦਿਤੇ
ਲੋਕ ਨਠ ਗਏ ਛਡ ਸ਼ਹਿਰ ਖਾਲੀ ਸਿੰਘਾਂ ਕਿਲੇ ਨੂੰ ਮੋਰਚੇ ਲਾ ਦਿਤੇ

ਗੋਲਾ ਕਿਲੇ ਤੇ ਵਰੋ ਕਰਤਾਰ ਸਿੰਘਾ ਮਾਰ ਜ਼ਿਮੀਂ ਦੇ ਤਖਤ ਹਿਲਾ ਦਿਤੇ

ਕਿਲੇ ਤੇ ਗੋਲਾ ਬਾਰੀ

ਕਿਲਾ ਸੀ ਪੁਰਾਤਨੀ ਬੜਾ ਪਕਾ ਨੀਹਾਂ ਵਿਚ ਪਤਾਲ ਦੇ ਜਾ ਰਹੀਆਂ
ਛਹੀਆਂਬੁਰਜਖਈਯਾਂਮਾਰਾਂ ਖੂਬ ਬਨੀਆਂ ਅੰਦ੍ਰਵਾਲਯਾਂ ਜਿੰਦਾਂਬਚਾ ਰਹੀਆਂ
ਕੰਧ ਬੜੀ ਪਕੀ ਉਤੇ ਤੁਰਨ ਗਡੇ ਵਿਚ ਬਾਰਕਾਂ ਖੂਬ ਸੁਹਾ ਰਹੀਆਂ
ਬਾਹਰ ਤੀਹ ਤੋਪਾਂ ਦਗਨ ਰਾਤ ਦਿਨੇ ਦੂਰ ਦੂਰ ਦੀ ਧਰਤ ਹਿਲਾ ਰਹੀਆਂ
ਕਿਲੇ ਵਾਲੀਆਂ ਭੀ ਤੋਪਾਂ ਗੂੰਜ ਰਹੀਆਂ ਮਾਰ ਸਿੰਘਾਂ ਦੇ ਪਰੇ ਉਡਾ ਰਹੀਆਂ
ਠਾਹ ਠਾਹ ਗੋਲਾ ਪਿਆ ਪਏ ਬਾਹਰੋਂ ਕੰਧਾਂ ਝਲਕੇ ਪਿਛਾਂ ਹਟਾ ਰਹੀਆਂ
ਲੋਕ ਪਏ ਤਰਾਸ ਤਰਾਸ ਕਰਦੇ ਜਾਨਾਂ ਸਭ ਦੀਆਂ ਘਬਰਾ ਰਹੀਆਂ
ਮੁਸਲਮਾਨ ਭਾਵੇਂ ਕਿਲੇ ਵਿਚ ਥੋੜੇ ਫੌਜਾਂ ਸਿੰਘ ਬਾਹਰੋਂ ਉਮਡਾ ਰਹੀਆਂ
ਕਿਲੇ ਵਲ ਨਾ ਉਨਾਂ ਨ ਵਧਨ ਦਿਤੇ ਫੌਜਾਂ ਜੋਰ ਬਥੇਰਾ ਹੀ ਲਾ ਰਹੀਆਂ
ਬਹੁਤ ਦਿਨ ਏਸੇ ਤਰਾਂ ਗੁਜ਼ਰਾਏ ਸਗਿਆਂ ਕਾਜ ਨ ਕਾਹਲੀਆਂ ਛਾ ਰਹੀਆਂ
ਕਿਲਾ ਫਤਾ ਕਰੋ ਕਿਉਂ ਦੇਰ ਲਾਈ ਏਹ ਧਮਕੀਆਂ ਨਿਤ ਸੀ ਆ ਰਹੀਆਂ
ਟੁਟਾ ਕਿਲਾ ਨ ਮੂਲ ਕਰਤਾਰ ਸਿੰਘਾ ਸਭੇ ਮਿਹਨਤਾਂਬਿਰਥੀਆਂ ਜਾ ਰਹੀਆਂ

ਰਾਜਨੀਤ ਨੇ ਕਿਲੇ ਦੀ ਕਿਆ ਵਡਿਆਈ ਲਿਖੀ ਹੈ

ਕਬਿਤ—ਕਈ ਲਖ ਹਾਥੀ ਪਾਸੋਂ ਸਰੇ ਨਹੀਂ ਕੰਮ ਜੇਹੜਾ ਕਈ ਲਖ ਘੋੜੇ ਨ ਬਚਾਇ ਸਕੇਂ ਚੋਟ ਤੋਂ । ਕਈ ਲਖ ਪੈਦਲ ਨ ਵੈਰੀ ਤੋਂ ਬਚਾਇ ਸਕੇਂ ਖਤਰਾ ਨ ਦੂਰ ਹੋਵੇ ਢਾਲਾਂ ਦੀ ਵੀ ਓਟ ਤੋਂ। ਸਰੇ ਨ ਕਰਤਾਰ ਸਿੰਘਾ ਕੰਮ ਜੋ ਭਿਰਾਵਾਂ ਪਾਸੋਂ ਹੋਵੇ ਨਾਹੀਂ ਕਾਜ ਸੋਈ ਦੌਲਤ ਅਟੋਟ ਤੋਂ। ਵੈਰੀ ਤੋਂ ਬਚਾਇ ਔ ਬੁਲਾਇ ਲਏ ਮਿਤ੍ਰਾਂ ਨੂੰ ਇਹੋ ਜਹੇ ਕੋਟ ਕਾਮ ਸਰੇਂ ਏਕ ਕੋਟ ਤੋਂ।

ਤਥਾ

ਕਬਿਤ—ਮਦਬਿਨ ਹਾਥੀ ਅਰ ਦਾਂਤ ਬਿਨ ਸਰਪ ਜੈਸੇ ਪਾਊਂ ਬਿਨ ਸ਼ੇਰ ਜੈਸੇ ਮੁਰਦਾ ਪਛਾਨੀਏਂ। ਪੰਖ ਬਿਨ ਬਾਜ ਅਰ ਤੇਜੀ ਬਿਨ ਘੋੜਾ ਜੈਸੇ ਸੂਰਾ ਹਥਯਾਰਾਂ ਬਿਨਾਂ ਜੰਗ ਮਾਹਿ ਜਾਨੀਏ। ਤੇਗ ਬਿਨਾਂ ਧਾਰ ਔ ਬਾਰੂਦ ਬਿਨਾਂ ਤੋਪਾਂ ਜੈਸੇ ਦੇਹ ਕਰਤਾਰ ਸਿੰਘਾ ਜਿੰਦ ਬਿਨਾਂ ਠਾਨੀਏਂ। ਬੇੜੀ ਜਿਉਂ

ਮਲਾਹ ਬਿਨ ਡੋਬਦੇਵੇ ਪੂਰ ਭਾਰਾ ਤੈਸੇ ਏਕ ਕਿਲੇ ਬਿਨਾਂ ਭੂਪਤਕੋ ਮਾਨੀਏਂ

ਲਾਹੌਰ ਤੋਂ ਹੋਰ ਫੌਜਾਂ ਦੀ ਚੜਾਈ

ਕਿਲਾ ਟੁਟਦਾ ਜਦੋਂ ਨ ਨਜ਼ਰ ਆਯਾ ਫੌਜਾਂ ਹੋਰ ਮਹਾਰਾਜ ਚੜਾਈਆਂ ਜੀ
ਛੇ ਪਲਟਨਾਂ ਤੇ ਦੋ ਤੋਪਖਾਨੇ ਰਸਦਾਂ ਲਦ ਗਡੇ ਪੁਚਾਈਆਂ ਜੀ
ਭੇਜੇ ਚੋਣਵੇਂ ਹੋਰ ਜਵਾਨ ਬਾਂਕੇ ਜਿਨਾਂ ਮਾਰੀਆਂ ਕਈ ਲੜਾਈਆਂ ਜੀ
ਲਿਖੀ ਤਾੜਨਾਅਫਸਰਾਂਵਲਡਾਢੀ ਢਿਲਾ ਏਡੀਆਂ ਕਿਉਂ ਤੁਸਾਂਪਾਈਆਂ ਜੀ
ਤੋਪ ਭੰਗੀਆਂ ਵਾਲੀ ਭੀ ਭੇਜ ਦਿਤੀ ਜਿਸ ਕੀਤੀਆਂ ਜਾ ਸਫਾਈਆਂ ਜੀ
ਫਤੇ ਕਰੋ ਮੁਲਤਾਨ ਕਰਤਾਰ ਸਿੰਘਾ ਹੋਯਾ ਚਿਰ ਕਯੋਂ ਢਿਗੀਆਂਢਾਈਆਂ ਜੀ

ਫੌਜ ਖਾਲਸਾ ਨ ਅਰਦਾਸਾ ਸ਼ੋਧਕੇ ਕਿਲੇ ਤੇ ਫੇਰ ਕਰਨਾ

ਕੀਤੀ ਬੇਨਤੀ ਖਾਲਸੇ ਖੜੇ ਹੋਕੇ ਮਹਾਰਾਜ ਸਾਡਾ ਲਜਾ ਆਪ ਰਖੀਂ
ਅਸੀਂ ਕਰਨ ਲਗੇ ਧਾਵਾ ਵਰੀਆਂ ਤੇ ਹਥ ਸਿਰ ਸਾਡੇ ਵਾਂਗ ਬਾਪ ਰਖੀਂ
ਬਖਸ਼ ਤਾਕਤਾਂ ਆਪਣੇ ਘਰੋਂ ਸਾਨੂੰ ਚਾੜੀ ਵੈਰੀਆਂ ਨੂੰ ਡਰ ਤਾਪ ਰਖੀਂ
ਰਖੀਂ ਅਸਾਂ ਨੂੰ ਖੁਸ਼ੀ ਦੇ ਨਾਰ ਸਦਾ ਏਨਾਂ ਜ਼ਾਲਮਾਂ ਤਈਂ ਸੰਤਾਪ ਰਖੀਂ
ਰਾਖਾ ਪੰਥ ਦਾ ਆਪ ਤੂੰ ਰਖ ਲਈ ਹਥ ਦੇ ਕੇ ਚੋਟ ਤੋਂ ਢਾਪ ਰਖੀਂ
ਰਖੀਂ ਜਾਲਮਾਂ ਜਰ ਕਰਤਾਰ ਸਿੰਘਾ ਵਡਾ ਪੰਥ ਦਾ ਸਦਾ ਪ੍ਰਤਾਪ ਰਖੀਂ

ਕਿਲੇ ਤੇ ਤੋਪਾਂ ਦੀ ਮਾਰ

ਜਦੋਂ ਭੰਗੀਆਂ ਦੀ ਤੋਪ ਆਨ ਪਹੁੰਚੀ ਸਿੰਘਾ ਖੁਸ਼ੀਆਂ ਬਹੁਤ ਗੁਜਾਰੀਆਂ ਜੀ
ਦਿਤੀ ਬੀੜ ਕਿਲੇ ਵਲ ਕਰ ਸਿਧੀ ਰਖ ਹੋਰ ਤੋਪਾਂ ਨਾਲ ਭਾਰੀਆਂ ਜੀ
ਤੋਪ ਕੜੇ ਖਾਂ ਸੀ ਪਟਯਾਲੇ ਵਾਲੀ ਰਾਮ ਬਾਨ, ਦੁੰਬੇ ਖਾਂ ਸਾਰੀਆਂ ਜੀ
ਦਲ ਬਡਾਰ ਆਦਿਕ ਤੋਪਾਂ ਵਡੀਆਂ ਏਹ ਚੁਕਤਖਤਾਂ ਬੇ ਉਪਰ ਚਾੜੀਆਂ ਜੀ
ਬੋਲ ਵਾਹਿਗੁਰੂ ਤੇ ਫੇਰ ਸ਼ੁਰੂ ਕੀਤੇ ਤੋਪਾਂ ਗਾਜੀਆਂ ਆ ਇਕੋ ਵਾਰੀਆਂ ਜੀ
ਧੂੰਆਂ ਧਾਰ ਅਸਮਾਨ ਦੇ ਵਿਚ ਹੋਯਾ ਗੋਲੇ ਜਾਂਵਦੇ ਬੰਨ੍ਹ ਕੇ ਤਾਰੀਆਂ ਜੀ
ਦਗੀ ਭੰਗੀਆਂ ਵਾਲੀ ਜਾਂ ਤੋਪ ਆਕੇ ਕੰਬ ਉਠੀਆਂ ਸਭ ਦੀਵਾਰੀਆਂ ਜੀ
ਪਰਲੋਕਾਲ ਦਾ ਜਿਸ ਤਰਾਂ ਮੇਘ ਗਜੇ ਜਿਉਂ ਭੁਚਾਲ ਆ ਦੇ ਹੁਲਾਰੀਆਂ ਜੀ
ਬਾਰਾਂ ਬਾਰਾਂ ਕੋਹ ਤਕ ਧਰਤ ਹਲੀ ਧਮਕ ਉਠੀਆਂ ਮਹਿਲ ਮੁਨਾਰੀਆਂ ਜੀ

ਜ਼ਾਰ ਜ਼ਾਰ ਦੋਵੇਂ ਭਾਈ ਪਏ ਰੋਂਦੇ ਰਾਜ, ਜਿਨਾਂ ਦਾ ਸਭ ਉਜਾੜ ਹੋਯਾ
ਖੜਗ ਸਿੰਘ ਨਵਾਬ ਦੀ ਗਿਆ ਮਹਿਲੀਂ ਅਗੇ ਬੇਗਮਾਂ ਲਥਾ ਸਥਾਰ ਹੋਯਾ
ਚਿਤ ਵੇਖ ਸ਼ਾਹਜ਼ਾਦੇ ਦਾ ਕੰਬ ਗਿਆ ਦਿਲ ਤਰਸ ਖਾਂ ਸਖਤ ਬੇਜਾਰ ਹੋਯਾ
ਆਖਰ ਪਕੜਿਆ ਦਫਤਰੀ ਹਰੀ ਚੰਦ ਨੂੰ ਦੇਹ ਹਿਸਾਬ ਜੋਹਈ ਸ਼ੁਮਾਰ ਹੋਯਾ
ਓਸ ਕੁਲ ਹਿਸਾਬ ਫੜਾ ਓਹਦੀ ਜਾਨ ਦਾ ਤਦ ਛੁਟਕਾਰ ਹੋਯਾ
ਫੜਾਯਾ ਓਸ ਰਮਜ਼ਾਨ ਖਜਾਨਚੀ ਨੂੰ ਕੌਰ ਕੁੰਜੀਆਂ ਦਾ ਤਲਬਗਾਰ ਹੋਯਾ
ਬੂਹੇ ਓਸ ਖਜਾਨੇ ਦੇ ਖੋਲ ਦਿਤੇ ਕਠਾ ਧਨ ਹੈਸੀ ਬੇਸ਼ੁਮਾਰ ਹੋਯਾ
ਹੀਰਾ, ਮੋਤੀ, ਸੋਨਾ, ਚਾਂਦੀ ਜਰੀ ਜ਼ੇਵਰ ਭਰਿਆ ਸੰਦੂਕ ਅਪਾਰ ਹੋਯਾ
ਬੜੇ ਕੀਮਤੀ ਕਪੜੇ ਹਥ ਆਏ ਕਈ ਕ੍ਰੋੜ ਦਾ ਮਾਲ ਇਜਹਾਰ ਹੋਯਾ
ਗਡੇ ਊਠ ਲਦਾ ਕੇ ਰਵਾਂ ਕੀਤੇ ਦਲ ਨਾਲ ਸਾਰਾ ਖਬਰਦਾਰ ਹੋਯਾ
ਰਾਖੀ ਲਈ ਥੋੜੀ ਓਸ ਫੌਜ ਛਡੀ ਸਾਰਾ ਦਲ ਪਿਛਾਂ ਤਯਾਰ ਹੋਯਾ
ਝੰਡੇ ਫਤੇ ਦੇ ਝੂਲਦੇ ਆਉਨ ਅਗੇ ਧੂੜਾਂ ਉਡੀਆਂ ਗਰਦ ਗੁਬਾਰ ਹੋਯਾ
ਰਸਤੇ ਵਿਚ ਜਹਾਨਾਬਾਦ ਆਯਾ ਓਧਰ ਖਾਲਸਾ ਕਰ ਉਲਾਰ ਹੋਯਾ
ਕਿਲਾ ਕਰ ਫਤੇ ਓਹਦਾ ਕਰ ਕੰਡਾ ਹਥ ਮਾਲ ਉਥੋਂ ਲਖ ਚਾਰ ਹੋਯਾ
ਆਏ ਸਿੰਘ ਲਾਹੌਰ ਕਰਤਾਰ ਸਿੰਘਾ ਬੜਾ ਚਿਤ ਖੁਸ਼ੀ ਸਰਕਾਰ ਹੋਯਾ

### ਸਰਕਾਰ ਨੇ ਫੌਜ ਨੂੰ ਇਨਾਮ ਬਖਸ਼ਨੇ ਤੇ ਖੁਸ਼ੀਆਂ ਮਨਾਉਣੀਆਂ

ਮਹਾਰਾਜ ਇਸ ਫਤੇ ਦੀ ਖੁਸ਼ੀ ਅੰਦਰ ਬਹੁਤ ਦੀਪ ਮਾਲਾਂ ਕਰਵਾਈਆਂ ਜੀ
ਝੁਕ ਰਬ ਦਾ ਸ਼ੁਕਰ ਹਜ਼ਾਰ ਕੀਤਾ ਤੋਪਾਂ ਖੁਸ਼ੀ ਦੀਆਂ ਛੁਡਵਾਈਆਂ ਜੀ
ਅੰਮ੍ਰਿਤਸਰ ਲਾਹੌਰ ਵਿਚ ਜਸ਼ਨ ਕੀਤੇ ਹੋਰ ਖੁਸ਼ੀਆਂ ਬਹੁਤ ਮਨਾਈਆਂ ਜੀ
ਸਿਰੋਪਾਉ ਜਗੀਰਾਂ ਸ੍ਰਦਾਰਾਂ ਤਾਈਂ ਅਤੇ ਇਜ਼ਤਾਂ ਬਹੁਤ ਵਧਾਈਆਂ ਜੀ

---

*ਬਾਬਾ ਬਾਜ ਸਿੰਘ ਨੂੰ ਮੁਲਤਾਨ ਦੀ ਕਿਲੇਦਾਰੀ ਤੇ ਫੌਜਦਾਰੀ, ਸ਼ਾਮ ਸਿੰਘ ਪਸ਼ੌਰੀਏ ਨੂੰ ਸੂਬੇਦਾਰੀ, ਸੁਖ ਦਿਆਲ ਖਤ੍ਰੀ ਨੂੰ ਦੀਵਾਨ, ਜਮਾਦਾਰ ਖੁਸ਼ਹਾਲ ਸਿੰਘ ਨੂੰ ਮੁਜਫਰ ਗੜ, ਸ਼ਾਮ ਸਿੰਘ ਅਟਾਰੀ ਵਾਲੇ ਖਾਨ ਗੜ, ਫਤੇ ਸਿੰਘ ਕਪੂਰਥਲੀ ਨੂੰ ਤੁਲਭਾ, ਏਸੇ ਤਰਾਂ ਸਭ ਸ੍ਰਦਾਰਾਂ ਨੂੰ ਜਾਗੀਰਾਂ ਬਖਸ਼ੀਆਂ।

ਜੰਗ ਸੂਬੇ ਦਾ ਵੇਖ ਕਰਤਾਰ ਸਿੰਘਾ ਰਦ ਲੜੇ ਮੈਦਾਨ ਵਿਚਕਾਰ ਬੇਲੀ

ਸੂਦੇ ਮੁਜਫਰ ਖਾਂ ਨੇ ਮਹਿਲਾਂ ਵਿਚੋਂ ਨਿਕਲਣਾ

ਕਿਲੇ ਵਿਚ ਜਦੋਂ ਰੌਲਾ ਮਚ ਗਿਆ ਦਲ ਖਾਲਸੇ ਦਾ ਠਾਠਾਂ ਮਾਰ ਆਯਾ
ਸੂਬੇ ਦੇਖਿਆ ਹੁਣ ਬਚਾ ਨਾਹੀ ਅਖਾਂ ਸਾਹਮਣੇ ਧੂੰਦ ਗੁਬਾਰ ਆਯਾ
ਪਾਜ਼ੀਬਣਨ ਨਾਲੋਂ ਗਾਜ਼ੀਬਣਨ ਚੰਗਾ ਦਿਲ ਓਸਦੇ ਵਿਚ ਵਿਚਾਰ ਆਯਾ
ਉਤੇ ਆਨ ਦੇ ਹੋ ਸ਼ਹੀਦ ਮਰਨਾ ਅਖੀਂ ਖੂਨ ਤੇ ਦਿਲ ਉਭਾਰ ਆਯਾ
ਕਠ ਕਰਕੇ ਪੁਤ ਭਤੀਜਿਆਂ ਨੂੰ ਤੇ ਅਮੀਰ ਵਜ਼ੀਰ ਜੋ ਯਾਰ ਆਯਾ
ਬੜਾ ਡੀਲਜਵਾਨ ਪਠਾਨ ਦਸੇ ਮਰਨਾ ਜੰਗ ਵਿਚ ਜਿਨਾਂ ਦਰਕਾਰ ਆਯਾ
ਪਹਿਨ ਸਬਜ ਪੁਸ਼ਾਕ ਤੇ ਬੰਨ੍ਹ ਗਾਨੇ ਪਾ ਹਰ ਕੋਈ ਹਥਿਆਰ ਆਯਾ
ਐਲੀ ਐਲੀ ਪੁਕਾਰਦਾ ਨਿਕਲ ਸੂਬਾ ਸਾਹਵੇਂ ਖਾਲਸੇ ਸਣੇ ਪਰਵਾਰ ਆਯਾ
ਲੋਹੇ ਨਾਲ ਪੈਰਾਂ ਤੋੜੀ ਢਕਿਆ ਸੀ ਲੈਕੇ ਹਥ ਖੰਜਰ ਆਬਦਾਰ ਆਯਾ
ਹਥ ਜਾਨ ਤੋਂ ਧੋ ਕਰਤਾਰ ਸਿੰਘਾ ਉਤੇ ਦੀਨ ਦੇ ਹੋਣ ਨਿਸਾਰ ਆਯਾ

ਬਹਾਦਰ ਮੁਜਫਰ ਖਾਂ ਨੇ ਖਾਲਸੇ ਤੋਂ ਧਰਮ ਯੁਧ ਮੰਗਨਾ

ਗਜ ਸ਼ੇਰ ਦੇ ਵਾਂਗ ਮੈਦਾਨ ਆਯਾ ਮੂੰਹੋਂ ਆਖਦਾ ਧਯਾਨ ਲਗਾਓ ਸਿੰਘੋ
ਮੈਨੂੰ ਹਾਰ ਨਸੀਬਾਂ ਨੇ ਅਜ ਦਿਤੀ ਪਰ ਧਰਮ ਹੁਣ ਇਕ ਕਮਾਓ ਸਿੰਘੋ
ਅਸੀਂ ਰਹੇ ਥੋੜੇ ਤੁਸੀਂ ਬਹੁਤ ਸਾਰੇ ਇਕੋ ਵਾਰ ਨ ਹਲਾ ਕਰਾਓ ਸਿੰਘੋ
ਸਾਡੀ ਦਿਲੀ ਨ ਰਹਿ ਅਫਸੋਸ ਜਾਏ ਧਰਮ ਜੰਗ ਸਾਡੇ ਨਾਲ ਪਾਓ ਸਿੰਘੋ
ਨਾਲ ਭਿੜੇ ਸਰਦਾਰ ਸਰਦਾਰ ਆਕੇ ਨਫਰ ਨਫਰਾਂ ਵਲ ਝੁਕਾਓ ਸਿੰਘੋ
ਉਤੇ ਇਕ ਦੇ ਇਕ ਹੀ ਕਰੇ ਹਲਾ ਥੋੜਾ ਚਿਰ ਧਕਾ ਅਟਕਾਓ ਸਿੰਘੋ
ਰੀਝ ਲਾਹ ਲਈਏ ਅਸੀਂ ਆਪਣੀ ਭੀ ਵਾਰ ਤੀਰ ਬੰਦਕ ਹਟਾਓ ਸਿੰਘੋ
ਉਘੇ ਤੇਗ ਦੇ ਧਨੀ ਭੀ ਤੁਸੀਂ ਭਾਰੇ ਹਥ ਸਾਡੇ ਭੀ ਦੇਖੋ ਦਿਖਾਓ ਸਿੰਘੋ
ਸਾਨੂੰ ਦਿਸਦੀਏ ਮੌਤ ਖੜੀ ਸਿਰ ਤੇ ਆਓ ਵਜੋ ਹੁਣ ਦੇਰ ਨ ਲਾਓ ਸਿੰਘੋ
ਦੇਵੇ ਤੁਸਾਂ ਨੂੰ ਰਬ ਕਰਤਾਰ ਸਿੰਘਾ ਜ਼ਰਾ ਤੇਗ ਦਾ ਮਜਾ ਚਖਾਓ ਸਿੰਘੋ

ਕਿਲੇ ਵਿਚ ਘਸਮਾਨ

ਏਹ ਗਲ਼ ਤਾਂ ਸਿੰਘਾਂ ਨੂੰ ਰਬ ਦੇਵੇ ਦੋਹਾਂ ਧਿਰਾਂ ਦੇ ਕੁਦ ਜ਼ਵਾਨ ਪਏ

ਜੰਗ ਤੇਗ ਤੇ ਢਾਲ ਦਾ ਮਚ ਪਿਆ ਇਕ ਦੂਸਰੇ ਨੂੰ ਉਠ ਖਾਨ ਪਏ
ਖੜਗ ਸਿੰਘ ਸ਼ਾਹਜ਼ਾਦਾ ਤੇ ਫਤੇਸਿੰਘ ਜੀ ਸੂਬੇ ਨਾਲ ਏਹ ਜੰਗ ਮਚਾਨ ਪਏ
ਪਰ ਹੋਰਨਾਂ ਸਿੰਘਾਂ ਨੇ ਰੋਕ ਦਿਤੇ ਹਰੀ ਸਿੰਘ ਜੈਸੇ ਝਟ ਆਨ ਪਏ
ਦੋਹਾਂ ਪਾਸਿਆਂ ਦੇ ਮਰਦ ਖਾ ਗੁਸੇ, ਆਪੋ ਆਪਣਾ ਜ਼ੋਰ ਅਜਮਾਨ ਪਏ
ਤੇਗਾਂ ਖੜਗ ਪਈਆਂ ਖਟ ਖਟ ਮੱਚੀ ਮਾਰੋ ਮਾਰ ਦੇ ਸ਼ਬਦ ਸੁਨਾਨ ਪਏ
ਕਿਤੇ ਸਿੰਘਾਂ ਦੇ ਲੈਹ ਸਥਾਰ ਗਏ ਕਿਤੇ ਘਾਨ ਲੱਥੇ ਮੁਸਲਮਾਨ ਪਏ
ਫਟੜ ਤੜਫਦੇ ਪੇਸ਼ ਨ ਜਾਇ ਕੋਈ ਪੀਂਹਦੇ ਦੰਦ ਕਚੀਚੀਆਂ ਖਾਨ ਪਏ
ਐਲੀ ਐਲੀ, ਅਕਾਲ ਅਕਾਲ ਦੀ ਧੁਨ ਨਾਲ ਗੂੰਜਦੇ ਸਭ ਮਕਾਨ ਪਏ
ਜਟ ਸੂਰਮੇ ਪਏ ਕਰਤਾਰ ਸਿੰਘਾ ਆਪੋ ਆਪਣ ਕਸਬ ਵਿਖਾਨ ਪਏ

ਤਥਾ

ਮੁਸਲਮਾਨ ਥੋੜੇ ਸਿੰਘ ਬਹੁਤ ਸੀਗੇ ਪਰ ਫੇਰ ਭੀ ਹਥ ਦਿਖਾਏ ਚੰਗੇ
ਮੁਜ਼ੱਫਰ ਖਾਂ ਦੇ ਭਾਈ ਭਤੀਜਿਆਂ ਨੇ ਮਾਰ ਖਾਲਸੇ ਦੇ ਘਾਨ ਲਾਹੇ ਚੰਗੇ
ਟੋਟੇ ਟੋਟੇ ਹੋ ਵਿਚ ਮੈਦਾਨ ਡਿਗੇ ਤੂੰਬੇ ਸਿੰਘਾਂ ਦੇ ਮਾਰ ਉਡਾਏ ਚੰਗੇ
ਹੋ ਸ਼ਹੀਦ ਅਮੀਰ ਵਜੀਰ ਗਏ ਵਹਿਨ ਖੂਨ ਦੇ ਮਾਰ ਵਗਾਏ ਚੰਗੇ
ਵਾਹ ਲੜੇ ਸੋਹਣੇ ਰੀਝਾਂ ਲਾਹ ਲਾਹ ਕੇ ਤੇਗਾਂ ਮਾਰਕ ਵੈਰੀ ਖਪਾਏ ਚੰਗੇ
ਗਏ ਮੁਕਦੇ ਮੁਕ ਕਰਤਾਰ ਸਿੰਘਾ ਜ਼ੋਰ ਜਗ ਦੇ ਕਰ ਅਜਮਾਏ ਚੰਗੇ

ਤਥਾ

ਮਰ ਗਏ ਭਰਾ ਭਤੀਜੜੇ ਜਾਂ ਸੰਗੀ ਸਾਥੀ ਸ਼ਹੀਦੀਆਂ ਪਾ ਕੇ ਜੀ
ਤਿੰਨੇ ਸੂਬੇ ਦੇ ਪੁਤ ਮੈਦਾਨ ਗੱਜੇ ਨਾਮ ਉਨ੍ਹਾਂ ਦੇ ਕਹਾਂ ਸੁਨਾ ਕੇ ਜੀ
ਸ਼ਾਹਨਿਵਾਜ ਆਂ, ਹੱਕ ਨਿਵਾਜ਼ ਖਾਂ ਤੇ ਖਾਂ ਨਿਵਾਜ ਭਿੜੇ ਗੁਸਾ ਖਾ ਕੇ ਜੀ
ਸ਼ਾਹ ਨਿਵਾਜ ਖਾਂ ਤੇਗ ਦਾ ਧਨੀ ਹੈਸੀ ਬਹੁਤੇ ਸਿੰਘ ਮਾਰ ਓਸ ਧਾ ਕੇ ਜੀ
ਹਰਸਾ ਸਿੰਘ ਜਰਨੈਲ ਨੇ ਵੇਖਯਾ ਜਾਂ ਕੁਦ ਆ ਪਿਆ ਗੁਸਾ ਖਾ ਕੇ ਜੀ
ਏਹ ਸਰਦਾਰ ਸੀ ਗਤਕੇ ਬਾਜ਼ ਭਾਰਾ ਚੰਗੇ ਭਿੜੇ ਏਹ ਜੋਹਰ ਦਿਖਾ ਕੇ ਜੀ
ਸ਼ਾਹ ਨਿਵਾਜ ਖਾਂ ਹੋ ਦੋ ਧੜ ਡਿਗਾ ਜ਼ੋਰ ਆਪਣਾ ਸਾਰਾ ਹੀ ਲਾ ਕੇ ਜੀ
ਆਯਾ ਚਾਚੇ ਦਾ ਪੁਤ ਭਿਰਾ ਉਸ ਦਾ ਖੈਰੁਲਾ ਖਾਂ ਕਦਮ ਉਠਾ ਕੇ ਜੀ

ਦੀਵਾਨ ਚੰਦ ਦੇ ਨੇੜਿਓਂ ਵਿੰਨ੍ਹ ਲਿਆ ਨਾਲ ਗੁਸੇ ਦੇ ਸਾਂਗ ਚਲਾ ਕੇ ਜੀ
ਮੋੜ ਧੰਨਾ ਸਿੰਘਾ ਨੇ ਸੂਬਾ ਮਾਰ ਲਿਆ ਉੱਚੀ ਬੋਲਿਆ ਫਤੇ ਗਜਾ ਕੇ ਜੀ
ਜਿਤ ਗੁਰਾਂ ਦੀ ਹੋ ਗਈ ਖਾਲਸਾ ਜੀ ਸੂਬਾ ਮਾਰਿਆ ਹੈ ਉਲਟਾ ਕੇ ਜੀ
ਬਸ ਫੇਰ ਕੀ ਸੀ ਹਲਾ ਹੋ ਗਿਆ ਚਾ ਅਕਾਲ ਅਕਾਲ ਸੁਨਾ ਕੇ ਜੀ
ਹੋਈ ਸੂਬੇ ਦੇ ਮਰਨ ਦੀ ਦੇਰ ਹੀ ਸੀ ਤੁਰਕ ਨਠ ਗਏ ਜਾਨ ਬਚਾ ਕੇ ਜੀ
ਹੋ ਸਭ ਪਰਵਾਰ ਸ਼ਹੀਦ ਗਿਆ ਦੀਨ ਧਰਮ ਦਾ ਜੰਗ ਸਚਾ ਕੇ ਜੀ
ਸਿੰਘ ਸ਼ਹਿਰ ਨੂੰ ਲੁਟਨੇ ਉਠ ਪਏ ਭਾਰੀ ਫਤ੍ਹਾ ਦੀ ਖੁਸ਼ੀ ਮਨਾ ਕੇ ਜੀ
ਦਿਤਾ ਸ਼ਹਿਰ ਨੂੰ ਅਮਨ ਕਰਤਾਰ ਸਿੰਘਾ ਬੰਦ ਲੁਟ ਸ਼ਾਹਜ਼ਾਦੇ ਕਰਾ ਕੇ ਜੀ

ਸੂਬੇ ਦੇ ਮਹਿਲਾਂ ਦਾ ਹਾਲ

ਸੂਬਾ ਸਣੇ ਪਰਵਾਰ ਸ਼ਹੀਦ ਹੋਯਾ ਤੇਗਾਂ ਵਿਚ ਮੈਦਾਨ ਦੇ ਮਾਰੀਆਂ ਨੇ
ਕਿਲ੍ਹਾ ਸੀ ਬਹਿਸ਼ਤ ਦੇ ਵਾਂਗ ਜਿਹੜਾ ਪਈਆਂ ਉਸਦੇ ਵਿਚ ਖੁਆਰੀਆਂ ਨੇ
ਅਖੀਂ ਹਾਲ ਡਿਠਾ ਸਾਰਾ ਬੇਗਮਾਂ ਏਹ ਬੈਠ ਵਿਚ ਝਰੋਕਿਆਂ ਬਾਰੀਆਂ ਨੇ
ਹਾਹਾਕਾਰ ਮਚੀ ਭਾਰੀ ਵਿਚ ਮਹਿਲਾਂ ਜ਼ਾਰਜ਼ਾਰ ਓਹ ਰੋਂਦੀਆਂ ਨਾਰੀਆਂ ਨੇ
ਓਹ ਨਿਰਾਸੀਆਂ ਹੋਕੇ ਡਰ ਗਈਆਂ ਕੰਬ ਉਠੀਆਂ ਦਿਲਾਂ ਤੋਂ ਸਾਰੀਆਂ ਨੇ
ਮਤਾਂ ਇਜ਼ਤਾਂ ਕਰਨ ਖੁਆਰ ਆਕੇ ਹੋਈਆਂ ਬੇਕਰਾਰ ਵਿਚਾਰੀਆਂ ਨੇ
ਪਲੋ ਪਲੀ ਓਹ ਜਾਨ ਤੇ ਖੇਲ ਗਈਆਂ ਹਥੀਂ ਆਪਣੀ ਖਾ ਕਟਾਰੀਆਂ ਨੇ
ਉਜੜ ਗਿਆ ਮੁਲਤਾਨ ਕਰਤਾਰਸਿੰਘਾ ਉਡ ਗਈਆਂ ਚਾ ਰੌਨਕਾਂ ਭਾਰੀਆਂ ਨੇ

ਹੋਰ ਹਾਲ

ਫਤੇ ਹੋਈ ਸਾਰੇ ਸਿੰਘ ਭੁੜਕ ਉਠੇ ਲੁਟ ਮਾਰ ਦਾ ਗਰਮ ਬਾਜ਼ਾਰ ਹੋਯਾ
ਭਾਵੇਂ ਡਕਦੇ ਰਹੇ ਸਰਦਾਰ ਸਾਰੇ ਸਾਰਾ ਖਾਲਸਾ ਬੇ ਮੁਹਾਰ ਹੋਯਾ
ਛੋਟੇ ਪੁਤ ਨਵਾਬ ਦੇ ਫੜੇ ਆਏ ਭਾ ਜਿਨ੍ਹਾਂ ਦੇ ਅੰਧ ਅੰਧਿਆਰ ਹੋਯਾ
ਸਰਫ਼ਰਾਜ਼ ਖਾਂ ਤੇ ਜ਼ੁਲਫਕਾਰ ਖਾਂ ਦੇ ਕਤਲ ਜਿਨ੍ਹਾਂ ਦਾ ਸਭ ਪਰਵਾਰ ਹੋਯਾ
ਓਨਾਂ ਪਾਈਂ ਸ਼ਾਹਜ਼ਾਦੇ* ਪਿਆਰ ਦਿਤਾ ਰੰਗ ਜਿਨ੍ਹਾਂ ਦਾ ਵਾਂਗ ਵਸਾਰ ਹੋਯਾ

*ਏਸੇ ਤਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਮੁਸਲਮਾਨਾਂ ਦੇ ਹਥ ਆ ਗਏ ਜਿਨ੍ਹਾਂ ਨਾਲ ਓਹਨਾਂ ਨੇ ਓਹ ਸਲੂਕ ਕੀਤਾ ਜੋ ਅਜ ਤਕ ਸਿੰਘਾ ਦੀਆਂ ਛਾਤੀਆਂ ਵਿਚ ਚੁਭਦਾ ਹੈ, ਧੰਨ ਖਾਲਸਾ ਹੈ ਜੋ ਵੈਰੀਆਂ ਨਾਲ ਭੀ ਨੇਕੀ ਕਰਦਾ ਰਿਹਾ ਹੈ।

ਪਹਿਲੇ ਫੇਰ ਹੀ ਕਈ ਮਕਾਨ ਢਠੇ ਗਰਭ ਛਣ ਗਏ ਕਈਆਂ ਨਾਰੀਆਂ ਜੀ
ਗੂੰਜ ਪਈ ਤੇ ਖਲਕਤਾਂ ਨਠ ਟੁਰੀਆਂ ਜ਼ਿੰਦਾਂ ਕਰਕੇ ਬਹੁਤ ਪਿਆਰੀਆਂ ਜੀ
ਆਨ ਗੋਲੇ ਉਤੇ ਗੋਲਾ ਵਰ੍ਹਨ ਲਗਾ ਕੋਟ ਭੰਨਕੇ ਕੀਤੀਆਂ ਬਾਰੀਆਂ ਜੀ
ਬਹੁਤ ਥਾਵਾਂ ਤੇ ਫਿਸ ਦੀਵਾਰ ਗਈ ਇੱਟਾਂ ਦੂਰ ਉਡਾ ਖਿਲ੍ਹਾਰੀਆਂ ਜੀ
ਮੁਸਲਮਾਨ ਏਹ ਵੇਖ ਹੈਰਾਨ ਹੋਏ ਆਨ ਬਣੀਆਂ ਬਹੁਤ ਲਾਚਾਰੀਆਂ ਜੀ
ਤੋਪ ਭੰਗੀਆਂ ਵਾਲੇ ਨੇ ਗਰਬ ਤੋੜੇ ਟੁਟਾ ਕੋਟ ਨ ਹੋਣ ਉਸਾਰੀਆਂ ਜੀ
ਤੋਪ ਦਗਦੀ ਰਹੀ ਕਰਤਾਰ ਸਿੰਘਾ ਬੀਤੀ ਰਾਤ ਓਹ ਨਾਲ ਖਵਾਰੀਆਂ ਜੀ

ਖਾਲਸਈ ਫੌਜ ਨੇ ਕਿਲੇ ਤੇ ਚੜ੍ਹ ਜਾਣਾ

ਉੱਨੀ ਜੇਠ ਵਾਲੇ ਦਿਨ ਬਹੁਤ ਤੜਕੇ ਸਿੰਘ ਹੋਕੇ ਖੂਬ ਤਿਆਰ ਬੇਲੀ
ਤੇਗਾਂ ਸੂਤ ਇਕੋ ਵਾਰੀ ਬੋਲ ਹਲਾ ਮੂੰਹੋਂ ਆਖ ਕਰਤਾਰ, ਕਰਤਾਰ ਬੇਲੀ
ਧਾਵਾ ਕਰਕੇ ਕਿਲੇ ਤੇ ਜਾ ਪਏ ਲਾ ਪੌੜੀਆਂ ਨਾਲ ਦੀਵਾਰ ਬੇਲੀ
ਅਗੋਂ ਮੁਸਲਮਾਨਾਂ ਤੇਗਾਂ ਖਿਚ ਕ ਜੀ ਲਾਹੇ ਮਾਰਕੇ ਬਹੁਤ ਸਥਾਰ ਬੇਲੀ
ਚਾਰ ਡਿਗਦੇ ਤੇ ਅਠ ਚੜ੍ਹ ਜਾਂਦੇ ਮਚ ਗਈ ਸਾਰੇ ਮਾਰੋ ਮਾਰ ਬੇਲੀ
ਜ਼ੋਰ ਅੰਦਰੋਂ ਉਨ੍ਹਾਂ ਨੇ ਬਹੁਤ ਲਾਯਾ ਸੁਟੇ ਬੇਸ਼ੁਮਾਰ ਉਲਾਰ ਬੇਲੀ
ਸਿੰਘ ਫੇਰ ਭੀ ਸੈਂਕੜੇ ਚੜ੍ਹ ਗਏ ਥਾਂ ਥਾਂ ਲਏ ਪੈਰ ਮਿਭਾਰ ਬੇਲੀ
ਸਾਧੂ ਸਿੰਘ ਨਿਹੰਗ ਤੇ ਫੂਲ ਸਿੰਘ ਨੇ ਮੋਹਰੇ ਚੜ੍ਹ ਹੋ ਤੇਜ਼ ਤਰਾਰ ਬੇਲੀ
ਖਾਲਸਈ ਝੰਡਾ ਜਾਕੇ ਗਡ ਦਿਤਾ ਉੱਚੀ ਵਾਹਿਗੁਰੂ ਫਤੇ ਉਚਾਰ ਬੇਲੀ
ਬਸ ਫੇਰ ਕਾਹ ਸੀ ਸਿੰਘ ਕੁਦ ਪਏ ਖੜਕ ਪਈ ਆ ਸਾਰ ਤੇ ਸਾਰ ਬੇਲੀ
ਬੂਹੇ ਖੋਲ੍ਹ ਦਿਤੇ ਸਿੰਘਾਂ ਮਾਰ ਤੇਗਾਂ ਫੌਜਾਂ ਧਸ ਆਈਆਂ ਇਕੋ ਵਾਰ ਬੇਲੀ
ਤੋਪ ਚਲਣੀ ਫੇਰ ਆ ਬਦ ਹੋਈ ਖੇਡ ਮਚ ਪਈ ਤਲਵਾਰ ਬੇਲੀ
ਥੋੜੇ ਚਿਰਾਂ ਦੇ ਵਿਚ ਆ ਘਾਨ ਲਥੇ ਖੂਨ ਵਗ ਟੁਰੇ ਬੰਨਧਾਰ ਬੇਲੀ
ਕਿਲੇ ਵਿਚ ਕਿਆਮਤ ਦਾ ਦਿਨ ਆਯਾ ਸਾਰੇ ਮਚ ਰਹੀ ਹਾਹਾਕਾਰ ਬੇਲੀ
ਆਨ ਮੁਰਦਿਆਂ ਦੇ ਢੇਰ ਲਗ ਗਏ ਦੋਨੀ ਫੌਜ ਲੜੀ ਬਲ ਧਾਰ ਬੇਲੀ
ਐਲੀ ਐਲੀ ਪੁਕਾਰਦੇ ਆਉਣ ਸਿਧੇ ਉੱਤੇ ਦੀਨ ਦੇ ਹੋਣ ਨਿਸਾਰ ਬੇਲੀ
ਟੋਟੇ ਹੋ ਹੋ ਕੇ ਗਾਜ਼ੀ ਲਾਹ ਰੀਝਾਂ ਡਿਗੇ ਮਰ ਕੇ ਬੇਸ਼ੁਮਾਰ ਬੇਲੀ

†ਕੰਠੇ, ਕੜੇ, ਇਨਾਮ ਝੁਗਤੀਆਂ ਲੈ ਸਾਰੀ ਫੌਜ ਦੇ ਤਾਈਂ ਦਿਵਾਈਆਂ ਜੀ
ਧਨ ਵੱਡਿਆ ਬਹੁਤ ਕਰਤਾਰ ਸਿੰਘਾ ਤੇ ਅਸੀਸਾਂ ਗਰੀਬਾਂ ਤੋਂ ਪਾਈਆਂ ਜੀ

ਮੁਜ਼ੱਫਰ ਖਾਂ ਦੇ ਪੁਤ੍ਰਾਂ ਨੂੰ ਜਾਗੀਰ ਬਖਸ਼ਨੀ

ਸਰਫਰਾਜ ਖਾਂ ਤੇ ਜ਼ੁਲਫਕਾਰ ਖਾਂ ਨੂੰ ਸੱਦ ਪਾਸ ਸਰਕਾਰ ਪਿਆਰ ਕੀਤਾ
ਸ਼ਰਕਪੁਰ, ਨੌਂ ਲਖ ਦੇ ਪ੍ਰਗਨੇ ਦੋ ਦੇ ਜਗੀਰ ਇਹ ਹੁਕਮ ਸਰਕਾਰ ਕੀਤਾ
ਸਾਡੇ ਪਾਸ ਤੁਸਾਂ ਦੋਹਾਂ ਸਦਾ ਰਹਿਣਾ ਮੁੜ ਦੋਹਾਂ ਦੇ ਤਾਈਂ ਸਰਦਾਰ ਕੀਤਾ
ਰੱਖੇ ਸਦਾ ਹੀ ਪਾਸ ਕਰਤਾਰ ਸਿੰਘਾਂ ਵਾਂਗ ਪੁਤ੍ਰਾਂ ਪਾਲ ਹੁਸ਼ਿਆਰ ਕੀਤਾ

ਡੋਗਰਿਆਂ ਦਾ ਲਾਹੌਰ ਦਰਬਾਰ ਵਿਚ ਆਉਣਾ

ਕਿਸਮਤ ਉਨ੍ਹਾਂ ਦੀ ਹੈਸੀ ਬਹੁਤ ਯਾਵਰ, ਕੀਤੀ ਉਸਦੀ ਕੌਣ ਮਿਟਾਏ ਬੇਲੀ
ਡੀਡੋ ਡੋਗਰਾ ਇਕ ਮਸ਼ਹੂਰ ਡਾਕੂ ਸਾਥੀ ਇਕ ਹਜ਼ਾਰ ਰਖਾਏ ਬੇਲੀ
ਡਾਕੇ ਮਾਰਦਾ ਅਤੇ ਫਸਾਦ ਪਾਂਦਾ ਲੁਟ ਪੁਟ ਗਰੀਬਾਂ ਨੂੰ ਖਾਏ ਬੇਲੀ
ਕਈ ਵਾਰ ਸਰਕਾਰ ਨੇ ਫੜਨ ਉਹਨੂੰ ਚੰਗੇ ਚੰਗੇ ਸਰਦਾਰ ਚੜ੍ਹਾਏ ਬੇਲੀ
ਓਹ ਨਠ ਪਹਾੜਾਂ ਦੇ ਵਿਚ ਵੜਦਾ ਕਾਬੂ ਸਿੰਘਾਂ ਦੇ ਮੂਲ ਨ ਆਏ ਬੇਲੀ
ਲੋਹਾ ਲੋਹੇ ਦੇ ਨਾਲ ਹੀ ਕਟਨੇ ਨੂੰ ਮਹਾਰਾਜ ਏਹ ਅਕਲ ਦੁੜਾਏ ਬੇਲ
ਮੀਏਂ ਮੋਟੇ ਦੀ ਹੇਠ ਕਮਾਨ ਸਮਝੋ ਭਰਤੀ ਡੋਗਰੇ ਲੋਕ ਕਰਾਏ ਬੇਲੀ
ਏਸ ਭਰਤੀ ਵਿਚ ਕਿਸ਼ੋਰਾ ਸਿੰਘ ਭੀ ਤਿੰਨਾਂ ਪੁਤ੍ਰਾਂ ਨੂੰ ਨਾਲ ਲਿਆਏ ਬੇਲੀ
ਨੌਕਰ ਆਨ ਹੋਯਾ ਪਲਟਨ ਡੋਗਰਾਵਿਚ ਸੋਹਣੇ ਸੂਰਮੇਂ ਸ਼ਕਲ ਸੁਹਾਏ ਬੇਲੀ
ਗੁਲਾਬਸਿੰਘ, ਸੁਚੇਤਸਿੰਘ ਪੁਤ ਏਹਦੇ ਤੀਜਾ ਧਯਾਨਸਿੰਘ ਨਾਲ ਰਲਾਏ ਬੇਲੀ
ਚੰਗੇ ਭਾਗਾਂ ਨੇ ਆਕੇ ਗੜ ਦਿਤਾ ਦੁਖ ਦਰਦ ਕਲੇਸ਼ ਨਸਾਏ ਬੇਲੀ
ਜੋ ਮਰਤਬੇ ਪਾਏ ਕਰਤਾਰ ਸਿੰਘਾ ਅਗੇ ਪੜੇਂਗੇ ਸੋਇ ਸਬਾਏ ਬੇਲੀ

ਧਿਆਨ ਸਿੰਘ ਨੇ ਡਿਉਢੀ ਦਾ ਜ਼ਮਾਂਦਾਰ ਬਣਨਾ

ਹੋਰ ਪੰਜ ਮਹੀਨੇ ਜਾਂ ਗੁਜਰ ਗਏ ਭਾਗਾਂ ਇਨ੍ਹਾਂ ਦਿਆਂ ਫਲ ਆਇ ਦਿਤਾ
ਲੈਨ ਹਾਜਰੀ ਆਪ ਸਰਕਾਰ ਲੱਗੇ, ਪਲਟਨ ਸਾਰੀ ਨੂੰ ਵੇਖਲੰਘਾਇ ਦਿਤਾ

†ਕਿਗਣ, ਬੁਗਤੀਆਂ, ਵਾਲੇ, ਜਿਗ੍ਹਾ, ਕਲਗੀਆਂ ਸਿਰ ਪੇਰ, ਬੰਦੀਲਾ ਸਿੰਘ ਨੂੰ ਵੱਡੀਆਂ ਅਤੇ ਦੁਸ਼ਾਲੇ, ਘੋੜੇ, ਹਥਯਾਰ ਜਾਗੀਰਾਂ ਬਖਸ਼ੀਆਂ।

ਏਨ੍ਹਾਂ ਤਿੰਨਾਂ ਭਰਾਵਾਂ ਨੂੰ ਵੇਖ ਕਰਤੇ ਮਹਾਰਾਜ ਜੀ ਚਿਤ ਲੁਭਾਇ ਦਿਤਾ
ਸੋਹਣੇ ਰੂਪ, ਸੁਚੇਤ ਚਲਾਕ ਬਾਂਕੇ ਓਸੇ ਵਕਤ ਹੀ ਹੁਕਮ ਸੁਨਾਇ ਦਿਤਾ
ਮੇਰੀ ਖਾਸ ਅੜਦਲ ਵਿਚ ਰਹਿਣ ਤਿੰਨੋਂ ਤੇ ਇਨਾਮ ਭੀ ਕੁਝ ਦਿਵਾਇ ਦਿਤਾ
ਓਸੇ ਵਕਤ ਹੀ ਏਨ੍ਹਾਂ ਦੇ ਬਾਪ ਤਾਈਂ ਜਮਾਂਦਾਰ ਸਰਕਾਰ ਕਰਵਾਇ ਦਿਤਾ
ਭਾਵੇਂ ਤਿੰਨੇ ਭਰਾ ਹੀ ਚਤਰ ਸੀਗੇ ਧਯਾਨ ਸਿੰਘ ਨੂੰ ਮਾਦਾ ਖੁਦਾਇ ਦਿਤਾ
ਥੋੜੇ ਦਿਨਾਂ ਵਿਚ ਓਸ ਮਹਾਰਾਜ ਜੀ ਦੇ ਗਲ ਜਾਲ ਕਤ੍ਰਾਈ ਦਾਪਾਇ ਦਿਤਾ
ਜਮਾਂਦਾਰ ਖੁਸ਼ਹਾਲ ਸਿੰਘ ਖਕਦਿਤਾ ਏਹਨੂੰ ਡੋਉਢੀ ਬਰਦਾਰਬਨਾਇ ਦਿਤਾ
ਦਿਤੀ ਦਸ ਹਜ਼ਾਰ ਜਾਗੀਰ ਨਾਲੇ ਬਾਕੀ ਦੋਹਾਂ ਦਾ ਕਦਰ ਵਧਾਇ ਦਿਤਾ
ਪਿਛਲੇ ਪੁੰਨ ਆਕੇ ਫਲੀਭੂਤ ਹੋਏ ਉਨ੍ਹਾਂ ਆਨ ਚਮਕਾਰ ਦਿਖਾਇ ਦਿਤਾ
ਅਗੇ ਦੇਖੋਂਗੇ ਤੁਸੀਂ ਕਰਤਾਰ ਸਿੰਘਾ ਕਿਵੇਂ ਉਨ੍ਹਾਂ ਨੂੰ ਉਘਾ ਕਰਾਇ ਦਿਤਾ

ਮਹਾਰਾਜ ਨੇ ਪਸ਼ੌਰ ਤੇ ਚੜ੍ਹਾਈ ਕਰਨੀ

ਬੜਾ ਕਾਬਲ ਦੇ ਵਿਚ ਫਸਾਦ ਪਿਆ ਏਹ ਕਿਸੇ ਨੇ ਆਨ ਸੁਨਾਯਾ ਏ
ਜ਼ਿਸ ਵਜ਼ੀਰ ਨੇ ਸ਼ਾਹ ਜ਼ਮਾਨ ਤਾਈਂ ਅੰਨਾਂ ਕਰਕੇ ਦੁਖ ਪੁਚਾਯਾ ਏ
ਓਸ ਫਤੇ ਮੁਹੰਮਦ ਖਾਂ ਤਾਂਈਂ ਕਾਮਰਾਨ ਨੇ ਪਕੜ ਦਬਾਯਾ ਏ
ਅੰਨਾਂ ਕਰ ਵਜ਼ੀਰ ਨੂੰ ਤਖਤ ਖੋਹਿਆ ਓਹਨੂੰ ਕੀਤੇ ਦਾ ਫਲ ਭੁਗਾਯਾ ਏ
ਦੂਜੀ ਖਬਰ ਮੁਹਮਦ ਅਜੀਮ ਖਾਂ ਨੇ ਕਾਬਲ ਜਾ ਫਸਾਦ ਮਚਾਯਾ ਏ
ਸੂਬਾ ਕਰ ਕਸ਼ਮੀਰ ਜਬਾਰ ਖਾਂ ਨੂੰ ਆਪ ਜ਼ੋਰ ਕਾਬਲ ਉਤੇ ਪਾਯਾ ਏ
ਕਾਮਰਾਨ ਸ਼ਾਹਜ਼ਾਦੇ ਨੂੰ ਕਢ ਦਿਤਾ ਅਯੂਬ ਖਾਂ ਨੂੰ ਤਖਤ ਬਿਠਾਯਾ ਏ
*ਫੁਟ ਪਈ ਪਠਾਨਾਂ ਦੇ ਘਰ ਅੰਦਰ ਇਕ ਦੂਏ ਫਸਾਦ ਉਠਾਯਾ ਏ
ਉਸੇ ਵਕਤ ਮਹਾਰਾਜੇ ਨੇ ਚਿਤ ਸੋਚੀ ਏਸ ਸਮੇਂ ਨੂੰ ਨਹੀਂ ਗਵਾਯਾ ਏ
ਕਾਬੂ ਆਪਣੇ ਕਰ ਪਸ਼ੌਰ ਲਈਏ ਉਸੇ ਵਕਤ ਹੀ ਕੂਚ ਬੁਲਾਯਾ ਏ
ਠਾਰਾਂ ਸੌ ਪੰਝਤਰੇ ਸੋਲ੍ਹਾਂ ਮਘਰ ਲਸ਼ਕਰ ਅਟਕੋਂ ਪਾਰ ਲੰਘਾਯਾ ਏ

*ਜਦੋਂ ਕਾਬਲ ਦੀ ਫੁਟ ਦਾ ਹਾਲ ਸ਼ਾਹ ਸੁਜਾਹ ਨੇ ਸੁਣਿਆ ਤਾਂ ਓਸ ਨੂੰ ਭੀ ਪਸ਼ੌਰ ਲੈਣ ਦਾ ਚਾ ਆ ਗਿਆ, ਕੁਝ ਫੌਜ ਭਰਤੀ ਕਰਕੇ ਲੁਧਿਆਣਿਓਂ ਜਾ ਉਤਰਿਆ, ਓਥੇ ਅਗੇ ਸਿੰਘਾਂ ਦੀ ਥੋੜੀ ਜੇਹੀ ਫੌਜ ਸ. ਓਹਨਾਂ ਹੀ ਉਤਨ ਪੁਤਨ ਕੇ ਪਿਛਾਂ ਮੋੜ ਦਿਤੇ।

ਅਗੋਂ ਭਾਵੇਂ ਮੁਲਖਈਆਂ ਨੇ ਰੋਕ ਕੀਤੀ ਪਰ ਖਾਲਸੇ ਮਾਰ ਭਜਾਯਾ ਏ
ਇਕੀ ਮਘਰੋਂ ਜਾ ਪਸ਼ੌਰ ਵੜੇ ਅਗੋਂ ਹਥ ਨ ਕਿਸੇ ਨੇ ਚਾਯਾ ਏ
ਸੂਬਾ ਯਾਰ ਮੁਹੰਮਦ ਭਜ ਗਿਆ ਖਾਂ ਫੀਰੋਜ਼ ਸੁਲ੍ਹ ਕਰ ਆਯਾ ਏ
ਤੋਹਫੇ ਲੈਕੇ ਮਿਲੇ ਰਈਸ ਸਾਰੇ ਈਨ ਮੰਨ ਕੇ ਸੀਸ ਝੁਕਾਯਾ ਏ
ਸੂਬਾ ਕਰ ਓਥੇ ਜਹਾਂਦਾਰ ਖਾਂ ਨੂੰ ਬੰਦੋਬਸਤ ਸਾਰਾ ਕਰ ਆਯਾ ਏ
ਚੀਜ਼ਾਂ ਕੀਮਤੀ ਹੋਰ ਲੈ ਬਹੁਤ ਨਕਦੀ ਹੋਰ ਫਲ ਮੇਵਾ ਲਦਵਾਯਾ ਏ
ਤੋਪਾਂ ਸੋਲਾਂ ਲੈ ਲਈਆਂ ਕਰਤਾਰ ਸਿੰਘਾ ਮੂੰਹ ਪਿਛਾਂ ਸਰਕਾਰ ਭਵਾਯਾ ਏ

ਯਾਰ ਮੁਹੰਮਦ ਖਾ ਨੇ ਫੇਰ ਪਸ਼ੌਰ ਖੋਹ ਲੇਨਾ ਤੇ ਸਰਕਾਰ ਦੀ ਈਨ ਮੰਨਨੀ

ਮਹਾਰਾਜ ਅਜੇ ਅਟਕ ਲੰਘੇ ਭੀ ਨ ਦਿਤੀ ਖਬਰ ਸਵਾਰ ਨੇ ਆਕੇ ਜੀ
ਯੂਸਫਜਈ ਬਾਰਕ ਜਈ ਪਠਾਨਾਂ ਤਾਈਂ ਯਾਰ ਮੁਹੰਮਦ ਨਾਲ ਮਿਲਾਕੇ ਜੀ
ਕਬਜਾ ਆਨ ਪਸ਼ੌਰ ਤੇ ਫੇਰ ਕੀਤਾ ਜਹਾਂਦਾਰ ਖਾਂ ਤਾਈਂ ਧਕਾਕੇ ਜੀ
ਏਹ ਸੁਣ ਸਰਕਾਰ ਨੂੰ ਰੋਹ ਚੜ੍ਹੇ ਓਸੇ ਵਕਤ ਹੀ ਹੁਕਮ ਸੁਨਾਕੇ ਜੀ
ਕੀਤੀ ਪੁਛ ਦਮੋਦਰ ਮਲ ਤਾਈਂ ਰੂਹ ਅੱਲ੍ਹਾ ਖਾਂ ਤਾਈਂ ਸਦਾਕੇ ਜੀ
ਏਹ ਵਕੀਲ ਸੀ ਯਾਰ ਮੁਹੰਮਦ ਖਾਂ ਦੇ ਸੁਲ੍ਹਾ ਚਾਹੁੰਦੇ ਸੀ ਬਖਸ਼ਾਕੇ ਜੀ
ਏਧਰ ਸੁਲ੍ਹਾ ਨੂੰ ਭੇਜ ਵਕੀਲ ਉਸ ਨੇ ਓਧਰ ਖੋਹਿਆ ਪਸ਼ੌਰ ਨੂੰ ਜਾਕੇ ਜੀ
ਏਸੇ ਗਲੋਂ ਖਫਾ ਹੋ ਕੇ ਬਹੁਤ ਝਿੜਕੇ ਝਟ ਪਟ ਹੀ ਹੁਕਮ ਚੜ੍ਹਾਕੇ ਜੀ
ਕੌਰ ਖੜਗ ਸਿੰਘ ਤੇ ਦਲ ਸਿੰਘ ਤਾਈਂ ਦੀਵਾਨ ਚੰਦ ਭੀ ਨਾਲ ਰਲਾਕੇ ਜੀ
ਪੰਜ ਪਲਟਨਾਂ ਤੇ ਦੋ ਤੋਪਖਾਨੇ ਮਹਾਰਾਜ ਚਾੜ੍ਹੇ ਗੁਸਾ ਖਾਕੇ ਜੀ
ਤੋੜੋ ਸਿਰ ਜਾ ਕੇ ਦਗੇਬਾਜ ਦਾ ਤਾਂ ਓਹਦੇ ਜ਼ੋਰ ਨੂੰ ਖਾਕ ਮਿਲਾਕੇ ਜੀ
ਏਹ ਪਲਟਣਾਂ ਏਧਰੋਂ ਜਦੋਂ ਚੜ੍ਹੀਆਂ ‡ਸੂਬਾ ਕੰਬ ਗਿਆ ਡਰ ਖਾ ਕੇ ਜੀ
ਪੰਜਾਹ ਹਜਾਰ ਤੇ ਨਾਲ ਪੰਜਾਹ ਘੋੜੇ ਝਟ ਅਗੋਂ ਵਾਲੀ ਭਿਜਵਾਕੇ ਜੀ
ਨਾਲੇ ਸਾਲ ਦਾ ਲਖ ਖਿਰਾਜ ਦੇਵਾਂ ਏਹ ਲਿਖ ਪਟਾ ਮੋਹਰਾਂ ਲਾਕੇ ਜੀ
ਤੋਹਫੇ ਦੇ ਕੇ ਝਟ ਵਕੀਲ ਭੇਜੇ ਈਨ ਮੰਨੀ ਮੁੜ ਕਸਮ ਉਠਾਕੇ ਜੀ

---

ਫੀਰੋਜ਼ ਖਾਂ ਤੇ ਨਜੀਬਉਲਾ ਖਾਂ ਆਦਿਕਾਂ ਨੇ।
‡ਭਾਵੇ ਪ੍ਰੇਮ ਸਿੰਘ ਜੀ ਨੇ ਯਾਰ ਮੁਹੰਮਦ ਦੇ ਥਾਂ ਦੋਸਤ ਮੁਹੰਮਦ ਲਿਖਿਆ ਹੈ।

ਮਹਾਰਾਜ ਨੇ ਕਰ ਮਨਜ਼ੂਰ ਲਈ ਸੂਬੇਦਾਰ ਦੀ ਖਿਲਅਤ ਦਿਵਾਕੇ ਜੀ
ਪੰਜੇ ਸਾਹਿਬ ਆ ਠਹਿਰੇ ਕਰਤਾਰ ਸਿੰਘਾ ਏਸੇ ਤਰਾਂ ਏਹ ਕੰਮ ਬਨਾਕੇ ਜੀ

ਪੰਡਤ ਬੀਰਬਲ ਨੇ ਕਸ਼ਮੀਰ ਤੋਂ ਆਉਣਾ

ਰਬ ਜਿਸ ਦੇ ਉਤੇ ਦਿਆਲ ਹੋਵੇ ਓਹਦੇ ਆਪ ਹੀ ਕੰਮ ਕਰਾਂਵਦਾ ਏ
ਜਿਸ ਸ਼ਖਸ ਤੇ ਮਿਹਰ ਦੀ ਨਿਗ੍ਹਾ ਕਰੇ ਓਹਨੂੰਸੈਇਆਂ ਸਬਬਾਂ ਦੇ ਲਾਂਵਦਾ ਏ
ਬੀਰਬਲ ਵਜ਼ੀਰ ਕਸ਼ਮੀਰ ਵਾਲਾ ਸੂਬੇ ਨਾਲ ਗੁਸੇ ਹੋ ਕੇ ਆਂਵਦਾ ਏ
ਮਹਾਰਾਜ ਦੇ ਖਾਸ ਹਜ਼ੂਰ ਆ ਕੇ ਏਹ ਬਨਤੀ ਆਪ ਸੁਨਾਂਵਦਾ ਏ
ਸੂਬਾ ਖਾਂ ਜਬਰ ਹੈ ਬੜਾ ਜਾਲਮ ਰਾਤ ਦਿਨ ਓਹ ਜੁਲਮ ਕਮਾਂਵਦਾ ਏ
ਦੇਵੇ ਹਿੰਦੂਆਂ ਨੂੰ ਦੁਖ ਬੜੇ ਭਾਰੇ ਨੂੰਹਾਂ ਧੀਆਂ ਦੀ ਪਤ ਗਵਾਂਵਦਾ ਏ
ਦੁਖੀ ਓਸ ਪਾਸੋਂ ਸਾਰਾ ਦੇਸ਼ ਹੋਯਾ ਜ਼ੁਲਮ ਕਰਦਾ ਬਹੁਤ ਸਤਾਂਵਦਾ ਏ
ਮੇਰੇ ਵਲ ਅਮੀਰ ਕਸ਼ਮੀਰ ਦੇ ਨੇ ਹੋਰ ਦੇਸ ਸਾਰਾ ਏਹ ਚਾਂਹਵਦਾ ਏ
ਕਢ ਓਸ ਨੂੰ ਤੁਸੀਂ ਕਸ਼ਮੀਰ ਸਾਂਭੋ ਏਹੋ ਸਭ ਦੇ ਦਿਲ ਨੂੰ ਭਾਂਵਦਾ ਏ
ਮੈਂ ਕਰਾਂ ਇਮਦਾਦ ਕਰਤਾਰ ਸਿੰਘਾਂ ਪਕੀ ਰਸਮ ਵਜੀਰ ਉਠਾਂਵਦਾ ਏ

ਸਰਕਾਰ ਖਾਲਸੇ ਦੀ ਕਸ਼ਮੀਰ ਦੀ ਚੜ੍ਹਾਈ

ਏਹ ਸੁਣ ਮਹਾਰਾਜ ਨੇ ਹੁਕਮ ਦਿਤੇ ਫੌਜਾਂ ਤਯਾਰ ਸਰਦਾਰ ਕਰਵਾਓ ਸਾਰੇ
ਜੰਗੀ ਸਾਜ ਸਾਮਾਨ ਤਯਾਰ ਕਰੋ ਸਾਨਾਂ ਉਤੇ ਹਥਯਾਰ ਚੜ੍ਹਾਓ ਸਾਰੇ
ਛਾਂਟ ਕਰੋ ਬੀਮਾਰਾਂ ਤੇ ਰੋਗੀਆਂ ਦੀ ਤੰਦਰੁਸਤ ਸ਼ੁਮਾਰ ਲਿਆਓ ਸਾਰੇ
ਦਾਣੇ ਘਾਸ ਤੇ ਰਸਦ ਦਾ ਬਾਓਂ ਬਈਂ ਬੰਦੋਬਸਤ ਚਾ ਕਰੋ ਕਰਾਉ ਸਾਰੇ
ਭੇਜੋ ਹੁਕਮ ਸਰਦਾਰਾਂ,ਜਾਗੀਦਾਰਾਂ ਆਪੋ ਆਪਣੀ ਫੌਜ ਲੈ ਆਉ ਸਾਰੇ
ਲਿਖਿਆ ਭਿੰਵਰ ਰਾਜੌਰੀ ਦੇ ਰਾਜਿਆਂ ਨੂੰ ਤੁਸੀਂ ਭਾਰ ਬ੍ਰਦਾਰੀ ਪੁਚਾਉ ਸਾਰੇ
ਨਾਲੇ ਸਾਬ ਹੋਕੇ ਸਿੰਘੀ ਫੌਜ ਤਾਂਈਂ ਆਪੋ ਆਪਣੀ ਹਦ ਲੰਘਾਉ ਸਾਰੇ
ਵਿਸਾਖੋਂ ਅਠ ਅਠਾਰਾਂ ਸੈ ਛਿਹੰਤ੍ਰ ਸੀ ਹੋਯਾ ਹੁਕਮ ਹੁਣ ਕੂਚ ਬੁਲਾਉ ਸਾਰੇ
ਦਿਤਾ ਹੁਕਮ ਵਜ਼ੀਬਾਦ ਕਠੇ ਹੋ ਕੇ ਲਸ਼ਕਰਾਂ ਤਾਂਈ ਦਿਖਾਉ ਸਾਰੇ
ਚੜੇ ਸਿੰਘਾਂ ਦੇ ਦਲ ਕਰਤਾਰ ਸਿੰਘਾ ਫਤੇ ਕਰਨ ਕਸ਼ਮੀਰ ਦੇ ਚਾਉ ਸਾਰੇ

ਵਜ਼ੀਰਾਬਾਦ ਫੌਜਾਂ ਦੀ ਹਾਜਰੀ

ਆਪੋ ਆਪਣੀ ਫੌਜ ਲੈ ਕੂਚ ਕੀਤਾ ਥਾਊਂ ਥਾਈਂ ਹਰ ਇਕ ਸਰਦਾਰ ਨੇ ਜੀ
ਬਾਰਾਂ ਪਲਟਨਾਂ ਤੇ ਦਵਾਨਚੰਦ ਨੂੰ ਅਗੋਂ ਘਲਿਆ ਲਾਹੌਰ ਦਰਬਾਰ ਨੇ ਜੀ
ਖੜਗ ਸਿੰਘ ਦੀ ਖਾਸ ਕਮਾਨ ਥਲੇ ਦਲ ਚੜ੍ਹ ਪਏ ਬੇਸ਼ੁਮਾਰ ਨੇ ਜੀ
ਵਜੀਰਾਬਾਦ ਵਿਸਾਖੋਂ ਚੌਧਵੀਂ ਨੂੰ ਲਈ ਹਾਜਰੀ ਪਹੁੰਚ ਸਰਕਾਰ ਨੇ ਜੀ
ਕਠ ਹੋ ਗਿਆ ਇਕ ਬੜਾ ਭਾਰੀ ਲਿਆ ਢਕ ਅਸਮਾਨ ਗੁਬਾਰ ਨੇ ਜੀ
ਮਾਰੂ ਵਜਦੇ ਢੋਲ ਕਰਤਾਰ ਸਿੰਘਾ, ਸਿੰਘ ਚੜ੍ਹੇ ਕਸ਼ਮੀਰ ਨੂੰ ਮਾਰਨੇ ਜੀ

ਫੌਜਾਂ ਦਾ ਕੂਚ

ਹਿਸੇ ਤਿੰਨ ਕੀਤੇ ਸਾਰੀ ਫੌਜ ਦੇ ਜੀ ਕੀਤੀ ਸਭ ਤਾਈਂ ਸਮਝਾਵਨਾ ਏ:
ਇਕ ਹਿਸਾ ਤਾਂ ਪੀਰ ਪੰਜਾਬ ਥਾਣੀ ਤੋਪਾਂ ਛੋਟੀਆਂ ਲੈ ਕਹਿਆ ਜਾਵਨਾ ਏ:
ਬੈਹਰਾਮ ਗਲੇ ਥਾਣੀ ਦੂਆ ਜਾਏ, ਦਾਓ ਦੁਸ਼ਮਨਾਂ ਦਾ ਨਾਹੀਂ ਖਾਵਨਾ ਏ:
ਹਿਸਾ ਤੀਸਰਾ ਭਿੰਬਰੋਂ ਜਾਏ ਸਿਧਾ ਧੋਖੇ ਕਿਸੇ ਦੇ ਵਿਚ ਨ ਆਵਨਾ ਏ:
ਪਹਿਲੇ ਹਿਸੇ ਨੂੰ ਖੜਗ ਸਿੰਘ ਗਿਆ ਹਰੀ ਸਿੰਘ ਦੂਏ ਨੂੰ ਲੰਘਾਵਨਾ ਏ:
ਰਹਿੰਦੀ ਫੌਜ ਦੇ ਨਾਲ ਦੀਵਾਨ ਚੰਦ ਹੋ ਕੀਤੀ ਸਭ ਨੇ ਛੁਮਤ ਹੋ ਧਾਵਨਾ ਏ:
ਫੌਜਾਂ ਕਠੀਆਂ 'ਵਾਦੀ ਮੈਦਾਨ' ਹੋਵਨ ਕੀਤਾ ਸਭ ਨੂੰ ਹੁਕਮ ਸੁਨਾਵਨਾ ਏ:
ਚਲੇ ਸੋਧ ਅਰਦਾਸੇ ਕਰਤਾਰ ਸਿੰਘਾ ਲੰਗ ਗੁਰੂ ਮਹਾਰਾਜ ਰਖਾਵਨਾ ਏ:

ਖਾਲਸੇ ਦੀਆਂ ਫੌਜ਼ਾਂ ਨੇ ਵਾਦੀ ਦੇ ਮੈਦਾਨ ਵਿਚ ਪਹੁੰਚਨਾ

ਫੌਜਾਂ ਚਲੀਆਂ ਤਿੰਨਾਂ ਹੀ ਪਾਸਿਆਂ ਨੂੰ ਰਾਖਾ ਸਭ ਦਾ ਆਪ ਭਗਵਾਨ ਬੇਲੀ
ਦੀਵਾਨ ਚੰਦ ਗਿਆ ਫੌਜ ਸਣੇ ਭਿੰਬਰ ਅਗਰ ਖਾਂ ਹੋਯਾ ਬੇਈਮਾਨ ਬੇਲੀ
ਥੋੜਾ ਜੰਗ ਕਰਕੇ ਅੰਤ ਭਜ ਗਿਆ ਉਹ ਨਿਮਕ ਹਰਾਮ ਹੈਰਾਨ ਬੇਲੀ
ਰਹੀਮੁਲਾਂ ਖਾਂ ਉਸਦਾ ਪੁਤ ਹੈ ਸੀ ਆਯਾ ਚਲ ਕੇ ਪਾਸ ਦੀਵਾਨ ਬੇਲੀ
ਗਦੀ ਉਸ ਦੇ ਤਾਈਂ ਬੈਠਾ ਕਰਕੇ ਨਾਲ ਆਪਣੇ ਚਾਇ ਮਿਲਾਨ ਬੇਲੀ
ਅਗੇ ਹੋ ਉਹ ਦਸਦਾ ਰਾਹ ਜਾਂਦਾ ਚਾਰੋਂ ਤਰਫ ਹੋਕੇ ਨਿਗਾਹਬਾਨ ਬੇਲੀ
ਸਤ ਜੇਠ ਨੂੰ ਫੌਜ ਜਾ ਖ਼ਾਲਸੇ ਦੀ ਬੈਹਰਾਮ ਗਲਾ ਲੰਘੀ ਆਨ ਬੇਲੀ
ਮੀਰ ਮੁਹੰਦ ਖਾਂ ਪੁਛੀਆ ਉਠ ਪਯਾ ਮੁਹੰਮਦ ਅਲੀ ਸੋ ਪੀਨ ਦਾਜਾਨ ਬੇਲੀ

ਵੇਲੇ ਸ਼ਾਮ ਦੇ ਤੇਗ ਅਜੇਹੀ ਖੜਕੀ ਲੋਥਾਂ ਰੁਲੀਆਂ ਪੈ ਘਮਸਾਨ ਬੇਲੀ
ਖਾਲੀ ਛਡ ਮੈਦਾਨ ਪਠਾਨ ਨਠੇ ਸਿੰਘਾਂ ਲੁਟਿਆ ਸਭ ਸਾਮਾਨ ਬੇਲੀ
ਵਧੇ ਸਿੰਘ ਅਗ੍ਹਾਂ ਕਸ਼ਮੀਰ ਵਲੇ ਪਿਛਾਂ ਹਟ ਗਏ ਮੁਸਲਮਾਨ ਬੇਲੀ
ਪਰ ਥੋੜਾ ਹੀ ਜੰਗ ਕਰ ਹਾਰ ਮੰਨੀ ਤਾਬੇਦਾਰ ਹੋ ਲੜ ਛੁਡਾਨ ਬੇਲੀ
ਦੂਜਾ ਪਾਸਾ ਜਾ ਪੀਰ ਜੰਜਾਲ ਪਹੁੰਚਾ ਲੰਘ ਲੰਘ ਉਚਾਨ ਨੀਵਾਨ ਬੇਲੀ
ਵੈਰੀ ਨਾਗ ਵਨੀ ਜਦੋਂ ਰੁਖ ਕੀਤਾ ਛਪੇ ਬੈਠੇ ਸੀ ਅਗੇ ਪਠਾਨ ਬੇਲੀ
ਅਚਨਚੇਤ ਓਹ ਸਿੰਘਾਂ ਤੇ ਆ ਪਏ ਵੇਖ ਸਿੰਘ ਹੋ ਗਏ ਹੈਰਾਨ ਬੇਲੀ
ਪਿਛਾਂ ਹਟ ਸੰਭਾਲ ਕੇ ਹੌਸਲੇ ਨੂੰ ਗਜ ਉਤਰੇ ਵਿਚ ਮੈਦਾਨ ਬੇਲੀ
ਸਾਰਾ ਦਿਨ ਬੰਦੂਕ ਤੇ ਤੋਪ ਚਲੀ ਲੜ ਨਾਲ ਤੀਰਾਂ ਜੋਰ ਲਾਨ ਬੇਲੀ
ਜਦੋਂ ਦਿਨ ਆਕੇ ਇਕ ਪਹਿਰ ਰਿਹਾ ਸਿੰਘ ਹੋ ਕਰਕੇ ਇਕ ਜਾਨ ਬੇਲੀ
ਸਿਰੀ ਸਾਹਿਬ ਧਰੂਹ ਕੇ ਕੁਦ ਪਏ ਸਥਰ ਲਾਹ ਦਿਤੇ ਮਾਰ ਘਾਨ ਬੇਲੀ
ਦਿਨ ਛਪਦੇ ਤਕ ਤਾਂ ਲੜੇ ਓਹ ਭੀ ਲਾਕੇ ਆਪਣੇ ਵਲੋਂ ਤਰਾਨ ਬੇਲੀ
ਦਸ ਜੇਠ ਨੂੰ ਦੂਸਰੇ ਜਥੇ ਨੇ ਜੋ ਪਹੁੰਚ ਅਲੀ ਸਰਾਇ ਪਹਿਚਾਨ ਬੇਲੀ
ਓਥੋਂ ਕਢਿਆ ਫੌਜ ਪਠਾਨਾਂ ਦੀ ਨੂੰ ਜਿਤੇ ਸਿੰਘ ਹਾਰੇ ਤੁਰਕਾਨ ਬੇਲੀ
ਤੇਰਾਂ ਜੇਠ ਨੂੰ ਤਿੰਨੇ ਹੀ ਏਹ ਫੌਜਾਂ ਵਾਦੀ ਪਹੁੰਚੀਆਂ ਅਮਨ ਅਮਾਨ ਬੇਲੀ
ਓਥੇ ਬੈਠ ਕੇ ਸਭ ਅਰਾਮ ਲਿਆ ਲਾਹ ਰਾਹ ਦੇ ਕੁਲ ਥਕਾਨ ਬੇਲੀ
ਸੂਬਾ ਓਧਰੋਂ ਚੜ੍ਹ ਕਰਤਾਰ ਸਿੰਘਾ ਲਥਾ ਪਾਸ *ਸੋਪੀਨ ਦੇ ਆਨ ਬੇਲੀ

### ਕਸ਼ਮੀਰ ਦਾ ਜੰਗ

ਭਾਰੀ ਫੌਜ ਜਬਾਰ ਖਾਂ ਓਧਰੋਂ ਲੈ ਝਟ ਪਾਸ ਸੋਪੀਨ ਦੇ ਆਨ ਲਥਾ
ਉੱਚੇ ਛਡ ਨਿਸ਼ਾਨ ਵਜਾ ਮਾਰੂ ਵਧ ਖਾਲਸਾ ਜਾਇ ਮੈਦਾਨ ਲਥਾ
ਦੋਹਾਂ ਪਾਸਿਆਂ ਤੋਂ ਜੰਗ ਸ਼ੁਰੂ ਹੋਯਾ ਇਕ ਇਕ ਦੂਸਰੇ ਨੂੰ ਦੂਜਾ ਖਾਨ ਲਥਾ
ਕਈ ਦਿਨ ਤਾਂ ਤੋਪ ਬੰਦੂਕ ਚਲੀ ਚਾ ਕਿਸੇ ਦਾ ਮੂਲ ਨ ਜਾਨ ਲਥਾ
ਸਤਾਰਾਂ ਹਾੜ੍ਹੋਂ ਸਰਕਾਰ ਭੀ ਪਹੁੰਚ ਪਈ ਸੁਣ ਸਿਰ ਪਠਾਨਾਂ ਮਸਾਨ ਲਥਾ

ਸੋਪੀਨ ਦੇ ਹਾਕਮ ਮੀਰ ਮੁਹੰਮਦ ਖਾਂ ਨੇ ਤੇ ਮੁਹੰਮਦ ਅਲੀ ਖਾਂ ਨੇ ਖਾਲਸੇ ਦਾ ਜ਼ਰ ਵਖਕ ਈਨ ਮੰਨ ਲਈ।

ਵਧੇ ਹੌਸਲੇ ਆਨ ਕੇ ਖਾਲਸੇ ਦੇ ਓਹਨਾਂ ਗਾਜ਼ੀਆਂ ਮਨੋਂ ਗੁਮਾਨ ਲਥਾ
ਵੀਹ ਹਾੜੋਂ ਸਵੇਰੇ ਹੀ ਹਰੀ ਸਿੰਘ ਆ ਵਧ ਵਿਚ ਮੈਦਾਨ ਜਵਾਨ ਲਥਾ
ਦਲ ਸਿੰਘ, ਫੂਲਾ ਸਿੰਘ, ਕੌਰ ਸਾਹਿਬ ਹਰ ਕੋਈ ਬਖੇੜਾ ਮੁਕਾਨ ਲਥਾ
ਬੋਲ ਵਾਹਿਗੁਰੂ ਹਲਾ ਬੁਲਾ ਦਿਤਾ ਦਲ ਸਿੰਘਾ ਦਾ ਸ਼ੇਰਾਂ ਸਮਾਨ ਲਥਾ
ਐਲੀ ਐਲੀ ਪੁਕਾਰ ਕੇ ਪਏ ਓਹ ਭੀ ਤੇਗਾਂ ਸੂਤ ਹਰ ਇਕ ਪਠਾਨ ਲਥਾ
ਖਟਾ ਖਟ ਦੁਪਾਸਿਓਂ ਤੇਗ ਚਲੀ ਬੁਰਾ ਵਿਚ ਮੈਦਾਨ ਦੇ ਘਾਨ ਲਥਾ
ਲੋਥਾਂ ਰੁਲ ਗਈਆਂ ਕਰਤਾਰ ਸਿੰਘਾ ਕਿਤੇ ਸਿੰਘ ਕਿਤੇ ਮੁਸਲਮਾਨ ਲਥਾ

ਖਾਲਸੇ ਦੀ ਫਤ੍ਹੇ ਅਤੇ ਜਬਰ ਖਾਂ ਦਾ ਭੇਜਣਾ

ਜੰਗ ਪਿਆ ਪਠਾਨਾਂ ਤੇ ਖਾਲਸੇ ਦਾ ਰੁਲ ਵਿਚ ਮੈਦਾਨ ਜਵਾਨ ਗਏ
ਪਹਿਲਾਂ ਜ਼ੋਰ ਪਠਾਨਾਂ ਨੇ ਬਹੁਤ ਦਿਤਾ ਦੋ ਤੋਪਾਂ ਤੇ ਲੈ ਸਾਮਾਨ ਗਏ
ਪਰ ਜਦੋਂ ਹਰੀ ਸਿੰਘ ਜਹੇ ਬਲੀ ਅੱਗੇ ਵਧ ਕੇ ਸ਼ੇਰਾਂ ਸਾਮਾਨ ਗਏ
ਵੈਰੀ ਪੈਰਾਂ ਤੋਂ ਮਾਰ ਉਖੇੜ ਲਏ ਛਡ ਮੋਰਚੇ ਹਟ ਪਠਾਨ ਗਏ
ਕੌਰ ਸਾਹਿਬ ਹਲਾ ਅਗ੍ਹਾਂ ਬੋਲ ਦਿਤਾ ਸਿੰਘ ਲੈ ਵਧਾ ਨਸ਼ਾਨ ਗਏ
ਜ਼ੋਰ ਲਾਯਾ ਜਬਾਰ ਖਾਂ ਬੜਾ ਭਾਰਾ ਰੋਕੇ ਰੁਕੇ ਨ ਭਜ ਮੁਸਲਮਾਨ ਗਏ
ਜਿਉਂ ਉਖੜੇ ਪੈਰ ਮੂੜ ਨਠ ਟੁਰੇ ਭਜ ਪਿਛਾਂ ਨੂੰ ਲੈ ਪਰਾਨ ਗਏ
ਬੇਟਾ ਫਤੇ ਖਾਂ ਦਾ ਮਹਿਰੌਲ ਖਾਂ ਤੇ ਮੀਰ ਖੁਰਮ ਖਾਂ ਮਾਰੇ ਇਹ ਖਾਨ ਗਏ
ਬਖਸ਼ੀ ਜਾਨ ਮੁਹੰਮਦ ਸਮੁੰਦ ਖਾਂ ਤੇ ਮਿਹਰ ਦਿਲ ਖਾਂ ਹੋ ਕੁਰਬਾਨ ਗਏ
ਬਾਕੀ ਸ਼ੇਰ ਸ਼ਾਹ ਦੇ ਕਿਲੇ ਭਜ ਵੜੇ ਸਿਰੀ ਨਗਰ ਦਾ ਛਡ ਮੈਦਾਨ ਗਏ
ਜ਼ਖਮੀ ਹੋਯਾ ਜਬਾਰ ਕਰਤਾਰ ਸਿੰਘਾ ਮਾਰੇ ਹੋਰ ਭੀ ਬਹੁਤ ਅਫਗਾਨ ਗਏ

ਸਰਕਾਰ ਖਾਲਸੇ ਦਾ ਕਸ਼ਮੀਰ ਤੇ ਕਬਜ਼ਾ

*ਪੰਜ ਸਾਉਨ ਅਠਾਰਾਂ ਸੌ ਛਿਹਤਰੇ ਨੂੰ ਫਤ੍ਹਾ ਵਿਚ ਮੈਦਾਨ ਦੇ ਪਾ ਕੇ ਜੀ
ਮਹਾਰਾਜ ਦਾਖਲ ਸ੍ਰੀ ਨਗਰ ਹੋਏ ਅਗੋਂ ਮਿਲੇ ਰਈਸ ਸਭ ਆ ਕੇ ਜੀ
ਸਾਂਭ ਲਏ ਸਾਮਾਨ ਸਭ ਬਾਦਸ਼ਾਹੀ ਵਡੀ ਖੁਸ਼ੀ ਸਰਕਾਰ ਮਨਾ ਕੇ ਜੀ
ਕੀਤਾ ਖੁਸ਼ੀ ਰਿਆਯਾ ਨੂੰ ਹੌਸਲਾ ਦੇ ਸਿਰੋਪਾ ਇਨਾਮ ਦਿਵਾ ਕੇ ਜੀ

ਬੰਦੋਬਸਤ ਸੰਭਾਲ ਕੇ ਕੰਮ ਸਾਰੇ ਕਦਮ ਕਿਲੇ ਦੇ ਵਲ ਉਠਾ ਕੇ ਜੀ
ਧਾਵਾ ਕਰਨ ਨੂੰ ਅਜੇ ਤਯਾਰ ਹੀ ਸਨ ਦਿਤੀ ਖਬਰ ਏਹ ਸੂਹੇ ਨੇ ਜਾ ਕੇ ਜੀ
ਨਠ ਗਿਆ ਜਬਾਰ ਖਾਂ ਵਲ ਕਾਬਲ ਕਿਲ੍ਹਾ ਸਾਂਭ ਲਵੋ ਤੁਸੀਂ ਜਾ ਕੇ ਜੀ
ਸਿੰਘਾਂ ਲਏ ਸਾਮਾਨ ਸੰਭਾਲ ਸਾਰੇ ਸਾਰਾ ਕਾਬਲੀ ਜ਼ੋਰ ਗਵਾ ਕੇ ਜੀ
ਇੰਤਜ਼ਾਮ ਸਪੁਰਦ ਦੀਵਾਨ ਚੰਦ ਤੇ ਮੋਤੀ ਰਾਮ ਦੇ ਕਰ ਕਰਾ ਕੇ ਜੀ
ਆਪ ਕਿਲਾ ਅਜੀਮ ਗੜ ਕਰ ਫਤੇ ਅੰਮ੍ਰਿਤਸਰ ਸਿਧੇ ਪਹੁੰਚੇ ਜਾ ਕੇ ਜੀ
ਕੀਤਾ ਸ਼ੁਕਰ ਸਤਿਗੁਰਾਂ ਦਾ ਲਖ ਵਾਰੀ ਦਿਤੇ ਦਾਨ ਗਰੀਬ ਬੁਲਾ ਕੇ ਜੀ
ਸੋਨਾ ਚੜੇ ਦਰਬਾਰ ਕਰਤਾਰ ਸਿੰਘਾ ਕੀਤੀ ਰੋਸ਼ਨੀ ਖੁਸ਼ੀ ਜਤਾ ਕੇ ਜੀ

ਹੋਰ ਹਾਲ

ਜਦੋਂ ਪਿਛਾਂ ਕਸ਼ਮੀਰ ਤੋਂ ਆਉਣ ਲਗੇ ਹਰੀ ਸਿੰਘ ਨੂੰ ਪਿਛੇ ਰਖਾ ਆਏ
ਭਵਾਨੀ ਦਾਸ, ਬਲੀਦਲ ਸਿੰਘ ਤਾਈਂ ਇਹਨਾਂ ਤਿੰਨਾਂ ਨੂੰ ਸੇਵਾ ਸੌਂਪਾ ਆਏ
ਕਿਲ੍ਹਾ ਪੁਨਛ, ਰਜੌਰੀ ਦਰਬੰਦ ਆਦਿਕ ਫਤੇ ਕਰਨੇ ਲਈ ਚੜ੍ਹਾ ਆਏ
ਥੋੜੇ ਚਿਰ ਵਿਚ ਏਹ ਕਰਤਾਰ ਸਿੰਘਾ ਈਨ ਸਾਰਿਆਂ ਤਾਈਂ ਮਨਾ ਆਏ

ਸ਼ਾਮ ਸਿੰਘ ਪਸ਼ੌਰੀਏ ਦਾ ਕੈਦ ਹੋਣਾ ਤੇ ਭਾਈ ਬੁਧਨ ਹਜ਼ਾਰੀ ਦਾ ਸੂਬਾ ਮੁਲਤਾਨ ਬਣਨਾ

ਠਾਰਾਂ ਸੌ ਸਤੱਤਰੇ ਸਾਲ ਅੰਦਰ ਮਹਾਰਾਜ ਜੀ ਸੈਰ ਦਾ ਚਾ ਕਰਕੇ
ਦੇਸ ਦੇਖਦੇ ਗਏ ਮੁਲਤਾਨ ਗਿਰਦੇ ਪਰਜਾ ਰੋਈ ਬਹੁਤੀ ਅਗੋਂ ਆ ਕਰਕੇ
ਤੇਰੇ ਕਾਰਦਾਰਾਂ ਸਾਨੂੰ ਲੁਟ ਖਾਧਾ ਅਸੀਂ ਕਿਸਨੂੰ ਕਹੀਏ ਸੁਣਾ ਕਰਕੇ
ਗੁਸਾ ਖਾ ਮਹਾਰਾਜੇ ਨੇ ਸ਼ਾਮ ਸਿੰਘ ਨੂੰ ਉਸੇ ਵਕਤ ਹੀ ਪਾਸ ਬੁਲਾ ਕਰਕੇ
ਬੰਨ ਲਿਆ ਤੇ ਉਸ ਦਾ ਮਾਲ ਸਾਰਾ ਦਿਤਾ ਵੰਡ ਗਰੀਬਾਂ ਨੂੰ ਭਾ ਕਰਕੇ
ਭਾਈ ਬੁਡਨ ਹਜ਼ਾਰੀ ਨੂੰ ਥਾਂ ਓਹਦੇ ਸੂਬਾ ਖਾਸ ਮੁਲਤਾਨ ਬਨਾ ਕਰਕੇ
ਸਾਉਨ ਮਲ ਖਤ੍ਰੀ ਸੀ ਅਕਾਲ ਗੜੀਆ ਢਾਈ ਸੌ ਮਾਹਵਾਰ ਦਿਵਾ ਕਰਕੇ
ਓਹਨੂੰ ਸੌਂ ਹਿਸਾਬ ਕਿਤਾਬ ਸਾਰਾ ਗਿਲਾ ਲੋਕਾਂ ਦਾ ਕੁਲ ਮਿਟਾ ਕਰਕੇ
ਫੇਰ ਓਸੇ ਥਾਂ ਤੋਂ ਦੇਵਾ ਸਿੰਘ ਅਤੇ ਬੁਧ ਸਿੰਘ ਸਰਦਾਰ ਚੜ੍ਹਾ ਕਰਕੇ
ਮੰਗ ਭੇਜਿਆ ਕਰ ਬਹਾਵਲ ਪੂਰੋਂ ਡੇਢ ਲਖ ਨਵਾਬ ਅਦਾ ਕਰਕੇ
ਬਾਕੀ ਰਿਹਾ ਪੰਜਾਹ ਹਜ਼ਾਰ ਜਿਹੜਾ ਦੇਵਾਂ ਫਰ ਓਹ ਕਹਿਆ ਬਨਾ ਕਰਕੇ

*ਕਈਆਂ ਨੇ ੨੨ ਹਾੜ ਦਾ ਦਿਨ ਲਿਖਿਆ ਹੈ।

ਖੁਸ਼ੀ ਭਰੀ ਇਕ ਖਬਰ ਕਰਤਾਰ ਸਿੰਘਾ ਦਿਤੀ ਸ਼ਾਹ ਸਵਾਰ ਨੇ ਆ ਕਰਕੇ

### ਕੌਰ ਕਸ਼ਮੀਰਾ ਸਿੰਘ ਅਤੇ ਮੁਲਤਾਨਾ ਸਿੰਘ ਦਾ ਪੈਦਾ ਹੋਣਾ

ਮਹਾਰਾਜ ਨੂੰ ਖਬਰ ਮਲਤਾਨ ਪਹੁੰਚੀ ਦਿਤੀ ਸ਼ੁਤਰ ਸਵਾਰ ਨੇ ਆਇ ਭਾਈ
ਰਤਨ ਕੌਰ ਦਯਾ ਕੌਰ ਰਾਣੀਆਂ ਨੇ ਪੁਤ ਦੋ ਦੋਹਾਂ ਕਠੇ ਜਾਇ ਭਾਈ
ਕੀਤੀ ਖੁਸ਼ੀ ਸਰਕਾਰ ਨੇ ਬਹੁਤ ਭਾਰੀ ਦਾਨ ਸਦ ਗਰੀਬਾਂ ਦਵਾਇ ਭਾਈ
ਦਯਾ ਕੌਰ ਦੇ ਪੁਤ ਦਾ ਨਾਮ ਧਰਿਆ ਸੀ ਕੌਰ ਕਸ਼ਮੀਰਾ ਸਿੰਘ ਭਾਇ ਭਾਈ
ਧਰਯਾਦੂਏ ਦਾ ਨਾਮ ਮੁਸਲਤਾਨਾ ਸਿੰਘਜੀ ਮਹਾਰਾਜੇ ਨੇ ਆਪਸੁਨਾਇ ਭਾਈ
ਸੀ ਮੁਲਤਾਨ ਕਸ਼ਮੀਰ ਕਰਤਾਰ ਸਿੰਘਾ ਓਸੇ ਸਾਲ ਹੀ ਫਤੇ ਕਰਵਾਇ ਭਾਈ

### ਪਰੀ ਘੋੜੀ ਦਾ ਆਉਣਾ

ਏਸੇ ਸਾਲ ਹੀ ਮਿਸਰ ਦੀਵਾਨ ਚੰਦ ਨੇ ਲਏ ਟਕੇ ਮਨਕੇਰਿਓਂ ਜਾਕੇ ਜੀ
ਘੋੜੀ ਪਾਸ ਨਵਾਬ ਸੀ ਬਹੁਤ ਚੰਗੀ ਓਹ ਭੀ ਲੈ ਆਇਆ ਦਬਕਾ ਕੇ ਜੀ
ਏਸੇ ਘੋੜੀ ਲਈ ਬਾਦਸ਼ਾਹ ਕਾਬਲ, ਮਹਾਰਾਜ ਰਿਹਾ ਜ਼ੋਰ ਲਾਕੇ ਜੀ
ਲਾ ਢੱਬ ਦੀਵਾਨ ਓਹ ਲੈ ਆਯਾ ਜਾਂ ਦਿਖਾਈ ਸਰਕਾਰ ਨੂੰ ਆਕੇ ਜੀ
ਘੋੜੀ ਵੇਖ ਕੇ ਖੁਸ਼ੀ ਬੇ ਹੱਦ ਹੋਈ ਚੜੇ ਓਸ ਤੇ ਜ਼ੀਨ ਪਵਾ ਕੇ ਜੀ
ਦਿਤਾ ਦਾਨ ਗ਼ਰੀਬਾਂ ਨੂੰ ਬਹੁਤ ਭਾਰਾ ਮਿਸਰ ਤਾਈਂ ਜਾਗੀਰ ਦਿਵਾਕੇ ਜੀ
ਓਸ ਜਹੀ ਸੋਹਣੀ ਤੇ ਚਾਲਾਕ ਚਿਟੀ ਕਿਤੇ ਨਹੀਂ ਸੀ ਕਹਿਆ ਸੁਨਾ ਕੇ ਜੀ
ਨਾਮ ਪਰੀ ਸਫੈਦ ਕਰਤਾਰ ਸਿੰਘਾ ਸੀ ਰਖਿਆ ਆਪ ਵਡਿਆਕੇ ਜੀ

### ਡੇਹਰੇ ਗਾਜ਼ੀ ਖਾਂ ਨੂੰ ਫਤੇ ਕਰਨਾ

ਜਮਾਂਦਾਰ ਖੁਸ਼ਹਾਲਸਿੰਘ ਡੇਹਰਿਆਂ ਨੂੰਗਿਆ ਦੇਸ ਤੋਂ ਟਕੇ ਉਗਰਾਂਵਦਾ ਜੀ
ਦਰਯਾ ਖਾਂ, ਬਨੂੰ, ਅਸਮੇਲ ਖਾਂ ਤੋਂ ਹੋਕੇ ਗਾਜ਼ੀ ਖਾਂ ਦੇ ਡੇਹਰੇ ਜਾਂਵਦਾ ਜੀ
ਸੂਬਾ ਕਾਬਲੀ ਓਥੇ ਜ਼ਮਾਨ ਖਾਂ ਸੀ ਆਕੀ ਹੋ ਓਹ ਜੰਗ ਮਚਾਂਵਦਾ ਜੀ
ਬਾਰਾਂ ਦਿਨ ਦਵੱਲਿਓਂ ਤੋਪ ਚਲੀ ਜ਼ੋਰ ਆਪਣੇ ਵਲੋਂ ਓਹ ਲਾਂਵਦਾ ਜੀ
ਦਿਨ ਤੇਰੁਵੇਂ ਤੰਗ ਪੈ ਨਠ ਗਿਆ ਮਾਲ ਮੁਲਕ ਸਿੰਘਾਂ ਹੱਥ ਆਂਵਦਾ ਜੀ
ਬੰਦੋਬਸਤ ਕਰ ਠੀਕ ਕਰਤਾਰ ਸਿੰਘਾ ਜਮਾਦਾਰ ਲਾਹੌਰ ਨੂੰ ਧਾਂਵਦਾ ਜੀ

ਗੁਲਾਬ ਸਿੰਘ ਨੂੰ ਰਾਜੇ ਦਾ ਖਿਤਾਬ ਮਿਲਣਾ

ਧਿਆਨ ਸਿੰਘ ਨੇ ਸ਼ੇਰ ਪੰਜਾਬ ਤਾਂਈਂ ਕੀਤਾ ਖੁਸ਼ ਚਤਰਾਈ ਵਿਖਾਲ ਬੇਲੀ
ਜਮੂ ਸਾਰਾ ਜਾਗੀਰ ਤੇ ਰਾਜ ਪਦਵੀ ਦੇਣੀ ਚਾਹੀ ਸਰਕਾਰ ਹੋ ਦਿਆਲ ਬੇਲੀ
ਤਦ ਓਸ ਨੇ ਹੋਰ ਦਾਨਾਈ ਕੀਤੀ ਹਥ ਜੋੜ ਤੇ ਆਜ਼ਜੀ ਨਾਲ ਬੇਲੀ
ਅਹੂੰ ਸ੍ਰਕਾਰ ਦਾ ਟੈਹਲੂਆ ਬਣੀ ਰਹੂਆਂ ਬੈਠਾ ਖਾਈ ਜਾਊਂ ਭਤਦਾਲ ਬੇਲੀ
ਆਪ ਮਾੜੇ ਭਾਈ ਗੁਲਾਬ ਸਿੰਘ ਨੂੰ ਏਹੋ ਬਖਸ਼ ਕੇ ਕਰੋ ਨਿਹਾਲ ਬੇਲੀ
ਕੀਤਾ ਜੰਮੂ ਦਾ ਰਾਜਾ ਗੁਲਾਬ ਸਿੰਘ ਨੂੰ ਮਹਾਰਾਜ ਨੇ ਕਰ ਖਿਆਲ ਬੇਲੀ
ਡੀਡੇ ਧਾੜਵੀ ਓਸ ਮਰਵਾ ਦਿਤਾ ਇਕ ਡੋਗਰ ਤੇ ਚਲ ਚਾਲ ਬੇਲੀ
*ਅਗਰ ਖਾਂ ਤਾਂਈ ਬੰਨ੍ਹ ਲੈ ਆਯਾ ਬਾਗੀ ਹੋਯਾ ਸੀ ਜੋ ਮਤਵਾਲ ਬੇਲੀ
ਝਟ ਹੋਰ ਸਰਕਾਰ ਜਾਗੀਰ ਬਖਸ਼ੀ ਕਸ਼ਮੀਰ ਦੇ ਵਿਚੋਂ ਨਿਕਾਲ ਬੇਲੀ
ਪੂਰੀ ਬਾਰਾਂ ਹਜ਼ਾਰ ਕਰਤਾਰ ਸਿੰਘਾ ਹੋਏ ਡੋਗਰੇ ਆ ਖੁਸ਼ਹਾਲ ਬੇਲੀ

ਹਜ਼ਾਰੇ ਦਾ ਫਸਾਦ

ਸਾਰੇ ਦੇਸ਼ ਦੇ ਵਿਚ ਸੀ ਤੁਰਕ ਹਾਕਮ ਕਈ ਸੈ ਸਾਲਾਂ ਦੇ ਆਬਾਦ ਭਾਈ
ਓਹ ਹਿੰਦੂਆਂ ਨੂੰ ਗਿੜੇ ਸਦਾ ਮਾਰਨ ਆਕੜ ਖਾਂ ਤੇ ਸਖਤ ਜਲਾਦ ਭਾਈ
ਔਖੀ ਦੂਏ ਦੀ ਮੰਨਨੀ ਈਨ ਹੋਈ ਹਮ ਖਾਂ ਸਾਹਿਬਾਂ ਦੀ ਔਲਾਦ ਭਾਈ
ਛਡਨ ਰੰਘੜਾਂ ਦਾਂ ਰੰਘੜਊ ਨ ਉਹ ਭਾਵੇਂ ਕੀਤੇ ਸਿੰਘਾਂ ਬਰਬਾਦ ਭਾਈ
ਏਸੇ ਸਾਲ ਹਜ਼ਾਰੇ ਦੇ †ਮੁਸਲਮਾਨਾਂ ਫੇਰ ਚੁਕਿਆ ਆਨ ਫਸਾਦ ਭਾਈ
ਸਿੰਘ ਮਾਰ ਕਢੋ ਸਾਰੇ ਦੇਸ ਵਿਚੋਂ ਕਠੇ ਵਾਸਤੇ ਹੋਏ ਜਹਾਦ ਭਾਈ
ਇਹ ਸੁਣ ਸਰਕਾਰ ਨੇ ਫਤੇ ਸਿੰਘ ਨੂੰ ਝਟ ਚੜਨ ਕੀਤਾ ਅਰਸ਼ਾਦ ਭਾਈ
ਸਦਾ ਕੌਰ ਦੇ ਨਾਲ ਕਰਤਾਰ ਸਿੰਘਾ ਚਾੜੇ ਹੋਰ ਸਰਦਾਰ ਇਮਦਾਦ ਭਾਈ

ਤਥਾ

ਹੁਕਮਾਸਿੰਘ ਚਿਮਨੀ ਠਾਮ ਦਜ਼ਾਲ ਜਹੇ ਕੌਰ ਸ਼ੇਰ ਸਿੰਘ ਨਾਲ ਚੜ੍ਹਾਈ ਕੀਤੀ
ਅਗੋਂ ਜਾ ਰਾਣੀ ਸਦਾ ਕੌਰ ਨ ਨੇ ਜੀ ਧਰ ਤੇਗ ਦੀ ਵਾਢ ਸਫਾਈ ਕੀਤੀ
ਪਰ ਸਗੋਂ ਪਠਾਨ ਹੋ ਭੂਏ ਗਏ ਚਾਰੋਂ ਤਰਫ ਤੋਂ ਪੈ ਲਫਾਈ ਕੀਤੀ

*ਅਗਰ ਖਾਂ ਭਿੰਬਰ ਵਾਸੀ ਕਸ਼ਮੀਰ ਦੀ ਮੁਹਿੰਮ ਵੇਲੇ ਬਾਗੀ ਹੋਕੇ ਨਠ ਗਿਆ ਸੀ।
†ਇਸ ਜਹਾਜ਼ ਫਸਾਦ ਦਾ ਮੋਹਰੀ ਮੁਹੰਮਦ ਖਾਂ ਡਰੀਨ ਸੀ।

ਵਧ ਗਿਆ ਫਸਾਦ ਆ ਬਹੁਤ ਭਾਰਾ ਕੌਰ ਸ਼ੇਰ ਸਿੰਘ ਨੇ ਸੁਣ ਧਾਈ ਕੀਤੀ
ਨਾਲ ਬਾਰਾਂ ਹਜ਼ਾਰ ਸਿਪਾਹ ਜੰਗੀ ਪਹਿਲਾਂ ਖਾਨਾ ਨੂੰ ਜਾ ਸਮਝਾਈ ਕੀਤੀ
ਤੁਸਾਂ ਬਾਜ਼ ਆ ਜਾਓ ਫਸਾਦ ਵਲੋਂ ਓਹਨਾਂ ਮੰਨੀ ਨ ਬੇਪਰਵਾਈ ਕੀਤੀ
ਬਸ ਫੇਰ ਸ਼ਾਹਜ਼ਾਦੇ ਨੇ ਖਾ ਗੁਸਾ ਤੋਪਾਂ ਧਰਕੇ ਸਫਾ ਉਡਾਈ ਕੀਤੀ
ਮੂਢੋਂ ਧਰ ਦਿਤੀ ਕਤਲਾਮ ਸਾਰੇ ਚੁਣ ਚੁਣ ਕੇ ਖੂਬ ਤਬਾਹੀ ਕੀਤੀ
ਅਗਾਂ ਲਾ ਛਡੇ ਪਿੰਡ ਫੂਕ ਬਹੁਤੇ ਇਹ ਫਸਾਦ ਦੀ ਮਜ਼ਾ ਚਖਾਈ ਕੀਤੀ
ਕਾਫਰ ਹੋ ਮਰਨੋਂ ਸੜਨੋਂ ਡਰ ਭਜੇ ਵਲ ਪਰਬਤਾਂ ਕਦਮ ਉਠਾਈ ਕੀਤੀ
ਡੇਰੇ ਜਾ ਦਰਬੰਦ ਤਰਬੇਲੇ ਲਾਏ ਸੀ ਪਹਾੜਾਂ ਦੀ ਓਟ ਤਕਾਈ ਕੀਤੀ
ਓਥੇ ਜਾ ਕੇ ਭੀ ਸਿੰਘਾ ਤੰਗ ਕੀਤੇ ਛਤਾਂ ਝੌਂਪੜੇ ਫੂਕ ਸਫਾਈ ਕੀਤੀ
ਇਕ ਖਡ ਅੰਦਰ ਜੰਗ ਬਹੁਤ ਹੋਯਾ ਮੁਸਲਮਾਨਾਂ ਨੇ ਖੂਬ ਲੜਾਈ ਕੀਤੀ
ਪਰ ਤੋਪਾਂ ਨੇ ਓਥੋਂ ਭੀ ਧਕ ਕਢੇ ਅੰਤ ਸੁਟ ਹਥਯਾਰ ਬਖਸ਼ਾਈ ਕੀਤੀ
ਗੁਲ ਢੇਰੀ, ਪਲਕੀ, ਧਮਤੌਰ ਵਾਲੇ ਫੜ ਸਾਰੇ ਨਵਾਬ ਧਮਕਾਈ ਕੀਤੀ
ਕੁਝ ਫੜਕੇ ਭੇਜ ਲਾਹੌਰ ਦਿਤੇ ਮਾਰ ਕਈਆਂ ਦੀ ਪਾਰ ਉਤਰਾਈ ਕੀਤੀ
ਬੰਦੋਬਸਤ ਹਜ਼ਾਰੇ ਦਾ ਖੂਬ ਕੀਤਾ ਤੇ ਫਸਦੀਆਂ ਖਾਕ ਉਡਾਈ ਕੀਤੀ
ਫਤੇ ਕਰ ਹਜਾਰਾਂ ਕਰਤਾਰ ਸਿੰਘਾ ਆਏ ਬੜੀ ਸਰਕਾਰ ਵਡਯਾਈ ਕੀਤੀ

### ਰਾਮ ਦਿਆਲ ਦੇ ਮਰਨ ਪਿਛੋਂ ਦੀਵਾਨ ਮੋਤੀ ਰਾਮ ਨੇ ਉਦਾਸ ਹੋ ਕੇ ਕਸ਼ਮੀਰ ਦੀ ਸੂਬੇਦਾਰੀ ਛਡ ਦੇਣੀ

ਰਾਮ ਦਿਆਲ ਇਸ ਜੰਗਦੀ ਭੇਟ ਹੋਯਾ ਕੀਤਾ ਸ਼ੋਕ ਸਰਕਾਰ ਕਮਾਲ ਭਾਈ
ਮੋਤੀ ਰਾਮ ਦੇ ਚਿਤ ਨੂੰ ਸਟ ਲਗੀ ਦੁਖੀ ਬਹੁਤ ਹੋਯਾ ਗਮ ਨਾਲ ਭਾਈ
ਚਿਤ ਜਗਤ ਦੇ ਵਲੋਂ ਉਦਾਸ ਹੋਯਾ,ਹੋਯਾ ਲਾਇਕ ਪੁਤ੍ਰ ਵਸ ਕਾਲ ਭਾਈ
ਸੂਬੇਦਾਰੀ ਕਸ਼ਮੀਰ ਦੀ ਛਡ ਦਿਤੀ ਮਨ ਜੋੜਿਆ ਵਲ ਅਕਾਲ ਭਾਈ
ਮੋੜ ਤੋੜ ਟੁਰ ਚਲਿਆ ਤੀਰਥਾਂ ਨੂੰ ਦਰਸ ਪਰਸ ਕਰਕੇ ਤਪਘਾਲ ਭਾਈ
ਰਖ ਲਿਕਾ ਸਰਕਾਰ ਕਰਤਾਰ ਸਿੰਘਾ ਓਹਨੂੰ ਪਾ ਪਰੇਮ ਦਾ ਜਾਲ ਭਾਈ

### ਸਰਦਾਰ ਹਰੀ ਸਿੰਘ ਗਵਰਨਰ ਕਸ਼ਮੀਰ ਮੁਕਰੱਰ ਹੋਣਾ

ਮੋਤੀ ਰਾਮ ਕਸ਼ਮੀਰ ਤੋਂ ਆ ਗਿਆ ਦੁਨੀਯਾਂ ਦੌਲਤੋਂ ਚਿਤ ਹਟਾਕੇ ਜੀ

ਹਰੀ ਸਿੰਘ ਸਰਦਾਰ ਨੂੰ ਭੇਜ ਦਿਤਾ ਸੂਬੇਦਾਰ ਕਸ਼ਮੀਰ ਬਨਾ ਕੇ ਜੀ
ਏਸ ਬਲੀ ਜੋਧੇ ਪਰਤਾਪ ਵਾਲੇ ਚੰਗਾ ਦਬਦਬਾ ਪਾ ਲਿਆ ਜਾ ਕੇ ਜੀ
ਭੰਨ ਖਾਨ ਅਮੀਰ ਸਭ ਜ਼ੋਰ ਕੀਤੇ ਪਕੇ ਹੱਦ ਬੰਨੇ ਠਹਿਰਾ ਕੇ ਜੀ
*ਯਰਗਮਾਲ ਦੀ ਭੀ ਨਵੀਂ ਚਾਲ ਕਢੀ ਆਕੜਖਾਨਾਂ ਦੇ ਤਾਈਂ ਦਬਾਕੇ ਜੀ
†ਸਿਕਾ ਆਪਣੇ ਨਾਮ ਕਰਤਾਰ ਸਿੰਘਾ ਆਯਾ ਵਿਚ ਕਸ਼ਮੀਰ ਚਲਾ ਕੇ ਜੀ

ਡੋਗਰਿਆਂ ਨੂੰ ਈਰਖਾ ਦੀ ਅੱਗ

ਹਰੀ ਸਿੰਘ ਧਰਮਾਤਮਾਂ ਬਲੀ ਹੈਸੀ ਨਿਮਕ ਖਾ ਭਲਾ ਨਿਤ ਚਾਹੁੰਦਾ ਸੀ
ਜਿਹੜੀ ਥਾਂ ਨ ਕਿਸੇ ਤੋਂ ਫਤਾ ਹੋਵੇ ਏਹ ਝਟ ਫਤ੍ਹਾ ਕਰ ਆਂਵਦਾ ਸੀ
ਇਕ ਵਾਰ ਸਰਕਾਰ ਜਾਂ ਹੁਕਮ ਦੇਵੇ ਸੌ ਵਾਰੀ ਬਜ ਲਿਆਂਵਦਾ ਸੀ
ਸ਼ੇਰ ਵਾਂਗ ਮੋਹਰੇ ਜੰਗਾਂ ਵਿਚ ਲੜਦਾ ਡਰ ਕਿਸੇ ਮੁਹਿਮੋਂ ਨ ਖਾਂਵਦਾ ਸੀ
ਭੇਖ ਵੇਖ ਕੇ ਖਿਦਮਤਾਂ ਘਾਲਨਾਂ ਨੂੰ ਦਿਨੋਂ ਦਿਨ ਸਰਕਾਰ ਨੂੰ ਭਾਂਵਦਾ ਸੀ
ਮਹਾਰਾਜ ਜੀ ਕਰਨ ਵਡਿਆਈ ਸਦਾ ਦਿਨੋਂ ਦਿਨ ਮੁਰਾਤਬੇ ਪਾਂਸਦਾ ਸੀ
ਵੇਖ ਵੇਖ ਕੇ ਡੋਗਰੇ ਸੜਨ ਦਿਲੋਂ ਓਹਨਾਂ ਤਾਈਂ ਨ ਮੂਲ ਸੁਖਾਂਵਦਾ ਸੀ
ਦਿਲੋਂ ਚਾਹੁੰਦੇ ਕਿਵੇਂ ਇਹ ਮਰ ਜਾਂਵੇ ਓਹਦਾ ਤੇਜ ਪ੍ਰਤਾਪ ਦੁਖਾਵਦਾ ਸੀ
ਹੋਰ ਜਟ ਸਿਧੇ ਥੋੜੀ ਸੂਝ ਵਾਲੇ ਏਹੋ ਛਤਰੀ ਖੌਫ ਦਿਖਾਂਵਦਾ ਸੀ
ਧਜਾਨ ਸਿੰਘ ਮਹਾਰਾਜ ਦੇ ਕੰਨ ਲਗਾ ਸਦਾ ਪਟੀਆਂ ਉਲਟ ਪੜਾਂਵਦਾ ਸੀ
ਓਹ ਸਿੰਘਾਂ ਦਾ ਵੈਰੀ ਕਰਤਾਰ ਸਿੰਘਾ ਪਕੇ ਆਪਣੇ ਪੈਰ ਜਮਾਂਵਦਾ ਸੀ

ਕੌਰ ਨੌ ਨਿਹਾਲ ਸਿੰਘ ਦਾ ਪੈਦਾ ਹੋਣਾ

ਸਤ ਫਗਨ ਅਠਾਰਾਂ ਸੌ ਸਤੱਤਰੇ ਨੂੰ ਪੈਦਾ ਪੋਤਰਾ ਘਰ ਸਰਕਾਰ ਹੋਯਾ
ਟਿਕੇ ਖੜਗ ਸਿੰਘ ਦੀ ਰਾਣੀ ਚੰਦ ਕੌਰਾਂ ਵਿਚੋਂ ਬਲੀ ਯੋਧਾ ਪੈਦਾਵਾਰ ਹੋਯਾ
ਨੌ ਨਿਹਾਲ ਸਿੰਘ ਉਸਦਾ ਨਾਮ ਧਰਿਆ ਦਾਨ ਪੁੰਨ ਤਦੋ ਬੇਸ਼ਮਾਰ ਹੋਯਾ
ਬਲੀ ਕੌਰ ਇਹ ਹੋਯਾ ਕਰਤਾਰ ਸਿੰਘਾ ਮੋਹਰੀ ਜੰਗਾਂਦਾ ਮਰਦਹੁਸ਼ਯਾਰ ਹੋਯਾ

*ਜ਼ਮਾਨਤ ਦੇ ਤੌਰ ਪਰ ਆਪਣਾ ਆਪਣਾ ਰਿਸ਼ਤੇਦਾਰ ਦੇਣਾ।
†ਹਰੀ ਸਿੰਘ ਰੁਪਯਾ ਛੇ ਆਨੇ ਦਾ ਅਜੇ ਭੀ ਕਈ ਥਾਂਈਂ ਮਿਲਦਾ ਹੈ।

ਕੌਰ ਸ਼ੇਰ ਸਿੰਘ ਨੂੰ ਜਾਗੀਰ ਦੇਣ ਦਾ ਬੰਦੋਬਸਤ

ਸ਼ੇਰ ਸਿੰਘ ਦੇ ਵੇਖਕੇ ਕਾਰਨਾਮੇ ਪਯਾਰ ਵਧਿਆ ਦਿਲ ਸਰਕਾਰ ਦੇ ਵਿਚ
ਲਗੇ ਕਦਰ ਪਾਉਨ ਸ਼ਾਹਜ਼ਾਦੇ ਦਾਜੀ ਲਗੇ ਦੇਣ ਵਡਿਆਈ ਦ੍ਰਬਾਰ ਦੇ ਵਿਚ
ਹੋਈ ਦਿਲੋਂ ਸਲਾਹ ਜਾਗੀਰ ਦਈਏ ਪਰ ਪੈ ਗਏ ਹੋਰ ਵਿਚਾਰ ਦੇ ਵਿਚ
ਸਦਾ ਕੌਰ ਦਾ ਮੁਲਕ ਕਰਤਾਰ ਸਿੰਘਾ ਏਹਨੂੰ ਲੈ ਦਈਏ ਜੰਗੀ ਕਾਰ ਦੇ ਵਿਚ

ਮਹਾਰਾਜੇ ਨੇ ਰਾਣੀ ਸਦਾ ਕੌਰ ਨੂੰ ਖਤ ਲਿਖਣਾ

ਸਦਾ ਕੌਰ ਵਲੇ ਇਹ ਖਤ ਲਿਖਯਾ ਸ਼ੇਰ ਸਿੰਘ ਨੂੰ ਚਾਹੀਏ ਜਾਗੀਰ ਦੇਨੀ
ਤੇਰਾ ਦੋਹਤਰਾ ਤੂੰਹੇਂ ਹੀ ਦੇਹ ਏਹਨੂੰ ਹੋਰ ਕਿਹਨੂੰ ਤੂੰ ਜਰ ਕਸੀਰ ਦੇਨੀ
ਹਥੀਂ ਜੀਉਂਦਿਆਂ ਖੁਸ਼ੀ ਦੇ ਨਾਲ ਦੇਹ ਫੇਰ ਏਸੇ ਨੂੰ ਹਈ ਅਖੀਰ ਦੇਨੀ
ਰਾਣੀ ਵੇਖਯਾ ਖਤ ਕਰਤਾਰ ਸਿੰਘਾ ਸੋਚ ਗਈ ਤਕਲੀਫ ਤਕਦੀਰ ਦੇਨੀ

ਰਾਣੀ ਸਦਾ ਕੌਰ ਨੇ ਸਰਕਾਰ ਵਲ ਜਵਾਬ ਦੇਣਾ

ਖਤ ਵੇਖ ਸਰਕਾਰ ਦਾ ਸਮਝ ਗਈ ਦਾਨਸ਼ਮੰਦ ਰਾਣੀ ਸਾਰੀ ਗਲ ਨੂੰ ਤਾਂ
ਓਸੇ ਵਕਤ ਸਰਕਾਰ ਦੇ ਵਲ ਲਿਖਿਆ ਮੈਂ ਜਾਨਦੀ ਹਾਂ ਤੇਰੇ ਛਲ ਨੂੰ ਤਾਂ
ਮੇਰੇ ਜੀਉਂਦਯਾਂ ਕਾਸ ਨੂੰ ਖੋਹੇ ਟੁਕੜਾ ਮਾਲ ਮੁਲਕ ਤੂੰਹੇਂ ਲੈਨਾ ਕਲ ਨੂੰ ਤਾਂ
ਏਹ ਪੜ੍ਹਦਿਆਂ ਸਾਰ ਕਰਤਾਰ ਸਿੰਘਾ ਭੜਕੀ ਅਗ ਲਗੀ ਜਿਵੇਂ ਝਲ ਨੂੰ ਤਾਂ

ਰਾਣੀ ਸਦਾ ਕੌਰ ਨੂੰ ਸਰਕਾਰ ਨੇ ਕੈਦ ਕਰ ਦੇਣਾ

ਸਸ ਨਾਲ ਮਹਾਰਾਜ ਨਾਰਾਜ਼ ਹੋ ਗਏ ਲਗਾ ਦੁਸ਼ਮਨਾਂ ਦਾ ਚੰਗਾ ਦਾ ਭਾਈ
ਉਤੋਂ ਸਾਫ ਦਿਲੋਂ ਖੋਟੇ ਡੋਗਰੇ ਜੋ ਲੈਣ ਗਲਾਂ ਕਈ ਹੋਰ ਬਨਾ ਭਾਈ
ਅਗ ਗੁਸੇ ਦੀ ਸਗੋਂ ਭੜਕਾ ਦਿਤੀ ਸਰਕਾਰ ਦੇ ਤਾਂਈ ਸਿਖਾ ਭਾਈ
ਖੋਟੀ ਧਾਰ ਲਈ ਨੀਤ ਮਹਾਰਾਜੇ ਘਰ ਧੋਖੇ ਦੇ ਨਾਲ ਬੁਲਾ ਭਾਈ
ਕੈਦ ਕਰ ਪਹਿਰੇ ਉਤੇ ਲਾ ਦਿਤੇ ਮੂਲੋਂ ਮੁਢੋਂ ਅਹਿਸਾਨ ਭੁਲਾ ਭਾਈ
ਬੁਢੀ ਓਸਦੀ ਉਮਰ ਕਰਤਾਰ ਸਿੰਘਾ ਦਿਤਾ ਦੁਖ ਸਰਕਾਰ ਸਤਾ ਭਾਈ

---

*ਏਹ ਭੀ ਧਿਆਨ ਸਿੰਘ ਤੇ ਦੇਸ਼ੀਆਂ ਦੀ ਚਾਲ ਸੀ।

†ਰਾਣੀ ਜੋ ਬਹੁਤ ਸਿਆਣੀ ਸੀ ਸਦਾ ਸਰਕਾਰ ਨੂੰ ਡੋਗਰਿਆਂ ਦੀ ਸੰਗਤ ਤੋਂ ਵਰਜਦੀ ਰਹਿੰਦੀ ਸੀ ਤੇ ਏਸੇ ਗਲ ਤੋਂ ਰਾਜਾ ਧਿਆਨ ਸਿੰਘ ਰਾਣੀ ਦਾ ਸਖਤ ਦੁਸ਼ਮਨ ਬਣ ਰਿਹਾ ਸੀ ਅੰਤ ਨੂੰ ਉਸ ਨੇ ਆਪਣਾ ਦਾ ਲਾ ਹੀ ਲਿਆ।

ਰਾਣੀ ਸਦਾ ਕੌਰ ਦੇ ਮਾਲ ਮੁਲਕ ਦੀ ਜ਼ਬਤੀ

ਕੈਦ ਕਰਨ ਰਾਣੀ ਤਾਈਂ ਵਕਤ ਓਸੇ ਦਸਤਾ ਫੌਜ ਦਾ ਇਕ ਚੜ੍ਹਾ ਦਿਤਾ
ਮਾਲ ਮੁਲਕ ਸਾਰਾ ਜ਼ਬਤ ਕਰ ਲਵੋ ਬੇ ਦਰਦ ਹੋ ਹੁਕਮ ਸੁਨਾ ਦਿਤਾ
ਕਾਬੂ ਕਰ ਬਟਾਲਾ, ਮਿਆਨੀ ਨੂੰ ਭੀ ਤੈਹਤ ਆਪਣਾ ਝਟ ਬਿਠਾ ਦਿਤਾ
ਓਹ ਨਸ਼ਾਨ ਘਨਈਆਂ ਦੀ ਮਿਸਲ ਦਾ ਜੀ ਲੁਟ ਪੁਟਕੇ ਖਾਕ ਮਿਲਾ ਦਿਤਾ
ਸਾਰਾ ਰਾਣੀ ਦਾ ਹੁਕਮ ਉਠਾ ਦਿਤਾ ਡੰਕਾ ਆਪਣੇ ਨਾਮ ਵਜਾ ਦਿਤਾ
ਕਿਲ੍ਹਾ ਇਕ ਰਿਹਾ ਕਰਤਾਰ ਸਿੰਘਾ ਲਸ਼ਕਰ ਓਸਦੇ ਵਲ ਝੁਕਾ ਦਿਤਾ

ਕਿਲ੍ਹੇ ਮੁਕੇਰੀਆਂ ਦਾ ਜੰਗ

ਮੁਲਕ ਰਾਣੀ ਦਾ ਆਪਣੇ ਵਸ ਕੀਤਾ ਠਾਣੇ ਓਸਦੇ ਮਾਰ ਉਠਾਏ ਬੇਲੀ
ਕਿਲ੍ਹਾ ਰਿਹਾ ਮੁਕੇਰੀਆਂ ਇਕ ਬਾਕੀ ਜਾ ਮੋਰਚੇ ਓਸ ਨੂੰ ਲਾਏ ਬੇਲੀ
ਗੋਲੀ ਰਾਣੀ ਦੀ ਇਕ 'ਹਰੋ' ਨਾਮ ਹੈਸੀ ਵਿਚ ਕਿਲੇ ਦੇ ਹੁਕਮ ਕਮਾਏ ਬੇਲੀ
ਹੋਈ ਜੰਗ ਨੂੰ ਓਹ ਤਿਆਰ ਅਗੋਂ ਚੰਗੇ ਓਸ ਨੇ ਹਥ ਦਿਖਾਏ ਬੇਲੀ
ਭਾਵੇਂ ਲੜੀ ਸਰਕਾਰ ਦੀ ਫੌਜ ਭਾਰੀ ਓਸ ਮਾਰਕੇ ਮੂੰਹ ਭਵਾਏ ਬੇਲੀ
ਭੇਸ ਧਾਰ ਮਰਦਾਂ ਵਾਲਾ ਫਿਰੇ ਬੁਰਜੀਂ ਗੋਲੇ ਮੀਂਹ ਦੇ ਵਾਂਗ ਬਰਸਾਏ ਬੇਲੀ
ਗਈ ਪੇਸ਼ ਨ ਜਦੋਂ ਮੂਲ ਕੁਝ ਓਥੇ ਫੌਜਦਾਰ ਜਾ ਖਬਰ ਪੁਚਾਏ ਬੇਲੀ
ਬਹੁਤੀ ਫੌਜ ਦੇ ਮਿਸਰ ਦੀਵਾਨ ਚੰਦ ਨੂੰ ਤੋਪਾਂ ਵਡੀਆਂ ਨਾਲ ਕਰਵਾਏ ਬੇਲੀ
ਦਿਤਾ ਹੁਕਮ ਕਿਲ੍ਹਾ ਤੋੜ ਖਾਕ ਮੇਲੋ ਮਾਰੋ ਮਾਰ ਕਰਦੇ ਉਠ ਧਾਏ ਬੇਲੀ
ਦਿਨ ਪੰਦਰਾਂ ਮਿਸਰ ਭੀ ਜ਼ੋਰ ਲਾਯਾ ਪੇਸ਼ ਰਤੀ ਨ ਓਸ ਦੀ ਜਾਏ ਬੇਲੀ
ਤੋਪਾਂ ਝੜੀ ਦੁਵਲਿਓਂ ਲਾ ਰਖੀ ਮਰਦ ਸੈਂਕੜ ਖਾਕ ਮਿਲਾਏ ਬੇਲੀ
ਕਿਲ੍ਹਾ ਟੁਟਿਆ ਨਾ ਕਰਤਾਰ ਸਿੰਘਾ ਚੰਗੇ ਹਰੋ ਨੇ ਜੌਹਰ ਦਿਖਾਏ ਬੇਲੀ

ਰਾਣੀ ਉਤੇ ਕਹਿਰ

ਕਿਲ੍ਹਾ ਜ਼ੋਰ ਦੇ ਨਾਲ ਨਾ ਹਥ ਆਯਾ ਓਥੇ ਰਾਣੀ ਨੂੰ ਫੇਰ ਮੰਗਵਾਯਾ ਜੀ
ਓਹਨੂੰ ਆਖਯਾ ਕਿਲ੍ਹਾ ਕਰਵਾ ਖਾਲੀ ਦਿਤਾ ਦੁਖ ਤੇ ਬਹੁਤ ਸਤਾਯਾ ਜੀ
ਓਸ ਆਖਯਾ ਜ਼ੋਰ ਕਰ ਫਤੇ ਕਰੋ ਬਣੋ ਮਰਦ ਕਿਉਂ ਹੌਂਸਲਾ ਢਾਯਾ ਜੀ
ਅੰਤ ਗੁਸਾ ਦੀਵਾਨ ਨੇ ਖਾ ਕਰਕੇ ਅੰਨ ਪਾਣੀ ਜਾ ਬੰਦ ਕਰਵਾਯਾ ਜੀ

ਬੁਢੀ ਉਮਰ ਕਈ ਦਿਨ ਰਖ ਭੁਖ ਏਹ ਪਾਪੀਆਂ ਕਹਿਰ ਕਮਾਯਾ ਜੀ
ਜਾਨ ਨਿਕਲੇ ਨਾ ਪਿਛਾ ਛੁਟਦਾ ਨਾ ਸਦਾ ਕੌਰ ਨੇ ਦੁਖ ਉਠਾਯਾ ਜੀ
ਦੁਖੀ ਭੁਖ ਕੋਲੋਂ ਹੋਕੇ ਅੰਤ ਉਸ ਨੇ ਕਲਮ ਦਵਾਤ ਕਾਗਜ਼ ਮੰਗਵਾਯਾ ਜੀ
ਹਰੋ ਵਲ ਲਿਖਯਾ ਕਰਤਾਰ ਸਿੰਘਾ ਰੋ ਬੀਤਿਆ ਹਾਲ ਸੁਨਾਯਾ ਜੀ

ਰਾਣੀ ਸਦਾ ਕੌਰ ਨੇ ਕਿਲ੍ਹਾ ਖਾਲ਼ੀ ਕਰਵਾ ਦੇਣਾ।

ਖਤ ਲਿਖਿਯਾ ਰਾਣੀ ਨੇ ਮਾਰ ਭੁਬਾਂ 'ਹਰੋ' ਤੰਗ ਮੇਰੀ ਡਾਢੀ ਜਾਨ ਹੋਈ
ਕੀਤੀ ਦਗਾਬਾਜ਼ੀ ਰਣਜੀਤ ਸਿੰਘ ਨੇ ਨਾਸ ਏਸ ਦੀ ਜਦ ਜਹਾਨ ਹੋਈ
ਕਿਲ੍ਹਾ ਕਰ ਖਾਲੀ ਮੇਰੀ ਜਾਨ ਛੁਟੇ ਭੁਖੀ ਤੜਫਦੀ ਹਾਂ ਬੇ ਜਾਨ ਹੋਈ
ਏਹ ਲਿਖ ਉੱਤੇ ਮੋਹਰ ਲਾਉਨ ਲਗੀ ਵੇਖੋ ਦੁਖੀ ਕੇਡੀ ਹੈਸੀ ਆਨ ਹੋਈ
ਤਿੰਨ ਵਾਰ ਕਾਗਜ਼ ਜੀਭ ਨਾਲ ਲਾਯਾ ਗਿਲਾ ਹੋਯਾ ਨ,ਖੁਸ਼ਕ ਜ਼ਬਾਨ ਹੋਈ
ਅੰਤ ਹੰਝੂਆਂ ਦੇ ਨਾਲ ਕਰ ਗਿਲਾ ਮੋਹਰ ਲਾ ਬੇਹੋਸ਼ ਪਛਾਨ ਹੋਈ
ਕਾਗਜ਼ ਜਦੋਂ ਹਰੋ ਪਾਸ ਪਹੁੰਚਿਆ ਏਹ ਓਹ ਪੜ੍ਹਦਿਆਂ ਸਾਰ ਹੈਰਾਨ ਹੋਈ
ਅੱਗ ਭੜਕ ਉੱਠੀ ਕਰਾਂ ਨਾਸ ਵੈਰੀ ਪਰ ਫੇਰ ਦਿਲੋਂ ਪਸ਼ੇਮਾਨ ਹੋਈ
ਖਬਰੇ ਰਾਣੀ ਨੂੰ ਕੇਡਾ ਕੂ ਦੁਖ ਦੇਵਨ ਏਸ ਗਲ ਦੀ ਸੋਚ ਮਹਾਨ ਹੋਈ
ਰੋਂਦੀ ਮਾਰ ਭੁਬਾਂ ਬੂਹੇ ਖੋਹਲ ਦਿਤ ਓਹ ਦਲੇਰ ਔਰਤ ਬੇ ਤਰਾਨ ਹੋਈ
ਸਭ ਕੁਝ ਦੀਵਾਨ ਨੇ ਸਾਂਭ ਲਿਆ, ਹਾ ! ਮਿਸਲ ਘਨਈਆਂ ਵੈਰਾਨ ਹੋਈ
ਏਹ ਰਬ ਦੇ ਰੰਗ ਕਰਤਾਰ ਸਿੰਘਾ ਮਾਲਕ ਮੁਲਕ ਦੀ ਬੇ ਨਿਸ਼ਾਨ ਹੋਈ

ਸਦਾ ਕੌਰ ਦਾ ਮਰਨਾ ਤੇ ਮਹਾਰਾਜੇ ਦੀ ਨਿੰਦਿਆ

ਕੁਝ ਦਿਨਾਂ ਪਿਛੋਂ ਰਾਣੀ ਮਰ ਗਈ ਜਦ ਦਿਨ ਪੂਰੇ ਹੋ ਆਨ ਲਗੇ
ਏਸ *ਧਕੇ ਨੂੰ ਵੇਖਕੇ ਲੋਕ ਸਾਰੇ ਬੁਰੀ ਨਿੰਦਿਆ ਕਰਨ ਕਰਾਨ ਲਗੇ
ਕ੍ਰਿਤਘਨ ਸਰਕਾਰ ਨੂੰ ਕਹਿਨ ਲਗੇ ਬੜਾ ਹਤਿਆਰਾ ਕਹਿ ਸੁਨਾਨ ਲਗੇ
ਦਿਲ ਸਭ ਦੇ ਫਿਰੇ ਕਰਤਾਰ ਸਿੰਘਾ ਮਹਾਰਾਜ ਵਲੋਂ ਘਿਰਨਾ ਖਾਨ ਲਗੇ

ਲੋਕਾਂ ਦੀਆਂ ਗੱਲਾਂ

ਜਿਸ ਰਾਣੀ ਨੇ ਪਾਲਿਆ ਵਾਂਗ ਪੁਤਾਂ ਨਫਾ ਓਸ ਨੂੰ ਏਹ ਪੁਚਾਯਾ ਏ

*ਏਹੋ ਜਹੀਆਂ ਭੁਲਾਂ ਸਰਕਾਰ ਪਾਸੋਂ ਆਪਣੇ ਫਾਇਦੇ ਵਾਸਤੇ ਡੋਗਰੇ ਕਰਵਾਉਂਦੇ ਰਹੇ।

ਲੜ ਭਿੜ ਕੇ ਕਰ ਕੇ ਜੰਗ ਭਾਰੇ ਵਾਲੀ ਦੇਸ ਪੰਜਾਬ ਬਨਾਯਾ ਏ
ਤੀਵੀਂ ਹੋ ਲੜਾਈਆਂ ਰਹੀ ਕਰਦੀ ਦੇਸ ਨਾਲ ਹੋ ਫਤੇ ਕਰਾਯਾ ਏ
ਹੈਸੀ ਇਕ ਸਰਦਾਰ ਮਾਮੂਲੀ ਜਿਹਾ ਤਖਤ ਤਾਜ ਪੰਜਾਬ ਦਿਵਾਯਾ ਏ
ਠਾਣੇਦਾਰ ਹੋਵਾਂ ਮਾਂ ਫੇਰ ਤੇਰੇ...ਏਸ ਗਲ ਨੂੰ ਕਰ ਦਿਖਲਾਯਾ ਏ
ਵਿਚ ਦੇਸ ਦੇ ਨਿੰਦਿਆਂ ਬਹੁਤ ਹੋਈ ਬੁਰਾ ਕੰਮ ਸਰਕਾਰ ਕਮਾਯਾ ਏ
ਪਿਛਾਂ ਹਟਨ ਲਗੇ ਸਰਦਾਰ ਬਹੁਤੇ ਕਹਿਨ ਲਗੇ ਏਹ ਊਠ ਹਲਕਾਯਾ ਏ
ਨਾਲ ਗਈ ਨ ਮੂਲ ਕਰਤਾਰ ਸਿੰਘਾ ਦੁਨੀ ਵਾਸਤੇ ਦੀਨ ਗਵਾਯਾ ਏ

### ਸਰਦਾਰ ਹਰੀ ਸਿੰਘ ਨੇ ਕਸ਼ਮੀਰ ਤੋਂ ਵਾਪਸ ਆਉਣਾ

ਬਾਹਮਨ ਡੋਗਰੇ ਵਧੇ ਦਰਬਾਰ ਅੰਦਰ ਓਹਨਾਂ ਆਪਣਾ ਜਾਲ ਵਛਾ ਲਿਆ
ਹਰੀ ਸਿੰਘ ਦੀ ਚੜ੍ਹਦੀ ਕਲਾ ਵੇਖੀ ਓਹਦੇ ਵਲ ਖਿਆਲ ਟਿਕਾ ਲਿਆ
ਕਿਸੇ ਜੰਗ ਦੇ ਵਿਚ ਇਹ ਮਰ ਜਾਏ ਏਹ ਓਹਨਾਂ ਨੇ ਮਤਾ ਪਕਾ ਲਿਆ
ਧਿਆਨ ਸਿੰਘ ਸਰਕਾਰ ਦੇ ਕੰਨ ਲਗਾ ਮਹਾਰਾਜ ਨੂੰ ਇਹ ਸਿਖਾ ਲਿਆ
ਹਰੀ ਸਿੰਘ ਮਹਾਰਾਜ ਜੀ ਬੜਾ ਬਲੀ ਜਿਸ ਧਮਾ ਪਠਾਨਾਂ ਤੇ ਪਾ ਲਿਆ
ਜਿਥੇ ਜਾਂਵਦਾ ਹੈ ਫਤ੍ਹਾ ਪਾਂਵਦਾ ਹੈ ਏਹ ਚੰਗੀ ਤਰ੍ਹਾ ਅਜ਼ਮਾ ਲਿਆ
ਓਹਦਾ ਰਹਿਮਾ ਚੰਗਾ ਫੌਜਾਂ ਵਿਚ ਹਾਜ਼ਰ ਪਾਸੋਂ ਦੂਰ ਹੈ ਕਿਉਂ ਬਿਠਾ ਲਿਆ
ਬੰਦੋਬਸਤ ਦੀ *ਓਸਨੂੰ ਖਬਰ ਨਾਹੀਂ ਭੇਤ ਜੰਗ ਦਾ ਹੈ ਚੰਗਾ ਪਾ ਲਿਆ
ਮਹਾਰਾਜ ਨੇ ਓਸਦੀ ਗਲ ਮੰਨੀ ਓਥੋਂ ਸਦ ਲੈਨਾ ਹੀ ਠਹਿਰਾ ਲਿਆ
ਸੂਬਾ ਫਰ ਕਸਮੀਰ ਕਰਤਾਰ ਸਿੰਘਾ ਮੋਤੀ ਰਾਮ ਦੇ ਤਾਈਂ ਬਨਾ ਲਿਆ

### ਸਰਕਾਰ ਦੀ ਸਰਦਾਰਾਂ ਨਾਲ ਸਲਾਹ

ਕਈ ਸੌ ਬਰਸਾਂ ਤੋਂ ਸੀ ਚਲੇ ਆਏ ਹਾਕਮ ਦੇਸ ਦੇ ਜੀ ਮੁਸਲਮਾਨ ਸਾਰੇ
ਹਿੰਦੂ ਪਰਜਾ ਦੇ ਖੂਨ ਨੂੰ ਰਹੇ ਪੀਂਦੇ ਬਣੇ ਬੈਠੇ ਹੈਸੀ ਨਾਢੂ ਖਾਨ ਸਾਰੇ
ਜਿਨੂੰ ਚਾਹੁੰਦੇ ਲੁਟਦੇ ਮਾਰਦੇ ਸਨ ਕਾਫਰ ਹਿੰਦੂਆਂ ਤਾਈਂ ਸੁਨਾ ਸਾਰੇ

*ਡਗਰਿਆਂ ਦਾ ਏਹ ਮਤਲਬ ਸੀ ਕਿ ਏਸ ਆਰਾਮ ਦੀ ਜਗ੍ਹਾ ਤਾਂ ਆਪ ਯਾ ਕਿਸੇ ਭਾਈ ਬੰਦ ਯਾ ਆਪਣੇ ਧੜੇਵਾਲੇ ਨੂੰ ਬਿਠਾਲੀਏ ਤੇ ਖਲਦੀ ਦੇ ਬੂਥੇ ਸਰਦਾਰ ਹਰੀ ਸਿੰਘ ਨੂੰ ਝੋਕੀ ਰਖੀਏ।

ਕੋਈ ਦਮ ਨਹੀਂ ਸੀ ਅਗੇ ਮਾਰ ਸਕਦਾ ਮਨ ਭਾਉਂਦੀ ਸ਼ਰ੍ਹਾ ਚਲਾਨ ਸਾਰੇ
ਜਦੋਂ ਹੋਈ ਕਰਤਾਰ ਦੀ ਮਿਹਰਬਾਨੀ ਗੁਰੂ ਦਸਮ ਹੋਏ ਬਲਵਾਨ ਸਾਰੇ
ਓਹਨਾਂ ਖੰਡੇ ਦਾ ਅੰਮ੍ਰਿਤ ਤਯਾਰ ਕੀਤਾ ਜਿਨ੍ਹਾਂ ਪੀਤਾ ਹੋਏ ਜੰਗੀ ਜਵਾਨ ਸਾਰੇ
ਸੌ ਬਰਸਾਂ ਤੋਂ ਤੁਰਕਾਂ ਦੀ ਬਾਦਸ਼ਾਹੀ ਜ਼ੋਰ ਤੇਗ ਦੇ ਮਾਰ ਉਠਾਨ ਸਾਰੇ
ਡੇਢ ਸਦੀ ਹੋਈ ਜੰਗ ਕਰਦਿਆਂ ਨੂੰ ਮਾਰੇ ਰੋਲਕੇ ਮੁਗਲ ਪਠਾਨ ਸਾਰੇ
ਬਾਦਸ਼ਾਹ ਪੰਜਾਬ ਦੇ ਬਣ ਬੈਠੇ ਲਗੇ ਦੇਸ ਤੇ ਹੁਕਮ ਕਮਾਨ ਸਾਰੇ
ਏਹ ਗਲ ਕੋਈ ਕਿਤੇ ਨਹੀਂ ਗੁਝੀ ਲੋਕ ਜਾਣਦੇ ਨੇ ਇਲਮਦਾਨ ਸਾਰੇ
ਭਾਵੇਂ ਭੰਨ ਕੀਤੇ ਖਾਨ ਜ਼ੋਰ ਸਿੰਘਾਂ ਦਿਲੋਂ ਖਾਰ ਨ ਮੂਲ ਗਵਾਨ ਸਾਰੇ
ਰਾਜ ਖਾਲਸੇ ਤੋਂ ਕਿਵੇਂ ਖੋਹ ਲਈਏ ਵਿਚੋਂ ਨਿਤ ਕਚੀਚੀਆਂ ਖਾਨ ਸਾਰੇ
ਮਾਰੀ ਕੁਟੀ ਦੇ ਤਾਂ ਈਨ ਮੰਨ ਲੈਂਦੇ ਵਿਚੇ ਵਿਚ ਫਸਾਦ ਵਧਾਨ ਸਾਰੇ
ਜਿਹਲਮ ਅਟਕ ਦੇ ਪਾਰ ਅਮੀਰ ਜਿੰਨੇ ਓਹ ਜ਼ੋਰ ਹੱਦੋ ਪਰੇ ਲਾਨ ਸਾਰੇ
ਹਰ ਸਾਲ ਓਹ ਗਦਰ ਪਵਾਈ ਰਖਨ ਚੁਕ ਚੁਕ ਜਹਾਦ ਕਰਾਨ ਸਾਰੇ
ਸੋਚਾਂ ਕਰੇ ਸਰਕਾਰ ਇਹ ਨਿਤ ਬੈਹਕੇ ਕਿਵੇਂ ਮਿਟ ਫਸਾਦ ਇਹ ਜਾਨ ਸਾਰੇ
ਸੁਝੀ ਚਾਲ ਇਹ ਮਿਟੇ ਫਸਾਦ ਨਾਹੀਂ ਝਗੜੇ ਪਾਨ ਵਡੇ ਖਾਨਦਾਨ ਸਾਰੇ
ਜਿਨਾਂ ਚਿਰ ਨ ਇਨ੍ਹਾਂ ਦਾ ਜੋਰ ਟੁਟੇ ਉੱਨਾਂ ਚਿਰ ਨ ਅਮਨ ਪਛਾਨ ਸਾਰੇ
ਫਤੇ ਹੋਯਾ ਕਸੂਰ ਮੁਲਤਾਨ ਜਦ ਤੋਂ ਝਗੜੇ ਏਧਰੋਂ ਮਿਟ ਗਏ ਆਨ ਸਾਰੇ
ਗੈਰ ਤਾਕਤਾਂ ਸਭ ਕਮਜੋਰ ਕਰੋ ਵਡੇ ਕਿਲੇ ਮਲੋ ਆਪ ਠਾਨ ਸਾਰੇ
ਇਹ ਸੋਚ ਵਡਾ ਦਰਬਾਰ ਕਰਕੇ ਮਹਾਰਾਜ ਸਰਦਾਰ ਬੁਲਾਨ ਸਾਰੇ
ਵੇਖੋ ਖਾਲਸਾ ਜੀ ਹਾਕਮ ਵੈਰੀ ਸਾਡੇ ਮੁਢੋਂ ਜਾਣਦੇ ਹੋ ਸੁਜਾਨ ਸਾਰੇ
ਸਾਰੇ ਵਡੀਆਂ ਤਾਕਤਾਂ ਰਖਦੇ ਨੇ ਮਲੀ ਬੈਠੇ ਨੇ ਕਿਲੇ ਤੁਰਕਾਨ ਸਾਰੇ
ਵੇਲਾ ਪਾ ਫਸਾਦ ਪਵਾ ਦੇਂਦੇ ਚਕਾ ਦੇ ਕੇ ਏਹ ਬਲਵਾਨ ਸਾਰੇ
ਭਖਰ, ਮਿਠਾ ਟਿਵਾਨਾਂ ਤੇ ਜਹਾਂਗੀਰਾਂ ਮਨਕੇਰੇ ਵਾਲੇ ਜੋ ਪਠਾਨ ਸਾਰੇ
ਏਸੇ ਤਰ੍ਹਾਂ ਕਈ ਕਿਲੇ ਖੜੇ ਬੜੇ ਮਲੀ ਬੈਠੇ ਤੇ ਜੋਰ ਦਿਖਾਨ ਸਾਰੇ
ਕਰੋ ਖਾਲਸਾ ਸੋਧਨਾ ਸਾਰਿਆਂ ਦੀ ਮਾਰੋ ਘੇਰ ਕੇ ਵਿਚ ਮੈਦਾਨ ਸਾਰੇ
ਪਹਿਲਾਂ ਖਾਲਸੇ ਚੜ੍ਹੇ ਮਨਕੇਰੇ ਉੱਤੇ ਝਟ ਹੋਣ ਤਯਾਰ ਜਵਾਨ ਸਾਰੇ

ਹੁਕਮ ਹੁੰਦਿਆਂ ਸਾਰ ਦਰਬਾਰ ਦੇ ਵਿਚ ਬੋਲ ਵਾਹਿਗੁਰੂ ਫਤੇ ਗਜਾਨ ਸਾਰੇ
ਦਲ ਹੋਣ ਤਯਾਰ ਕਰਤਾਰ ਸਿੰਘਾ ਕੀਤੇ ਸਾਫ ਹਥਯਾਰ ਸਾਮਾਨ ਸਾਰੇ

ਚੇਤ ੧੮੧੭ ਬਿਕ੍ਰਮੀ ਨੂੰ ਲਾਹੌਰੋ ਲਹਿੰਦੇ ਦੇਸ ਤੇ ਫੌਜਾਂ ਦੀ ਚੜ੍ਹਾਈ

ਫੌਜ ਖਾਲਸਾ ਝਟ ਤਯਾਰ ਹੋਈ ਕਰਕੇ ਕਮਰ ਕਸੇ ਸਰਦਾਰ ਜੰਗੀ
ਸਭ ਗੋਲੀ ਬਾਰੂਦ ਤਯਾਰ ਕੀਤਾ, ਕੀਤੇ ਸਾਫ ਸਾਰੇ ਹਥਯਾਰ ਜੰਗੀ
ਝਟ ਪੈਦਲ ਅਤੇ ਅਸਵਾਰ ਚੜ੍ਹੇ ਅਗੇ ਦਸ ਤੇ ਪੰਜ ਹਜ਼ਾਰ (੧੫) ਜੰਗੀ
ਬਾਹਰ ਖਾਲਸਈ ਝੰਡੇ ਝੂਲ ਪਏ ਦੂਹਰੀ ਚੋਬ ਨਗਾਰੇ ਤੇ ਮਾਹ ਜੰਗੀ
ਰਸਦ ਬਸਦ ਦੇ ਸੈਂਕੜੇ ਉਠ ਗਡੇ ਚੀਜ਼ਾਂ ਤੋਰੀਆਂ ਸਭ ਵਿਚਾਰ ਜੰਗੀ
ਦਲ ਚੜ੍ਹਿਆ ਸੋਧ ਅਰਦਾਸਿਆ ਨੂੰ ਸਿੰਘ ਚੜ੍ਹੇ ਤਯਾਰ ਬਰਤਯਾਰ ਜੰਗੀ
ਦਲ ਸਿੰਘ ਲੈ ਪੰਦਰਾਂ ਪਲਟਨਾਂ ਨੂੰ ਅਗੇ ਹੋਯਾ ਓਹ ਸਿਪਾਹ ਸਲਾਰ ਜੰਗੀ
ਪਿਛੋਂ ਆਪ ਮਹਾਰਾਜ ਭੀ ਟੁਰ ਪਏ ਵਡਾ ਇਕ ਲਸ਼ਕਰ ਲੈ ਜਰਾਰ ਜੰਗੀ
ਹਰੀ ਸਿੰਘ ਸਰਦਾਰ ਦੇ ਵਲ ਲਿਖਯਾ ਏਧਰ ਛੇੜ ਦਿਤੀ ਅਸਾਂ ਕਾਰ ਜੰਗੀ
ਤੁਸਾਂ ਸਿਧੇ ਖੁਸ਼ਾਬ ਨੂੰ ਆ ਜਾਣਾ ਫੌਜਾਂ ਨਾਲ ਲੈ ਕੇ ਖਬਰਦਾਰ ਜੰਗੀ
ਏਸ ਤਰ੍ਹਾਂ ਤਯਾਰ ਬਰਤਯਾਰ ਹੋ ਕੇ ਬੋਲ ਵਾਹਿਗੁਰੂ ਚੜ੍ਹੀ ਸਰਕਾਰ ਜੰਗੀ
ਹਾਕਮ ਕੰਬ ਸੁ ਗਏ ਕਰਤਾਰ ਸਿੰਘਾ ਜ਼ੋਰ ਵੇਖ ਸਰਕਾਰ ਦਾ ਭਾਰ ਜੰਗੀ

ਸਰਦਾਰ ਹਰੀ ਸਿੰਘ ਦਾ ਕਸ਼ਮੀਰੋਂ ਆਉਣਾ ਤੇ ਨਾਂਗਲ ਦੀ ਲੜਾਈ

ਏਧਰ ਫੌਜ ਲਾਹੌਰ ਤੋਂ ਚੜ੍ਹ ਪਈ ਧੂੜਾਂ ਉਡ ਆਕਾਸ਼ ਗੁਬਾਰ ਆਯਾ
ਹਰੀ ਸਿੰਘ ਕਸ਼ਮੀਰ ਤੋਂ ਰਵਾਂ ਹੋਯਾ ਫੌਜ ਲੈ ਕੇ ਸਤ ਹਜ਼ਾਰ ਆਯਾ
ਛਪਕਲੀ ਦੇ ਰਸਤਿਓਂ ਵਲ ਨਾਂਗਲ ਖੱਡਾਂ ਵਿਚ ਦੀ ਜਦੋ ਸਰਦਾਰ ਆਯਾ
ਅਗੋਂ ਕਰ ਮੁਲਖਈਆਂ ਸੁਕੱਠ ਬਹੁਤਾ ਐਲੀ ਐਲੀ ਕਰਕੇ ਢੋਲ ਮਾਰ ਆਯਾ
ਹਰੀ ਸਿੰਘ ਚਾਹਿਆ ਏਦੋਂ ਲੰਘ ਜਾਵਾਂ ਕਹਾ ਹੋ ਓਹ ਦੇਸ ਲਲਕਾਰ ਆਯਾ
ਅੰਤ ਫੇਰ ਸਿੰਘਾਂ ਹਲਾ ਬੋਲ ਦਿਤਾ ਕੀਤਾ ਪਾਰ ਜੋ ਅਗੇ ਤਲਵਾਰ ਆਯਾ
ਪੰਜ ਛੇ ਘੰਟੇ ਚੰਗੀ ਤੇਗ ਖੜਕੀ ਖੂਨ ਕਈ ਥਾਈਂ ਬੰਨ੍ਹ ਧਾਰ ਆਯਾ
ਭਾਵੇਂ ਓਹ ਪਠਾਨ ਬੇਅੰਤ ਸੀਗੇ ਡਰ ਤੇਗ ਦਾ ਉਨ੍ਹਾਂ ਨੂੰ ਭਾਰ ਆਯਾ
ਮਾਰ ਖਾ ਕੇ ਅੰਤ ਨੂੰ ਉਠ ਨਠ ਪੈਰ ਸਿੰਘਾਂ ਦਾ ਵਿਚ ਉਭਾਰ ਆਯਾ

ਵਿਚੋਂ ਸਤ ਹਜ਼ਾਰ ਕੁ ਥਾਂ ਰਹੇ ਸਿੰਘਾਂ ਤਾਰ ਕੀਤਾ ਅੱਗੇ ਵਾਰ ਆਯਾ
ਪਿੰਡ ਫੂਕ ਦਿਤੇ ਘਰ ਲੁਟ ਲਏ ਹਰਜਾ ਲਿਆ ਜਿਨ੍ਹਾਂ ਦਰਕਾਰ ਆਯਾ
ਕੂਚ ਕਰ ਸ਼ਤਾਬ ਕਰਤਾਰ ਸਿੰਘਾ ਪੰਜੇ ਦੁਸ਼ਮਨਾਂ ਤੋਂ ਨਿਕਲ ਬਾਹਰ ਆਯਾ

ਸਰਦਾਰ ਹਰੀ ਸਿੰਘ ਨਾਲ ਮਿਲਕੇ ਫੌਜ ਖਾਲਸੇ ਦਾ ਧਾਵਾ ਤੇ ਮਨਕੇਰੇ ਤੇ ਫਤਾ ਪਾਣੀ

ਹਰੀ ਸਿੰਘ ਸਰਕਾਰ ਨੂੰ ਲੈ ਤੋਹਫੇ ਮਿਲਯਾ ਪਾਸ ਖੁਸ਼ਾਬ ਦੇ ਆ ਕੇ ਜੀ
ਮਹਾਰਾਜ ਸੁਣ ਕੇ ਬੜੇ ਖੁਸ਼ ਹੋਏ ਜਦੋਂ ਦਸਿਆ ਹਾਲ ਸੁਨਾ ਕੇ ਜੀ
ਓਸੇ ਵਕਤ ਫੌਜਾਂ ਤਾਂਈਂ ਹੁਕਮ ਹੋਯਾ ਚਲੋ ਅਗਾਂ ਨੂੰ ਕਦਮ ਉਠਾ ਕੇ ਜੀ
ਹਰੀ ਸਿੰਘ ਸਭ ਦੇ ਅਗੇ ਹੋ ਟੁਰਿਆ ਭਖਰ ਮੋਰਚੇ ਬੰਨ੍ਹ ਲਏ ਜਾ ਕੇ ਜੀ
ਨਾਨਕ ਚੰਦ ਕਿਲੇਦਾਰ ਭਜ ਗਿਆ, ਓਥੇ ਆਪਣੇ ਠਾਨੇ ਬਿਠਾ ਕੇ ਜੀ
ਓਥੋਂ ਅਗਾਂ ਮਨਕੇਰੇ ਨੂੰ ਵਾਗ ਚਕੀ ਮਾਰੋ ਮਾਰ ਕਰ ਧੂੜ ਧੁਮਾ ਕੇ ਜੀ
ਏਧਰ ਆਪ ਮਹਾਰਾਜ ਨੇ ਮਿਠੇ ਟਿਵਾਨੇ, ਖਾਨ ਗੜ੍ਹ ਉਚੇ ਫਤੇ ਪਾ ਕੇ ਜੀ
ਮਾਝਾਗੜ੍ਹ ਲਹੀਆ ਗੋਲੂੜਵਾਲ ਆਦਿਕ ਖਾਨਾਂਭਰਿਆਂਤਾਂਈਂ ਦਬਾ ਕੇ ਜੀ
ਮਨਕਰੇ ਦੇ ਕਿਲੇ ਨੂੰ ਘੇਰਿਆ ਜਾ ਤੋਪਾਂ ਬੀੜੀਆਂ ਤਖਤ ਚੜ੍ਹਾ ਕੇ ਜੀ
ਅਗੋਂ ਖਾਨ ਚੰਗੇ ਬੰਦੋਬਸਤ ਕੀਤੇ ਜਮਾਂ ਸਭ ਸਾਮਾਨ ਕਰਾ ਕੇ ਜੀ
ਪੰਝੀ ਦਿਨ ਤੋਪਾਂ ਝੜੀ ਲਾਈ ਰਖੀ ਇਟ ਸਕੀਆ ਨਾ ਹਲਾ ਕੇ ਜੀ
ਕਿਲੇ ਵਾਲੀਆਂ ਤੋਪਾਂ ਨੁਕਸਾਨ ਦੇਵਨ ਰੋਜ਼ ਚਾਲੀ ਪੰਜਾਹ ਉਡਾ ਕੇ ਜੀ
ਮਿਟੀ ਮਾਸ ਦੀ ਪਈ ਲੜਾਈ ਹੋਵੇ ਸਿੰਘ ਰਹੇ ਬਹੁਤ ਜ਼ੋਰ ਲਾ ਕੇ ਜੀ
ਬਾਹਰੋ ਪਾਣੀ ਦਾ ਮੁਕ ਜ਼ਖੀਰਾ ਗਿਆ ਤੰਗ ਪਏ ਸਾਰੇ ਘਬਰਾ ਕੇ ਜੀ
ਕਚੇ ਖੂਹ ਸਿੰਘਾਂ ਕਈ ਕਢ ਘਤੇ ਖਾਰਾ ਪਾਣੀ ਦਿਠਾ ਅਜਮਾ ਕੇ ਜੀ
ਦੇਸ ਰੇਤਲਾ ਹੋਰ ਨ ਕਿਤੇ ਪਾਣੀ ਟੁਟੇ ਹੌਸਲੇ ਸਿੰਘਾਂ ਦੇ ਆ ਕੇ ਜੀ
ਤੰਗ ਪੈ ਸਰਕਾਰ ਅਰਦਾਸ ਕੀਤੀ ਅਗੇ ਵਾਹਿਗੁਰੂ ਸੀਸ ਝੁਕਾ ਕੇ ਜੀ
ਕੀਤੀ ਮਦਦ ਅਕਾਲ ਨੇ ਓਸ ਵੇਲੇ ਬਦਲ ਕੁਦਰਤੋਂ ਲਿਆ ਵਸਾ ਕੇ ਜੀ
ਪਾਣੀ ਟੋਭਿਆਂ ਦੇ ਵਿਚ ਭਰ ਦਿਤਾ ਸਿੰਘ ਗਜੇ ਆ ਖੁਸ਼ੀ ਮਨਾ ਕੇ ਜੀ
ਕਾਰਦਾਰ ਨਵਾਬ ਦੇ ਦੋ ਚੋਰੀ ਮਿਲੇ ਆਨ ਸਰਕਾਰ ਨੂੰ ਧਾ ਕੇ ਜੀ
ਇਹ ਖਬਰ ਨਵਾਬ ਨੇ ਜਦੋਂ ਸੁਣੀ ਅਕਲਵੰਦ ਨੇ ਸੋਚ ਦੁੜਾ ਕੇ ਜੀ

ਲਿਖ ਭੇਜ ਦਿਤਾ ਝਟ ਸੁਲਾਨਾਮਾ ਮੰਨ ਲਿਆ ਸਰਕਾਰ ਨੇ ਭਾ ਕੇ ਜੀ
ਓਸ ਕਿਲਾ ਸਪੁਰਦ ਸਰਕਾਰ ਕੀਤਾ ਮਨੋਂ ਹੌਂਸਲਾ ਸਾਰਾ ਹੀ ਢਾ ਕੇ ਜੀ
ਕਿਲੇ ਵਿਚ ਸਰਕਾਰ ਦਾ ਦਖਲ ਹੋਯਾ ਓਥੋਂ ਖਾਨ ਦੇ ਤਾਂਈਂ ਕਢਾ ਕੇ ਜੀ
ਝਟ ਡੇਹਰੇ ਅਸਮੇਲ ਖਾਂ ਭੇਜ ਦਿਤਾ ਇਕ ਲਖ ਜਾਗੀਰ ਦਵਾ ਕੇ ਜੀ
ਓਹਦਾ ਸਾਂਭਿਆ ਮੁਲਕ ਕਰਤਾਰ ਸਿੰਘਾ ਬੜੀ ਖੁਸ਼ੀ ਕੀਤੀ ਫਤੇ ਪਾ ਕੇ ਜੀ

ਬਿਹਾਵਲਪੁਰ ਤੋਂ ਖਿਰਾਜ ਲੈਣਾ

ਸਾਂਭ ਖਾਂਨ ਦਾ ਲਿਆ ਸਾਮਾਨ ਸਾਰਾ ਜ਼ਰ ਨਕਦੀ ਹੋਰ ਹਥਯਾਰ ਏਲੀ
ਖਾਨਗੜ੍ਹ, ਲਹੀਆ, ਭਖਰ ਪਰਗਣੇ ਏਹ ਮਹਾਰਾਜ ਨੇ ਸੋਚ ਵਿਚਾਰ ਏਲੀ
ਰਾਜ ਕੌਰ ਖਤਰੇਟੇ ਨੂੰ ਠੇਕੇ ਉਤੇ ਸਾਰੇ ਦੇ ਦਿਤੇ ਬਿਨਾਂ ਬਾਰ ਬੇਲੀ
ਸੰਧਾਂਵਾਲੀਏ ਬਲੀ ਹਮੀਰ ਸਿੰਘ ਨੂੰ ਮਨਕੇਰੇ ਕਰਕੇ ਕਾਰਦਾਰ ਬੇਲੀ
ਮਥਾ ਰਖਿਆ ਵਲ ਬਹੌਲ ਪੂਰ ਦੇ ਓਥੋਂ ਕੂਚ ਕਰਕੇ ਸਰਕਾਰ ਬੇਲੀ
ਆਖ ਘਲਿਆ ਖਾਂ ਬਹਾਉਲ ਤਾਂਈਂ ਮਹਾਰਾਜ ਨੇ ਭੇਜ ਸਵਾਰ ਬੇਲੀ
ਵੀਹ ਲਖ ਦਾ ਮੁਲਕ ਹੈ ਪਾਸ ਤੇਰੇ ਦਿਲ ਆਪਣੇ ਵਿਚ ਧਾਰ ਬੇਲੀ
ਢਾਈ ਲਖ ਦਿਆ ਕਰ ਖਾਲਸੇ ਨੂੰ ਜੇਕਰ ਨਹੀਂ ਤਾਂ ਫੜ ਤਲਵਾਰ ਬੇਲੀ
ਓਸ ਡਰ ਸਰਕਾਰ ਦੇ ਜ਼ੋਰ ਪਾਸੋਂ ਪੰਜ ਲਖ ਨਕਦੀ ਕਰ ਤਯਾਰ ਏਲੀ
ਦਿਤੀ ਭੇਜ ਸ਼ਤਾਬ ਕਰਤਾਰ ਸਿੰਘਾ ਮੋੜੀ ਪਿਛਾਂ ਸਰਕਾਰ ਨੇਹਾਰ ਬੇਲੀ

ਸਰਦਾਰ ਹਰੀ ਸਿੰਘ ਨੇ ਹਜ਼ਾਰੇ ਦਾ ਗਵਰਨਰ ਬਨਣਾ ਤੇ ੧੮੧੯ ਵਿਚ ਹਰੀਪੁਰ ਦਾ ਵਸਾਉਣਾ

ਭਾਵੇਂ ਮੁਲਕ ਹਜ਼ਾਰ ਤੇ ਸੀ ਕਬਜ਼ਾ ਰਹਿੰਦੇ ਤੁਰਕ ਫਸਾਦ ਉਠਾਂਵਦੇ ਜੀ
ਸਿਧੀ ਹੱਥੀਂ ਨ ਕਦੇ ਭੀ ਟਕੇ ਦਂਦੇ ਵੇਲਾ ਜਾਚਕੇ ਗਦਰ ਮਚਾਂਵਦੇ ਜੀ
ਕਾਰਦਾਰ ਸਰਕਾਰ ਨੇ ਕਈ ਭੇਜੇ ਓਥੇ ਜਾ ਨ ਕੁਝ ਬਨਾਂਵਦੇ ਜੀ
ਅੰਤ ਹਰੀ ਸਿੰਘ ਤੇ ਗੁਨਾ ਆਨ ਪਿਆ ਓਹਦੇ ਮੁਲਕ ਸਪੁਰਦ ਕਰਾਂਵਦੇ ਜੀ
ਓਸ ਸ਼ੇਰ ਜਦੋਂ ਓਥੇ ਪੈਰ ਪਾਇਆ ਮਾਤ ਖਾਨ ਸਾਰੇ ਪੈ ਜਾਂਵਦੇ ਜੀ
ਖਾਸ ਸਦ ਮੁਹੰਮਦ ਖਾਤਰੀਂ ਨੂੰ ਬੜੇ ਹੌਂਸਲੇ ਨਾਲ ਸਮਝਾਂਵਦੇ ਜੀ
ਕਰ ਦੇਸ ਦਾ ਦੂਰ ਫਸਾਦ ਸਾਰਾ ਓਹਦੇ ਨਾਲ ਪਿਆਰ ਵਧਾਂਵਦੇ ਜੀ
ਓਹਦੇ ਹਥਾਂ ਦੀ ਅਮਨ ਦੀ ਲਿਖਤਲੈਕੇ ਵੀਹ ਹਜ਼ਾਰ ਜਾਗੀਰਦਿਵਾਂਵਦੇ ਜੀ

ਰਹਿਣ ਵਾਸਤੇ ਵੇਖਕੇ ਜਗ੍ਹਾ ਸੋਹਣੀ ਹਥੀਂ ਆਪਣੀ ਪਿੰਡ ਵਸਾਂਵਦੇ ਜੀ
ਹਰੀ ਪੁਰ ਸਰਦਾਰ ਨੇ ਨਾਮ ਧਰਿਆ ਬਾਗ ਲਾ ਹਵੇਲੀਆਂ ਪਾਂਵਦੇ ਜੀ
ਭਾਰੀ ਕਿਲਾ ਭੀ ਇਕ ਤਯਾਰ ਕੀਤਾ ਹਰਕ੍ਰਿਸ਼ਨ ਗੜ ਨਾਮ ਰਖਾਂਵਦੇ ਜੀ
ਜੰਗੀ ਸਭ ਸਾਮਾਨ ਕਰਤਾਰ ਸਿੰਘਾ ਜਮਾਂ ਓਸਦੇ ਵਿਚ ਰਖਾਂਵਦੇ ਜੀ

ਫਰਾਂਸੀਸੀ ਜਰਨੈਲਾਂ ਦਾ ਆਉਣਾ

ਏਸੇ ਸਾਲ ਹੀ ਨੌਕਰੀ ਕਰਨ ਖਾਤਰ ਯੂਰਪੀਨ ਅਫਸਰ ਚਲ ਚਾਰ ਆਏ
ਕੋਰਟ, ਅਲਾਰਡ ਤੇ ਤੀਜਾ ਅਬੁਟੇਪਲ ਚੌਥਾ ਵੰਤੂਰਾ ਹੁਸ਼ਿਆਰ ਆਏ
*ਬੋਨਾਪਾਰਟ ਸ਼ਾਹ ਨਪੋਲੀਅਨ ਦੇ ਫੌਜੀ ਅਫਸਰ ਤੇਜ ਤਰਾਰ ਆਏ
ਓਹਦੇ ਮਰੇ ਪਿਛੋਂ ਏਧਰ ਚਲੇ ਆਏ ਹੋ ਉਦਾਸ ਤਲਾਸ਼ ਰੁਜਗਾਰ ਆਏ
ਸੁਣਿਆ ਜਸ ਮਹਾਰਾਜੇ ਰਣਜੀਤ ਸਿੰਘਦਾਮਿਲਨਵਾਸਤੇਚਲਦਰਬਾਰ ਆਏ
ਕੀਤੀ ਬੜੀ ਖਾਤਰ ਕਰਤਾਰ ਸਿੰਘਾ ਮਹਾਰਾਜ ਨੇ ਵਿਚ ਪਿਆਰ ਆਏ

ਚੌਹਾਂ ਫਰਾਂਸੀਸੀਆਂ ਨੂੰ ਨੌਕਰ ਰਖ ਲੈਣਾਂ

ਮਰਜ਼ੀ ਚੌਹਾਂ ਦੀ ਵੇਖ ਸਰਕਾਰ ਨੇ ਜੀ ਨੌਕਰ ਉਨ੍ਹਾਂ ਨੂੰ ਰਖ ਠਹਿਰਾ ਲਿਆ
ਇਹ ਸ਼ਰਤ ਉਨ੍ਹਾਂ ਤੋਂ ਲੈ ਲਈਆਂ ਪਕਾ ਸੁਖਨ ਇਕਰਾਰ ਕਰਾ ਲਿਆ
ਗੌ ਮਾਸ, ਤਮਾਂਕੂ ਨ ਵਰਤਨਾ ਜੀ ਦਾੜ੍ਹੀ ਮੁੰਨਣੀ ਨਹੀਂ ਸੁਣਾ ਲਿਆ
ਖਾਸ ਪਾਸ ਸਰਾਏਂ ਵਜ਼ੀਰ ਖਾਂ ਦੀ ਹਾਤਾ ਵਖਰਾ ਉਨ੍ਹਾਂ ਬਨਾ ਲਿਆ
ਅਛੀ ਡਬਲ ਤਨਖਾਹ ਮੁਕਰਰ ਕਰਕੇ ਅਕਲਵੰਦਾਂ ਨੂੰ ਨਾਲ ਰਲਾ ਲਿਆ
ਚਾਵੇ ਦੰਮ ਇਹ ਸਮਝ ਕਰਤਾਰ ਸਿੰਘਾਂ ਫੌਜ ਖਾਲਸੇ ਦਾ ਭਾਰ ਚਾ ਲਿਆ

ਵਾਕ ਕਵੀ

ਏਹ ਤਜਰਬਾਕਾਰ ਜਰਨੈਲ ਚਾਰੇ ਕੰਮ ਅਕਲ ਦੇ ਨਾਲ ਚਲਾਨ ਲਗੇ
ਯੂਰਪ ਦੇਸ ਦੇ ਖਾਸ ਤਰੀਕ ਉਤੇ ਸਭ ਕਵੈਦ ਪਰੇਟ ਸਿਖਾਨ ਲਗੇ
ਫੌਜੀ ਕੰਮ ਬਿਗਲਾਂ ਨਾਲ ਹੋਣ ਲਗੇ ਹਰ ਕੰਮ ਤੇ ਅਵਾਜ਼ ਤੇ ਆਣ ਲਗੇ
ਚਾਰੇ ਏਹ ਜਰਨੈਲ ਕਰਰਾਰ ਸਿੰਘਾ ਜੰਗੀ ਤਾਕਤਾਂ ਤਾਈਂ ਵਧਾਨ ਲਗੇ

* ਏਹ ਫਰਾਂਸ ਮੁਲਕ ਦਾ ਅਦੁਤੀ ਬਹਾਦਰ ਹੋਯਾ ਹੈ।
ਨੋਟ—ਵੈਨਤੂਰਾ ਤੇ ਅਬੂਟੇਪਲ ਇਟਲੀ ਦੇ ਰਹਿਣ ਵਾਲੇ ਸਨ,ਅਲਾਰਡ ਤੇ ਕੋਰਟ ਫਰਾਸ ਦੇ।

### ਅਟਕ ਤੇ ਸਰਾਏ ਸਾਲ੍ਹਾ ਦਾ ਗਦਰ

ਮਾਹ ਫਗਨ ਅਠਾਰਾਂ ਸੌ ਉਨਾਸੀਏ ਨੂੰ ਪਾਰ ਅਟਕੋਂ ਸ਼ੋਰ ਉਠਾਯਾ ਏ
ਕਠੇ ਹੋ ਪਠਾਨਾਂ ਨੇ ਪਾ ਰੌਲਾ ਆਪੋ ਧਾਪ ਹੋ ਗਦਰ ਮਚਾਯਾ ਏ
ਅਮਰ ਸਿੰਘ ਮਜੀਠੀਆ ਕਤਲ ਕੀਤਾ ਬਲੀ ਸੂਰਮਾਂ ਮਾਰ ਮੁਕਾਯਾ ਏ
ਮਹਾਰਾਜੇ ਨੇ ਉਨਾਂ ਨੂੰ ਸੋਧਣੇ ਨੂੰ *ਸਿਖ ਫੌਜ ਦੇ ਤਾਈਂ ਚੜ੍ਹਾਯਾ ਏ
ਓਹਦੇ ਪਾਸੋਂ ਨ ਕੁਝ ਭੀ ਬਣ ਆਯਾ ਹਰੀ ਸਿੰਘ ਨੂੰ ਫੇਰ ਦੁੜਾਯਾ ਏ
ਖਬਰ ਹੋਈ ਪਠਾਨਾਂ ਨੂੰ ਜਿਸ ਵੇਲੇ ਹਰੀ ਸਿੰਘ ਨਲੂਆ ਚੜ੍ਹ ਆਯਾ ਏ
ਉਡ ਗਏ ਓਹ ਧੂੜਦੇ ਬਦਲਾਂ ਜਿਉਂ ਅਗੇ ਨਜ਼ਰ ਨ ਕੋਈ ਭੀ ਆਯਾ ਏ
ਦੂਰ ਦੂਰ ਤੋੜੀ ਦੌਰਾ ਕਰ ਕੇ ਜੀ ਖੂੰਭ ਸਭ ਦੀ ਠਪ ਬਿਠਾਯਾ ਏ
ਅਜੇ ਓਥੇ ਹੀ ਸਨ ਤ ਖਬਰ ਹੋਈ ਇਕ ਹੋਰ ਫਸਾਦ ਮਚਾਯਾ ਏ
ਸਰਾਏ ਸਾਲ੍ਹਾ ਵਾਲਾ ਜੋ ਨਵਾਬ ਹੈ ਜੀ ਓਸ ਲੋਕਾਂ ਤਾਈਂ ਭੜਕਾਯਾ ਏ
ਹੋ ਦੇਸ ਕੱਠਾ ਜੰਗ ਕਰਨ ਲਈ ਨਾਲ ਖਾਲਸੇ ਦੇ ਉਮਗਾਯਾ ਏ
ਕਿਰਪਾ ਰਾਮ ਦੀਵਾਨ ਤੇ ਹਰੀ ਸਿੰਘ ਨੇ ਝਟ ਓਥੇ ਹੀ ਜਾ ਦਬਾਯਾ ਏ
ਥੋੜਾ ਭੂੜਕ ਪਿਛੋਂ ਪੈਰੀਂ ਆਨ ਪਿਆ ਅਧਾ ਲਖ ਉਸ ਨੂੰ ਡੰਨ ਲਾਯਾ ਏ
ਦੌਰਾ ਦੇਸ ਦਾ ਕਰ ਲਾਹੌਰ ਆਏ ਤੇ ਸਰਕਾਰ ਨੂੰ ਹਾਲ ਸੁਨਾਯਾ ਏ
ਦੋ ਪਰਗਣੇ ਬਖਸ਼ ਕਰਤਾਰ ਸਿੰਘਾ ਹਰੀ ਸਿੰਘ ਤਾਈਂ ਵਡਿਆਯਾ ਏ

### ਸਰਦਾਰ ਹਰੀ ਸਿੰਘ ਨੇ ਡੇਹਰਿਆਂ ਵਲ ਖਿਰਾਜ ਲੈਣ ਜਾਣਾ ਤ ਪਿਛੇ ਹਜ਼ਾਰੇ ਵਿਚ ਗਦਰ

ਹਰੀ ਪੁਰ ਆਬਾਦ ਹੋ ਰਿਹਾ ਅਜੇ ਧਿਆਨ ਸਿੰਘ ਨੇ ਹੁਕਮ ਭਿਜਵਾ ਦਿਤਾ
ਏਹ ਡੋਗਰਾ ਵੈਰੀ ਸਰਦਾਰ ਜੀ ਦਾ ਸਰਕਾਰ ਦੇ ਤਾਈਂ ਸਿਖਾ ਦਿਤਾ
ਹਰੀ ਸਿੰਘ ਜਾਵੇ ਵਲ ਡੇਹਰਿਆਂ ਦੇ ਝਟ ਪਟ ਇਹ ਹੁਕਮ ਲਿਖਵਾ ਦਿਤਾ
ਚਾਹੁੰਦੇ ਡੋਗਰੇ ਸੀ ਕਿਵੇਂ ਮਰ ਜਾਵੇ ਜੰਗੀ ਕੰਮ ਸਪੁਰਦ ਕਰਵਾ ਦਿਤਾ
ਹੁਕਮ ਸੁਣ ਸਰਦਾਰ ਜੀ ਕੂਚ ਕਰਕੇ ਵਲ ਡੇਹਰਿਆਂ ਕਦਮ ਉਠਾ ਦਿਤਾ
ਹਰਸਾ ਸਿੰਘ ਗੁਰਦਿਤ ਸਿੰਘ ਰਹੇ ਪਿਛੇ ਥੋੜੀ ਫੌਜ ਨੂੰ ਨਾਲ ਠਹਿਰਾ ਦਿਤਾ
ਹਰੀ ਸਿੰਘ ਜਾਂ ਡੇਹਰਿਆਂ ਵਲ ਗਿਆ ਪਿਛਾਂ ਖਾਤਰੀ ਗਦਰ ਮਚਾ ਦਿਤਾ

*ਦੀਵਾਨ ਚੰਦ ਦੀ ਕੈਦ ਵਿਚ।

ਮੁਸਲਮਾਨ ਦੇਸੀ ਸਾਰੇ ਕਰ ਕਠੇ ਗਿਰਦ ਕਿਲੇ ਦੇ ਆ ਘੇਰਾ ਪਾਂ ਦਿਤਾ
ਪਿੰਡ ਵਿਚੋਂ ਲਏ ਹਿੰਦੂ ਫੜ ਸਾਰੇ ਧਾਰ ਤੇਗ ਦੀ ਦੇਸ ਰੁੜ੍ਹਾ ਦਿਤਾ
ਫੜ ਹਿੰਦਨਾਂ ਔਰਤਾਂ ਸਹਣੀਆਂ ਨੂੰ ਕਰ ਬਾਂਦੀਆਂ ਸਗੀਂ ਬਿਠਾ ਦਿਤਾ
ਜਿਥੇ ਨਜਰ ਆਯਾ ਹਿੰਦੂ ਲੁਟ ਘਤਾ ਦਿਲੋਂ ਖੌਫ ਖੁਦਾ ਭੁਲਾ ਦਿਤਾ
ਏਸ ਗਦਰ ਦੀ ਖਬਰ ਲਾਹੌਰ ਪਹੁੰਚੀ ਬੁਧ ਸਿੰਘ ਸਰਦਾਰ ਚੜ੍ਹਾ ਦਿਤਾ
ਓਹਦੇ ਜਾਨ ਤੋਂ ਪਹਿਲਾਂ ਫਸਾਦੀਆਂ ਨੇ ਜ਼ੋਰ ਆਪਨਾ ਬਹੁਤ ਵਧਾ ਦਿਤਾ
ਖਾਂ ਮੁਹੰਮਦ ਨਿਮਕ ਹਰਾਮ ਹੈ ਸੀ ਲਿਖਤ ਦੇ ਕੇ ਦਗਾ ਕਰਾ ਦਿਤਾ
ਆਗੂ ਮੁਸਲਮਾਨਾਂ ਆਪੇ ਬਣ ਬੈਠਾ ਸਾਰਾ ਮੁਲਕ ਹਜ਼ਾਰਾਂ ਦਬਾ ਦਿਤਾ
ਓਧਰ ਸੁਣੀ ਖਬਰ ਹਰੀ ਸਿੰਘ ਨੇ ਭੀ ਓਸ ਵਕਤ ਹੀ ਕੂਚ ਬੁਲਾ ਦਿਤਾ
ਮਾਰੋ ਮਾਰ ਕਰਦਾ ਝਟ ਆਨ ਪਹੁੰਚਾ ਬੁਧ ਸਿੰਘ ਨੂੰ ਪਤਾ ਪੁਚਾ ਦਿਤਾ
ਇਕੋ ਦਮ ਦੋਹਾਂ ਧਾਵਾ ਕਰ ਦਿਤਾ ਦਲ ਵੈਰੀਆਂ ਦਾ ਬਿਚਲਾ ਦਿਤਾ
ਦੋਹਾਂ ਪ ਸਿਆਂ ਤੋਂ ਧਰ ਤੋਪਖਾਨੇ ਮਾਰ ਪੱਤਿਆਂ ਵਾਂਗ ਉਡਾ ਦਿਤਾ
ਗੋਲੇ ਪਾਟਵਾਂ ਮਾਰਕੇ ਅਗ ਲਾਈ ਤੀਰਾਂ ਗੋਲੀਆਂ ਮੀਂਹ ਬਰਸਾ ਦਿਤਾ
ਹਰੀ ਸਿੰਘ ਦਾ ਆਵਣਾ ਸੁਣ ਸਾਰੇ ਮਾਰ ਬਿਨਾਂ ਮਰ ਦਿਲ ਨੂੰ ਢਾ ਦਿਤਾ
ਜਿਧਰ ਮੂੰਹ ਹੋਯਾ ਓਧਰ ਨਠ ਗਏ ਤੇਗਾਂ ਖਿਚ ਸਿੰਘਾਂ ਵਾਢਾ ਪਾ ਦਿਤਾ
ਕੁਝ ਮਰੇ ਕੁਝ ਗਏ ਕਰਤਾਰ ਸਿੰਘਾ ਲਾਹ ਸਾਰਾ ਜਹਾਦ ਦਾ ਚਾ ਦਿਤਾ

ਸਰਦਾਰ ਹਰੀ ਸਿੰਘ ਨੇ ਬੰਦਾਂ ਛੁਡਾਉਣੀਆਂ

ਇਕ ਦਿਨ ਸਰਦਾਰ ਜੀ ਮਾਨ ਸਿਹਰੇ ਏਹ ਸਾਰ ਕਿਤੋਂ ਸੁਣ ਪਾਂਵਦੇ ਨੇ
ਬੰਦਾ ਬਹੁਤ ਸੰਘਾਰੀ ਦੇ ਵਿਚ ਫੜੀਆਂ ਮੁਸਲਮਾਨ ਦੇ ਦੁਖ ਸਤਾਂਵਦੇ ਨੇ
ਘਰਾਂ ਵਿਚ ਤੁਰਕਾਂ ਵੰਡ ਰਖੀਆਂ ਨੇ ਵਾਂਗ ਗੋਲੀਆਂ ਕੰਮ ਕਰਾਂਵਦੇ ਨੇ
ਏਹ ਸੁਣਕੇ ਚਿਤ ਨੇ ਜੋਸ਼ ਖਾਧਾ ਝਟ ਪਟ ਤਿਆਰੀ ਵਜਾਂਵਦੇ ਨੇ
ਏਨੇ ਚਿਰ ਨੂੰ ਹੋਰ ਆ ਖਬਰ ਮਿਲੀ ਛੁਪਕਲੀ ਵਾਲੇ ਬਾਗੀ ਆਂਵਦੇ ਨੇ
ਚਲੇ ਆਂਵਦੇ ਸਭ ਅਗਰੌਰ ਵਾਲੇ ਬਾਲ ਬਚੇ ਦਾ ਕਠ ਕਰਾਂਵਦੇ ਨੇ
ਏਹ ਸੁਣ ਸਰਦਾਰ ਜੀ ਕਰ ਧਾਈ ਓਹਨਾਂ ਤਾਈਂ ਜਾ ਰਾਤ ਦਬਾਂਵਦੇ ਨੇ
ਲਗ ਭਗ ਹਜ਼ਾਰ ਦੇ ਫੜ ਲਏ ਸਿਧੇ ਲੈ ਸੰਘਾਰੀ ਨੂੰ ਜਾਂਵਦੇ ਨੇ

ਓਥੇ ਦੂੰਨ ਪਠਾਨਾਂ ਦੇ ਇਵਜ਼ ਭਾਈ ਇਕ ਹਿੰਦਨੀ ਤਾਈਂ ਛਡਾਂਵਦੇ ਨੇ
ਓਹਨਾਂ ਤਾਈਂ ਛੁਡਾ ਕਰਤਾਰ ਸਿੰਘਾ ਖਰਚ ਦੇ ਕੇ ਘਰੀਂ ਪੁਚਾਂਵਦੇ ਨੇ

ਸਰਦਾਰ ਹਰੀ ਸਿੰਘ ਤੇ ਤਨੌਲੀ ਦੇ ਪਠਾਨਾਂ ਦੀ ਮੁਠ ਭੇੜ

ਸਰਬੁਲੰਦ ਤਨੌਲੀਆ ਖਾਨ ਆਹਾ ਓਹਨੂੰ ਹੋਣੀ ਨੇ ਆਨ ਪੁਕਾਰਿਆ ਏ
ਆਕੀ ਹੋ ਬੈਠਾ ਓਸ ਦੇਸ ਅੰਦਰ ਝੰਡਾ ਫੇਰ ਜਹਾਦ ਖਲਾਰਿਆ ਏ
ਹਰੀਪੁਰ ਸ੍ਰਦਾਰ ਜੀ ਖਬਰ ਸੁਣੀ ਧਾਵਾ ਕਰਕੇ ਜਾ ਲਲਕਾਰਿਆ ਏ
ਠੂਹਠਾਹ ਕਰਕੇ ਝਟ ਨਠ ਗਿਆ ਗੀਦੀ ਗਿਦੜਾਂ ਦੇ ਵਾਂਗ ਹਾਰਿਆ ਏ
ਧਾਕਾ ਦਾਨੇ ਦੇ ਜਾ ਪਹਾੜ ਵੜਿਆ ਪਿੰਡ ਅਗ ਲਾਕੇ ਮਾਰਾ ਸਾੜਿਆ ਏ
ਪੁਤਰ ਖਾਨ ਦਾ ਬਲੀ ਕਰਤਾਰ ਸਿੰਘਾ ਹੋਈ ਹਾਰ ਨ ਓਹ ਸਹਾਰਿਆ ਏ

ਸ਼ੇਰ ਮੁਹੰਮਦ ਖਾਂ ਦਾ ਸਰਦਾਰ ਜੀ ਦੇ ਹਥੋਂ ਮਰਨਾ

ਨਵੀਂ ਉਮਰ ਜਵਾਨੀ ਦੀ ਲੈਹਰ ਹੈਸੀ ਆਨ ਗਜਿਆ ਵਿਚ ਮੈਦਾਨ ਬੇਲੀ
ਕਠਾ ਕਰ ਮੁਲਖਈਆ ਬਹੁਤ ਲਿਆ ਕਈ ਕੌਮਾਂ ਦੇ ਰਲੇ ਪਠਾਨ ਬੇਲੀ
ਪਤੇ ਘਾ ਸਿੰਘਾਂ ਨਾਲ ਆਨ ਜੁਟਾ ਗਜੇ ਵਿਚ ਮੈਦਾਨ ਜਵਾਨ ਬੇਲੀ
ਨਾਲ ਲੋਹੇ ਦੇ ਪੂਰਿਆ ਜਿਸਮ ਸਾਰਾ ਚੰਗੇ ਮਾਰਦਾ ਤਕ ਨਿਸ਼ਾਨ ਬੇਲੀ
ਦੋ ਘੜੀ ਭਾਰਾ ਘਮਸਾਨ ਪਿਆ ਲੈਹ ਗਏ ਜਵਾਨਾਂ ਦੇ ਘਾਨ ਬਲੀ
ਥੋੜੇ ਸਿੰਘ ਪਠਾਨ ਸੀ ਬਹੁਤ ਆਏ ਸਿੰਘ ਉਖੜੇ ਪੈਰਾਂ ਤੋਂ ਆਨ ਬੇਲੀ
ਝਟ ਪਟ ਸਰਦਾਰ ਜੀ ਖਾ ਗੁਸਾ ਅਡੀ ਲਾਕੇ ਤਾਜ਼ੀ ਕੁਦਾਨ ਬੇਲੀ
ਮੋਹਰੇ ਹੋ ਕੇ ਫਤੇ ਗਜਾ ਉੱਚੀ ਹਲਾ ਬੋਲਿਆ ਸਿੰਘ ਸੁਜਾਨ ਬੇਲੀ
ਹਥ ਲੈ ਦੁਨਾਲੀ ਨੂੰ ਸਰ ਕੀਤਾ ਸਿਧਾ ਮਥੇ ਦਾ ਲੈ ਨਿਸ਼ਨ ਬੇਲੀ
ਗੋਲੀ ਸ਼ੇਰ ਮੁਹੰਮਦ ਦਾ ਪਾੜ ਮਥਾ ਸੁਕੀ ਪਾਰ ਹੋ ਗਈ ਸਿਆਨ ਬੇਲੀ
ਵਧੋ ਖਾਲਸਾ ਜੀ ਖਾਨ ਮਾਰ ਲਿਆ ਫਤੇ ਹੋ ਗਈ ਲਵੋ ਪਛਾਨ ਬੇਲੀ
ਭਲਾ ਫੇਰ ਕੇਹੜਾ ਪਿਛਾਂ ਪੈਰ ਦੇਵੇ ਸਿੰਘ ਧੂਹ ਪਏ ਕਿਰਪਾਨ ਬੇਲੀ
ਭਾਵੇਂ ਗਾਜ਼ੀ ਭੀ ਘਟ ਨਾ ਲੜੇ ਅਗੋਂ ਸਿੰਘਾਂ ਲਾ ਕਢੇ ਅਗੇ ਜਾਨ ਬੇਲੀ
ਤੇਗ ਖਾਲਸੇ ਦੀ ਕੌਣ ਝਲ ਸਕੇ ਜਿੰਦਾਂ ਲੈਕੇ ਪਿਠ ਦਿਖਾਨ ਬੇਲੀ
ਫਤੇ ਪਾ ਕੇ ਖਾਨ ਦੇ ਸਿਰ ਤਾਈਂ ਹਰੀ ਪੁਰ ਲਿਆ ਟਗਾਨ ਬੇਲੀ

ਹਰੀ ਸਿੰਘ ਦਾ ਧਮਾ ਕਰਤਾਰ ਸਿੰਘਾ ਸੁਤੇ ਪਏ ਪਠਾਨ ਬੜਾਨ ਬੋਲੀ

ਕਾਬਲੋ ਮੁਹੰਮਦ ਅਜ਼ੀਮ ਖਾਂ ਦੀ ਚੜ੍ਹਾਈ

ਏਧਰ ਸਿੰਘਾਂ ਨੇ ਮਦਿਆ ਦੇਸ ਸਾਰਾ ਜੋਸ਼ ਦਿਲ ਪਠਾਨਾਂ ਦੇ ਮਾਰ ਆਯਾ
*ਖਾਂ ਮੁਹੰਮਦ ਅਜ਼ੀਮ ਜੋ ਕਾਬਲੀ ਸੀ ਦਿਲੋਂ ਖਾ ਬੁਰੀ ਓਹ ਖਾਰ ਆਯਾ
ਜੰਗੀ ਤੋਪਖਾਨੇ ਕਈ ਨਾਲ ਲੈ ਕੇ ਦਾਰੂ ਸਿਕਾ ਲੈ ਬੇਸ਼ੁਮਾਰ ਆਯਾ
ਕਈ ਹਜ਼ਾਰ ਅਫਗਾਨ ਲੜਾਕ ਭਾਰਾ ਘਰੋਂ ਮਿਥ ਜਹਾਦ ਦੀ ਕਾਰ ਆਯਾ
ਆਯਾ ਚਲ ਜਲਾਲਾਬਾਦ ਥਾਣੀ ਰੌਲਾ ਪਾ ਗਜ਼ਨੀ ਤੇ ਕੰਧਾਰ ਆਯਾ
†ਮੁਹੰਮਦ ਯਾਰ ਖਾਂ ਡਰਕੇ ਨੱਠ ਗਿਆ ਸਿਧਾ ਓਹ ਪਸ਼ੌਰ ਬੁਰਿਆਰ ਆਯਾ
ਝਟ ਪਟ ਪਸ਼ੌਰ ਤੇ ਕਰ ਕਬਜ਼ਾ ਏਹੋ ਨੀਤ ਹੈਸੀ ਦਿਲੋਂ ਧਾਰ ਆਯਾ
ਝੰਡਾ ਖੜਾ ਕਰ ਦਿਤਾ ਕਰਤਾਰ ਸਿੰਘਾ ਕਠਾ ਮਲਾਂ ਹੋ ਕਈ ਹਜਾਰ ਆਯਾ

ਦੇਸ ਦੇ ਵਿਚ ਮੁਲਾਨਿਆਂ ਦੇ ਜਹਾਦੀ ਮਸਲੇ

ਤੇਰਾਂ ਮਾਘ ਅਠਾਰਾਂ ਸੌ ਅਸੀਏ ਨੂੰ ਝੰਡਾ ਖੜਾ ਕੀਤਾ ਨਾਲ ਤਾਓ ਭਾਈ
ਪਿੰਡਾਂ ਵਿਚ ਮੁਲਾਣਿਆਂ ਫਿਰ ਸਾਰੇ ਵਾਇਜ਼ ਸ਼ੁਰੂ ਕੀਤੇ ਨਾਲ ਚਾਓ ਭਾਈ
ਚਲੋ ਮੋਮਨੋਂ ਦੀਨ ਦੇ ਹਾਮੀਓਂ ਓਏ ਗਾਜੀ ਬਣੋ ਤੇ ਤੇਗ ਚਲਾਓ ਭਾਈ
ਮੁਲਕ ਖੋਹ ਪੰਜਾਬ ਦਾ ਮਲ ਬੈਠੇ ਮਰਦ ਬਣੋ ਤੇ ਚਲ ਛੁਡਾਓ ਭਾਈ
ਨਹੀਂ ਤਾਂ ਰੂਮ, ਕਾਬਲ, ਸ਼ਾਮ ਖੋਹ ਲੈਸਨ ਫੇਰ ਬੈਠ ਪਿਛੋਂ ਪਛਤਾਓ ਭਾਈ
ਦੀਨ ਮਜ਼ਬ ਦੇ ਜੰਗ ਦੇ ਵਾਸਤੇ ਤਾਂ ਐਲੀ ਐਲੀ ਪੁਕਾਰਦੇ ਧਾਓ ਭਾਈ
ਨਾਮ ਸੁਣ ਜਹਾਦ ਦਾ ਹੋ ਮੋਮਨ ਹੈ ਹਰਾਮ ਏਥੇ ਖਾਣਾ ਖਾਓ ਭਾਈ
ਜਿਤ ਗਏ ਇਸਲਾਮ ਦਾ ਰਾਜ ਵਧੇ ਉੱਠੋ ਚਲੋ ਕਾਹਨੂੰ ਦੇਰ ਲਾਓ ਭਾਈ
ਬਾਦਸ਼ਾਹੀ ਲਸ਼ਕਰ ਆਯਾ ਕਾਬਲੋਂ ਹੈ ਮਦਦ ਉਸਦੀ ਵਾਸਤੇ ਜਾਓ ਭਾਈ
ਤੁਸੀਂ ਹੋ ਪਠਾਨ ਤਾਂ ਮਾਰ ਖੇਰੇ ਜਟਾਂ ਬੂਟਾਂ ਨੂੰ ਮਾਰ ਖਪਾਓ ਭਾਈ
ਸਾਡੀ ਕੌਮ ਬਹਾਦਰ ਹੈ ਸਭ ਨਾਲੋਂ ਲਾਜ ਕੌਮ ਦੀ ਪਾਲ ਦਿਖਾਓ ਭਾਈ

---

*ਏਹ ਕਾਬਲੀ ਓਹੋ ਵਜ਼ੀਰ ਸੀ ਜੋ ਕਸ਼ਮੀਰ ਵਿਚ ਸਿੰਘਾਂ ਦੇ ਹਥ ਵਖ ਗਿਆ ਸੀ।

†ਮੁਹੰਮਦਯਾਰ ਖਾਂ ਪਸ਼ੌਰ ਦਾ ਸੂਬਾ ਸੀ ਪਰ ਟਕੇ ਲਾਹੌਰ ਭੇਜਦਾ ਸੀ ਤੇ ਮੁਹੰਮਦ ਅਜੀਮ ਖਾਂ ਦਾ ਭਰਾ ਸੀ।

ਬਾਦਸ਼ਾਹ ਏਹ ਕੌਮ ਪਠਾਨਾਂ ਦੀ ਹੈ ਸ਼ਾਹੀ ਬਖਸ਼ੀ ਆਪ ਖੁਦਾਓ ਭਾਈ
ਇਹ ਸਿੰਘ ਸਾਡੇ ਕਿਵੇਂ ਹੋਣ ਸਾਵੇਂ ਬੜੀ ਸ਼ਰਮ ਦੀ ਗਲ ਸ਼ਰਮਾਓ ਭਾਈ
ਝੰਡੇ ਦੀਨ ਦੇ ਹੇਠ ਸਭ ਹੋ ਕਠੇ ਦੀਨ ਮਜ਼ਬੀ ਜੰਗ ਮਚਾਓ ਭਾਈ
ਮਾਰ ਏਨਾਂ ਦੇ ਤਾਂਈਂ ਕਰਤਾਰ ਸਿੰਘਾ ਝੰਡਾ ਦੀਨ ਦਾ ਸਾਰੇ ਝੁਲਾਓ ਭਾਈ

ਜਹਾਦ ਵਾਸਤੇ ਪਠਾਨਾਂ ਨੇ ਕਠਿਆਂ ਹੋਣਾ

ਚਾੜੇ ਜੋਸ਼ ਮੁਲਾਣਿਆਂ ਫਿਰ ਸਾਰੇ ਹੂਏ ਹੋ ਅਫਗਾਨ ਪਠਾਨ ਆਏ
ਰੌਲਾ ਪਿਆ ਪਹਾੜਾਂ ਦੇ ਵਿਚ ਸਾਰੇ ਨਿਕਲ ਪਿੰਡਾਂ ਦੇ ਸਭ ਜਵਾਨ ਆਏ
ਡਾਰਾਂ ਬਝ ਪਸ਼ੌਰ ਦੇ ਵਲ ਗਈਆਂ ਕਠੇ ਹੋ ਹੋ ਕੇ ਮੁਸਲਮਾਨ ਆਏ
ਗਾਨੇ ਬੰਨਕੇ ਮਹਿੰਦੀਆਂ ਲਾਂ ਹਥੀਂ ਦੀਨ ਮਜ਼ਬ ਤੇ ਮਰਨ ਮਾਰ ਨ ਆਏ
ਦੂਰੋਂ ਦੂਰੋਂ ਪਹਾੜਾਂ ਤੋਂ ਨਿਕਲ ਆਏ ਜੰਗੀ ਪਾਸ ਜੋ ਲੈ ਸਾਮਾਨ ਆਏ
ਯੂਸਫਜ਼ਈ ਅਫਰੀਦੀ, ਮਦਦ ਸਮਝੇ ਪੋਰੇ, ਛਿਨਵਾਰੀ ਜੰਗ ਤਾਨ ਆਏ
ਕੁਨਰੁਸ਼ਈ, ਜਾਵਾ ਫਸੀਹ ਕੌਮਾਂ ਕੌਚੀ ਅਤੇ ਮਜੀਰੀ ਪਛਾਨ ਆਏ
ਯਾਗੀ, ਜੈਮਸਤ, ਜੈਮਸਤਾਦ ਬਹੁਤੇ ਮਸੋਜ਼ਈ ਵਜ਼ੀਰੀ ਸੁਜਾਨ ਆਏ
ਤੋਰੀ, ਸ਼ਨਵਾਰੀ, ਮੰਗਲ, ਦੁਮਜ਼ਈ, ਖਟਕੋਲ ਮਿਸਤੀਏ ਠਾਠ ਆਏ
ਸਦੂਜ਼ਈ, ਖਟਕ ਤੇ ਕੁਚਈ ਸਮਝ ਜੰਗੀ ਕੋਮ ਫਰੀਦੀ ਬਹੁਤਾਨ ਆਏ
ਢੋਲ ਵਿਚ ਪਹਾੜਾਂ ਦੇ ਆਉਣ ਵਜਦੇ ਨਾਲ ਲੈ ਟੋਲੇ ਬਹੁਤੇ ਖਾਨ ਆਏ
ਕੌਮੀ ਜੋਸ਼ ਤੇ ਹੋ ਪਠਾਨ ਕਠੇ ਨਾਲ ਖਾਲਸੇ ਪਾਸੋਂ ਛੁਡਾਨ ਆਏ
ਭਾਰਾ ਕਠ ਪਸ਼ੌਰ ਦੇ ਵਿਚ ਹੋਯਾ ਗਾਜ਼ੀ ਦੀਨ ਉਤੇ ਦੇਣ ਜਾਨ ਆਏ

ਅਟਕ ਤੋਂ ਪਾਰ ਪਠਾਨਾ ਦਾ ਕੱਠ

ਆਏ ਹੋਣ ਸ਼ਹੀਦ ਕਰਤਾਰ ਸਿੰਘਾ ਦੇਸ ਖਾਲਸੇ ਪਾਸੋਂ ਛੁਡਾਣ ਬੇਲੀ
ਪਿਆ ਵਿਚ ਪਹਾੜਾਂ ਦੇ ਸ਼ੋਰ ਭਾਰਾ ਗਜ਼ਨੀ, ਕਾਬਲ, ਖਰਾਸਾਂ ਕੰਧਾਰ ਬੇਲੀ
ਜਲਾਲਾਬਾਦ ਪਸ਼ੌਰ ਤੇ ਕੋਟ ਪਟੀ ਪਿਸ਼ਪਲਾਕ ਦੇ ਦਰੇ ਵਿਚਾਰ ਬੇਲੀ
ਦਰਗਈ, ਚਕਦਰੇ, ਤੀਰਾਹ ਵਲੇ ਦਰੇ ਇਸਾਰਗ, ਪਵਾੜ ਦੀ ਧਾਰ ਬੇਲੀ
ਗਿਰਦੀ, ਕਜੇ ਪਹਾੜ ਲੁਕਮਾਨ ਤੀਕੁ ਕੁਨੂਜਾਵੇ ਤੋਂ ਬਝ ਗਈ ਲਾਰ ਬੇਲੀ
ਤੋਰਵੜੀ ਤੇ ਪਿਸ ਪਲਾਗ ਅਗੇ ਬਾਗਸਤਾਨ ਅਤੇ ਖੋਸਟ ਵਾਰ ਬੇਲੀ

ਬੁਲੰਦ ਖੇਲਾਂ ਅਤੇ ਟਲ ਬੁਲੰਦ ਤੋਂ ਭੀ ਤੇ ਵਜੀਰਸਤਾਨ ਸ਼ਮਾਰ ਬੇਲੀ
ਅਲੀ ਖੇਲਾਂ ਤੋਂ ਅਗੇ ਲੈ ਕੁਰਮ ਤੋੜੀ ਲੰਡੀ ਕੋਤਲ ਤੋਂ ਪਰੇ ਉਚਾਰ ਬੇਲੀ
ਕਿਥੋਂ ਤਕ ਪਹਾੜਾਂ ਦੇ ਨਾਮ ਗਿਨਾਂ ਡੇਹਰੇ ਬੰਨੂੰ ਕੋਹਾਟ ਤੋਂ ਪਾਰ ਬੇਲੀ
ਕੌਮਾਂ ਸਾਰੀਆਂ ਕਠੀਆ ਆ ਹੋਈਆਂ ਚਹੁੰਆ ਪਾਸਿਆਂ ਤੋਂ ਢੋਲ ਮਾਰ ਬੇਲੀ
ਸਬਜ਼ ਝੰਡੀਆਂ ਹਥਾਂ ਦੇ ਵਿਚ ਲਈਆਂ ਐਲੀ ਐਲੀ ਦੀ ਕਰਨਪੁਕਾਰ ਬੇਲੀ
ਏਹ ਲੋਕ ਪਿਸ਼ੋਰ ਆ ਹੋਏ ਕੱਠੇ ਦਲ ਆਨ ਉਤਰੇ ਬੇਸ਼ੁਮਾਰ ਬੇਲੀ
ਖਾਂ ਅਜ਼ੀਮ ਦਾ ਹੌਸਲਾ ਬਹੁਤ ਵਧਿਆ ਖੁਸ਼ੀ ਐਸ਼ ਦੇ ਗਰਮ ਬਾਜ਼ਾਰ ਬੇਲੀ
ਥਾਂ ਥਾਂ ਤੇ ਝੰਡੇ ਜਹਾਦ ਵਾਲੇ ਸ਼ਹਿਰੋਂ ਖੜੇ ਹੋਏ ਬਾਹਰ ਵਾਰ ਬੇਲੀ
ਫਗਨ ਵਿਚ ਤਯਾਰੀਆਂ ਕਰ ਸਾਰੇ ਗਾਜ਼ੀ ਚੜ੍ਹ ਪਏ ਕਈ ਵਾਰ ਬੇਲੀ
ਖੋਹ ਸਿੰਘਾ ਤੋਂ ਹੁਣੇ ਪੰਜਾਬ ਲੈਣਾ ਜੋਸ਼ ਸਭ ਦੇ ਚਿਤ ਉਭਾਰ ਬੇਲੀ
ਦਲ ਚੜ੍ਹ ਪਠਾਨਾਂ ਦਾ ਪਿਆ ਭਾਰਾ ਧੂੜਾ ਉਡੀਆਂ ਅੰਧ ਗੁਬਾਰ ਬੇਲੀ
ਪੰਦਰਾਂ ਕੋਹ ਅਟਕੋਂ ਪਰੇ ਆਣ ਲਥ ਲੈ *ਠੇਰੀ ਪਹਾੜ ਦੀ ਆੜ ਬੇਲੀ
ਪੰਦਰਾਂ ਵੀਹ ਹਜ਼ਾਰ ਪਠਾਨ ਜੰਗੀ ਕਠੇ ਹੋਏ ਨੁਸ਼ਹਿਰੇ ਵਿਚਾਰ ਬੇਲੀ
ਫੌਜ ਕਾਬਲੀ †ਮੁਹੰਮਦ ਅਜ਼ੀਮ ਲੈਕੇ ਲਥਾ ਆਕ ਲੰਡਿਓ ਪਾਰ ਬੇਲੀ
ਤਿੰਨ ਜਗਾ ਪਠਾਨਾਂ ਨੇ ਮਲ ਲਈਆਂ ਕੀੜੀ ਦਲ ਆ ਉਭਰੇ ਭਾਰ ਬੇਲੀ
ਅਟਕੋਂ ਪਾਰ ਪਠਾਨਾਂ ਨੇ ਜ਼ੋਰ ਪਾਯਾ ਅਟਕ ਕਿਲੇ ਦੇ ਸਿੰਘ ਸਰਦਾਰ ਬੇਲੀ
ਤੋਪਾਂ ਚਾੜ੍ਹ ਬੁਰਜੀਂ ਕਰਤਾਰ ਸਿੰਘਾ ਲੜਨ ਮਰਨ ਨੂੰ ਹੋਏ ਤਯਾਰ ਬੇਲੀ

### ਸਰਕਾਰ ਖਾਲਸੇ ਨੂੰ ਖਬਰ ਤੇ ਜੰਗ ਦੀਆਂ ਤਯਾਰੀਆਂ

ਏਹ ਖਬਰ ਸਰਕਾਰ ਨੂੰ ਕੁਲ ਪਹੁੰਚੀ ਫੌਜਾਂ ਜਮਾਂ ਪਠਾਨੀ ਹੋ ਆਈਆਂ ਨੇ
ਵਡਾ ਇਕ ਦਰਬਾਰ ਸਰਕਾਰ ਕੀਤਾ ਕੁਲ ਤਯਾਰੀਆਂ ਜੰਗ ਕਰਾਈਆਂ ਨੇ
ਦਾਰੂ ਸਿਕਾ ਬੇਅੰਤ ਤਯਾਰ ਕੀਤਾ ਥਾਉਂ ਥਾਈਂ ਚੀਜ਼ਾਂ ਵੰਡਵਾਈਆਂ ਨੇ

*ਓਧਰ ਏਸ ਨੂੰ ਤਰਕੀ ਦਾ ਪਹਾੜ ਆਖਦੇ ਹਨ ।

†ਏਸ ਦੇ ਨਾਲ ਏਸਦਾ ਭਤੀਜਾ ਮੁਹੰਮਦ ਜ਼ਮਾਨ ਖਾਂ ਖਟਕ ਵਾਸ ਖਾਂ ਭੀ ਸੀ ਤੇ ਏਨਾਂ ਦੋਹਾਂ ਨੇ ਜਹਾਂਗੀਰੇ ਦੇ ਕਿਲੇ ਤੇ ਘੇਰਾ ਪਾ ਲਿਆ ਸੀ ।

ਫੌਜ ਖਾਲਸੇ ਵਿਚ ਇਹ ਖਬਰ ਕੀਤੀ ਮੁਸਲਮਾਨ ਆਏ ਕਰ ਧਾਈਆਂ ਨੇ
ਭਾਰਾ ਜੰਗ ਪੈਂਦਾ ਦਿਸੇ ਖਾਲਸਾ ਜੀ ਚਾਹੀਏ ਆਲਸਾਂ ਸਭ ਗਵਾਈਆਂ ਨੇ
ਮਰਨਾ ਮਾਰਨਾ ਸਿੰਘਾ ਦਾ ਕੰਮ ਹੈ ਜੀ ਏਹੋ ਗੁੜ੍ਹਤੀਆਂ ਗੁਰੂ ਪਿਲਾਈਆਂ ਨੇ
ਤੁਰਕ ਖਾਲਸੇ ਦੇ ਵੈਰੀ ਮੁਢ ਦੇ ਨੇ ਨਿਤ ਕਰਦੇ ਏਹ ਬੁਰਿਆਈਆਂ ਨੇ
ਚੜ ਖਾਲਸੇ ਤੋਂ ਦੇਸ ਖੋਹਣ ਆਏ ਵੇਖੋ ਕਾਬਲੋਂ ਕਰ ਚਵਾਈਆਂ ਨੇ
ਲਹੂ ਡੋਲਕੇ ਸਿੰਘ ਜੀ ਦੇਸ ਲਿਆ ਦਿਤਾ ਕਿਸ ਤਰਾਂ ਜਾਏ ਮੁਣਾਈਆਂ ਨੇ
ਵੈਰੀ ਧਰਮ ਦੇ ਹੈਨ ਏਹ ਲੋਕ ਸਾਰੇ ਪਰਜਾ ਵਾਸਤੇ ਰੂਪ ਕਸਾਈਆਂ ਨੇ
ਢਲ ਉਨ੍ਹਾਂ ਨੂੰ ਅਟਕੋਂ ਪਾਰ ਡਕੇ ਕਰੋ ਵਿਚ ਮੈਦਾਨ ਸਫਾਈਆਂ ਨੇ
ਉਤੋਂ ਸਿੰਘਾ ਦੇ ਤੁਰਕੜੇ ਚੜ ਆਉਂਦੇ ਵੇਖੋ ਇਨਾਂ ਦੀਆਂ ਢੀਠ ਤਾਈਆਂ ਨੇ
ਹਾਰ ਖਾਲਸੇ ਤੋਂ ਕਈ ਵਾਰ ਖਾ ਕੇ ਪਿਠਾਂ ਦੇ ਕੇ ਵਿਚ ਲੜਾਈਆਂ ਨੇ
ਭਜ ਭਜ ਗਏ ਹੁਣ ਫੇਰ ਆਏ ਹੁਣ ਕਰੋ ਓਹ ਹੱਥ ਦਿਖਾਈਆਂ ਨੇ
ਮੁੜ ਆਉਣ ਦਾ ਨਾਮ ਨ ਲੈਣ ਕਦੇ ਯਾਦ ਕਰਨ ਸਿੰਘਾ ਤੇਗਾਂ ਵਾਹੀਆਂ ਨੇ
ਏਹ ਖਾਲਸੇ ਨੇ ਗੱਲਾਂ ਜਦੋਂ ਸੁਣੀਆਂ ਉਚੀ ਗਜਕੇ ਫਤੇ ਗਜਾਈਆਂ ਨੇ
ਚੜੇ ਰੋਹ ਸਿੰਘਾਂ ਮਛੀ ਤਾ ਦਿਤੇ ਉਤੇ ਚੇਹਰਿਆਂ ਲਾਲੀਆਂ ਛਾਈਆਂ ਨੇ
ਗਜੇ ਸੂਰਮੇ ਕਰਤਾਰ ਸਿੰਘਾਂ ਤੇਗਾਂ ਬਰਛੀਆਂ ਸਾਣ ਚੜ੍ਹਾਈਆਂ ਨੇ

ਫੌਜ ਖਾਲਸਾ

ਸਿੰਘਾਂ ਅਰਜ਼ ਕੀਤੀ ਹੁਕਮ ਦਿਹੋ ਝਬਦੇ ਡਬਲ ਕੂਚਕਰ ਜੰਗ ਮਚਾਈਏ ਜੀ
ਦਬੜੂ ਘੁਸੜੂ ਠੋਨੇ ਮੋਨੇ ਤੁਰਕੜੇ ਜੋ ਵਾਂਗ ਲੇਲਿਆਂ ਫੜ ਦਬਾਈਏ ਜੀ
ਭਾਵੇਂ ਚੜ੍ਹ ਕਿਉਂ ਨ ਰੂਮ ਸ਼ਾਮ ਆਵੇ ਅਸੀਂ ਅਟਕੋਂ ਪਾਰ ਖਪਾਈਏ ਜੀ
ਕਾਬਲ ਗਜ਼ਨੀ ਬਲਖ ਬੁਖਾਰੇ ਦੀਆਂ ਸਭ ਪੁਟ ਇਟਾਂ ਖੜਕਾਈਏ ਜੀ
ਕੌਣ ਖਾਲਸੇ ਦੀ ਤੇਗ ਝਲ ਸਕੇ ਜਦੋਂ ਵਿਚ ਮੈਦਾਨ ਲਿਸ਼ਕਾਈਏ ਜੀ
ਕੌਣ ਠਹਿਰ ਸਕੇ ਭਲਾ ਸਿੰਘਾ ਅਗੇ ਜਦੋਂ ਹਥ ਭਗੌਤੇ ਨੂੰ ਪਾਈਏ ਜੀ
ਹੁਕਮ ਕਰੋ ਮਹਾਰਾਜ ਜੀ ਹੁਣ ਦੜੀਏ ਚਾ ਗਾਜ਼ੀਆਂ ਦੇ ਸਾਰੇ ਲਾਹੀਏ ਜੀ

*ਗੁਰੂ ਦਸਮ ਦੇ ਬਚਨ ਕਰਤਾਰ ਸਿੰਘਾ ਸਚ ਕਰ ਸਾਰੇ ਦਿਖਲਾਈਏ ਜੀ

ਫੌਜ ਖਾਲਸੇ ਦੀ ਚੜ੍ਹਾਈ

ਫੌਜਾਂ ਵਿਚ ਤਯਾਰੀਆਂ ਵਜ ਪਈਆਂ ਸਿੰਘ ਹੋਕੇ ਤਯਾਰ ਬਰ ਤਯਾਰ ਚਲੇ
ਸ਼ੇਰ ਸਿੰਘ ਸ਼ਾਹਜ਼ਾਦੇ ਨੂੰ ਕਰ ਮੋਹਰੇ ਤਾਬੇ ਓਸਦੇ ਹੋ ਸਰਦਾਰ ਚਲੇ
ਹਰੀ ਸਿੰਘ ਨਲੂਏ ਜਹੇ ਮਹਾਂ ਬਲੀ ਅਤਰ ਸਿੰਘ ਜਹੇ ਹੁਸ਼ਿਆਰ ਚਲੇ
ਧੰਨਾ ਸਿੰਘ ਸਤਿਗੁਰ ਸਹਾਈ ਸਿੰਘ ਜੀ ਫੂਲਾ ਸਿੰਘ ਜਹੇ ਖਬਰਦਾਰ ਚਲੇ
ਮਹਾਂ ਸਿੰਘ ਅਤੇ ਕਿਰਪਾ ਰਾਮ ਵਰਗੇ ਹਰਸਾ ਸਿੰਘ ਜਰਨੈਲ ਵਿਚਾਰ ਚਲੇ
ਚਲੇ ਯੂਰਪੀਨੀ ਜਰਨੈਲ ਚਾਰੇ ਰਸਦ ਬਸਦ ਦੇ ਨਾਲ ਅੰਬਾਰ ਚਲੇ
ਚੜ੍ਹ ਪਏ ਸਰਦਾਰ ਅਰਦਾਸ ਕਰਕੇ ਜੋਧੇ ਚੋਣਵੇਂ ਕਈ ਹਜ਼ਾਰ ਚਲੇ
ਦੇਸ ਰਖਯਾ ਵਾਸਤੇ ਜੰਗ ਕਰਨੇ ਮਹਾਰਾਜ ਦਾ ਆਸਰਾ ਧਾਰ ਚਲੇ
ਹੋਰ ਦੇਸੀ ਰਈਸਾਂ ਸਰਦਾਰਾਂ ਵਲੇ ਦੌੜ ਚਹੁੰ ਪਾਸੀਂ ਅ[illegible]ਵਾਰ ਚਲੇ
ਆਪੋ ਆਪਣੀ ਫੌਜ ਲੈ ਝਟ ਆਵੇ ਸਿੰਘ ਜੰਗ ਲਈ ਅਟਕੋਂ ਪਾਰ ਚਲੇ
ਬਾਹਰ ਕਢਕੇ ਫੌਜਾਂ ਦੀ ਲਈ ਗਿਣਤੀ ਮੋ[illegible]ਹੇ ਹੋਕੇ ਸਿਪਾ ਸਾਲਾਰ ਚਲੇ
ਅਗੇ ਝੂਲਦੇ ਝੰਡੇ ਕਰਤਾਰ ਸਿੰਘਾ [illegible] ਖਾਲਸੇ ਦੇ ਧੌਂਸੇ ਮਾਰ ਚਲੇ

ਅਟਕੋਂ ਪਾਰ ਹੋਕ ਖਾਲਸੇ ਨੇ [illegible]ਗੀਰੇ ਦਾ ਕਿਲਾ ਛੁਡਾ ਕਰਨਾ

ਫੌਜ ਖਾਲਸਾ †ਚੜ੍ਹੀ ਲਾਹੌਰ ਵਿਚੋਂ ਘਟਾ ਵਿਚ ਘਮਸਾਨ ਦੇ ਛਾਯਾ ਏ
ਚੜ੍ਹ ਪਏ ਸਰਦਾਰ ਦਲੇਰ ਬਾਂਕੇ ਡੇਰਾ ਜਾ ਕੇ ਅਟਕ ਤੇ ਲਾਯਾ ਏ
ਸ਼ੇਰ ਸਿੰਘ ਸ਼ਾਹਜ਼ਾਦੇ ਨੇ ਲੰਘਣੇ ਨੂੰ ਪੁਲ ਬੇੜੀਆਂ ਦਾ ਬਨਵਾਯਾ ਏ
ਦਲ ਸਿੰਘਾਂ ਦਾ ਅਟਕੋਂ ਪਾਰ ਹੋਯਾ ਅਗੇ ਕਿਲਾ ਜਹਾਂਗੀਰੇ ਦਾ ਆਯਾ ਏ
ਓਹਨੂੰ ਮੁਸਲਮਾਨਾਂ ਕਾਬੂ ਕਰ ਲਿਆ ਸੀ ਸਿੰਘਾ ਜਾ ਘੇਰਾ ਓਥੇ ਪਾਯਾ ਏ
ਫੌਜ ਲੜੀ ਪਠਾਨਾਂ ਦੀ ਜ਼ੋਰ ਲਾਕੇ ਭਾਰਾ ਉਨ੍ਹਾਂ ਨੇ ਦੂੰਦ ਮਚਾਯਾ ਏ

*ਸਵਾ ਲਾਖ ਸੇ ਏਕ ਲੜਾਊਂ । ਚਿੜੀਆਂ ਪਾਸੋਂ ਬਾਜ ਤੁੜਾਊਂ ।
ਤਬੈ ਗੋਬਿੰਦ ਸਿੰਘ ਨਾਮ ਕਹਾਊਂ । ਚੜ੍ਹੇ ਸਿੰਘ ਤਿਸ ਮੁਕਤ ਕਰਾਊਂ ।

†ਕਈ ਥਾਈਂ ਏਸ ਚੜ੍ਹਾਈ ਦਾ ਸੰਮਤ ਫਗਨ ੧੮੭੮ ਲਿਖਯਾ ਹੈ ਪਰ ਤਵਾਰੀਖ ਖਾਲਸਾ ਵਿਚ ਫਗਨ ੧੮੮੦ ਹੀ ਲਿਖਯਾ ਹੈ ।

*ਹਰੀ ਸਿੰਘ ਨੂੰ ਪਤਾ ਸੀ ਪਰ ਤੋਪਾਂ ਇਕ ਬਾਹੀ ਨੂੰ ਚਾ ਉਡਵਾਯਾ ਏ
ਕੰਧ ਟੁਟੀ ਸਰਦਾਰ ਜੀ ਬੋਲ ਹਲਾ ਝੰਡਾ ਲੈ ਕਿਲੇ ਵਲ ਧਾਯਾ ਏ
ਮੂਹੋਂ ਬੋਲ ਅਕਾਲ ਅਕਾਲ ਉੱਚੀ ਝੰਡਾ ਕਿਲੇ ਤੇ ਜਾ ਝੁਲਾਯਾ ਏ
ਫਤੇ ਸਿੰਘਾ ਦੀ ਹੋਈ ਕਰਤਾਰ ਸਿੰਘਾ ਨਠੇ ਤੁਰਕ ਨ ਮੂੰਹ ਦਿਖਾਯਾ ਏ

ਵਾਕ ਕਵੀ

ਏਧਰ ਸਿੰਘ ਭੀ ਅਟਕੋਂ ਪਾਰ ਹੋਏ ਮੁਸਲਮਾਨ ਓਧਰ ਬੇਸ਼ੁਮਾਰ ਆਏ
ਗਾਨੇ ਬੰਨ੍ਹ ਸ਼ਹੀਦੀਆਂ ਪਾਣ ਆਏ ਦਿਲੋਂ ਜਾਣਾ ਬਹਿਸ਼ਤ ਨੂੰ ਧਾਰ ਆਏ
ਭਾਰਾ ਥਿਬੜੀ ਪਹਾੜੀ ਤੇ ਕਠ ਹੋਯਾ ਉੱਤੇ ਦੀਨ ਦੇ ਹੋਣ ਨਿਸਾਰ ਆਏ
ਵੇਖ ਦੋਹਾਂ ਦੇ ਹਥ ਕਰਤਾਰ ਸਿੰਘਾ ਕਿਵੇਂ ਖੜਕਦੀ ਹੁਣ ਤਲਵਾਰ ਆਏ

ਮਹਾਰਾਜ ਦੀ ਲਾਹੌਰ ਤੋਂ ਚੜ੍ਹਾਈ

ਦਮ ਦਮ ਮਹਾਰਾਜ ਨੂੰ ਖਬਰ ਪਹੁੰਚੇ ਮੁਸਲਮਾਨ ਬੇਅੰਤ ਹੀ ਆ ਗਏ
ਰੌਲਾ ਵਿਚ ਪਹਾੜਾਂ ਦੇ ਪਿਆ ਭਾਰਾ ਸਾਰੇ ਤੁਰਕ ਪਠਾਨ ਹੀ ਛਾ ਗਏ
ਚੌਦਾਂ ਫਗਨੌਂ ਠਾਰਾਂ ਸੌ ਅਸੀਏ ਨੂੰ ਦੇਸੀ ਸਭ ਸਰਦਾਰ ਬੁਲਾ ਗਏ
ਆਪੋ ਆਪਣੀ ਲੈ ਸਿਪਾਹ ਆਏ ਡਬਲ ਕੂਚ ਕਰਾ ਚਲਾ ਲਏ
ਸ਼ਾਮ ਸਿੰਘ ਸਰਦਾਰ ਅਟਾਰੀ ਵਾਲਾ ਏਹੇ ਜਹੇ ਸਾਥੀ ਰਖਵਾ ਲਏ
ਚੜ੍ਹ ਪਏ ਅਰਦਾਸ ਸੁਧਾ ਕਰਕੇ ਕੰਢੇ ਅਟਕ ਦੇ ਚਲ ਕੇ ਆ ਗਏ
ਪਖ ਦੀਨ ਦਾ ਕਰ ਮਲਾਹ ਸਾਰੇ ਲੈ ਬੇੜੀਆਂ ਕਿਧਰੇ ਧਾ ਗਏ
ਔਖਾ ਹੋਵਣਾ ਪਾਰ ਕਰਤਾਰ ਸਿੰਘਾ ਸਾਰੇ ਸਿੰਘ ਸਰਦਾਰ ਘਬਰਾ ਗਏ

ਮਹਾਰਾਜ ਨੂੰ †ਅਟਕ ਦਰਯਾ ਨੇ ਰਸਤਾ ਦੇਣਾ

ਬੇੜੇ ਲੈਕੇ ਸਭ ਮਲਾਹ ਖਿਸਕੇ ਪਖ ਦੀਨ ਦਾ ਉਨ੍ਹਾਂ ਨੇ ਧਾਰਿਆ ਜੀ

---

*ਸਰਦਾਰ ਹਰੀ ਸਿੰਘ ਨੂੰ ਕਿਲ੍ਹੇ ਦੀ ਅੰਦਰਲੀ ਬਨਾਵਟ ਦਾ ਪਤਾ ਸੀ ਜਿਸ ਪਾਸਿਓਂ ਕਿਲ੍ਹੇ ਦੀ ਕੰਧ ਕੁਝ ਕਮਜ਼ੋਰ ਸੀ ਓਧਰ ਤੋਪਾਂ ਧਰਾ ਦਿਤੀਆਂ ।

†ਏਹ ਗਲ ਕੋਈ ਚਿਰ ਦੀ ਲੁਕੀ ਹੋਈ ਨਹੀਂ, ਦੇਸ ਦੇ ਬੇਸ਼ੁਮਾਰ ਵਡੀ ਉਮਰਾਂ ਦੇ ਬੁਢੇ ਬਾਪ ਦੀ ਗਵਾਹੀ ਦੇ ਦੇ ਹਨ ਤੇ ਅਸਾਂ ਆਪਣੇ ਤਾਏ ਸਾਹਿਬ 'ਭਾਈ ਦੁਸੰਧਾ ਸਿੰਘ ਜੀ ਪਾਸੋਂ ਅਛੀ ਤਰ੍ਹਾਂ ਏਹ ਗਲਾਂ ਸਭ ਸੁਣੀਆਂ ਸਨ ਤੇ ਫੇਰ ਜ਼ੇਹਲਮ ੧੯੧੭ ਵਿਚ ਇਕ ਬੁਢੇ ਨੇ ਸਾਨੂੰ ਦਸਿਆ ਕਿ ਜਦ ਸਰਕਾਰ ਏਹ ਦਰਯਾ ਗ ਹ ਤ ਲੰਘੇ ਸੀ ਤੇ ਅਸੀਂ ਏਸ ਜਗ੍ਹਾ ਖਲੋਤ ਦੇਖ ਰਹੇ ਸੀ, ਅਟਕ ਵਿਚੋਂ ਤਾਂ ਸੁਣਿਆ ਹੈ ਕਿ ਇਕ ਸਪਾਹੀ ਦਾ ਪਾਲਤੂ ਬਕਰਾ ਭੀ ਨਾਲੋ ਹੀ ਨਾਲ ਲੰਘ ਗਿਆ ਸੀ ਜਿਸ ਦੇ ਸਰਕਾਰ ਨੇ ਅਠ ਆਨੇ ਰੋਜ਼ ਲਾ ਦਿਤੇ ਸਨ ।

ਕਈ ਦਿਨ ਉਰਾਰ ਮੁਕਾਮ ਕਰਕੇ ਪਾਰ ਜਾਨ ਦਾ ਹੀਲਾ ਚਿਤਾਰਿਆ ਜੀ
ਪਾਰ ਉਤਰਨਾ ਬਹੁਤ ਮਹਾਲ ਹੋਯਾ ਅਗੇ ਸਿੰਧ ਦਰਯਾ ਵਿਚਾਰਿਆ ਜੀ
ਅੰਤ ਵਾਹਿਗੁਰੂ ਦਾ ਨਾਮ ਯਾਦ ਕਰਕੇ ਸਭ ਤਯਾਰ ਹੋਵੋ ਏਹ ਉਚਾਰਿਆ ਜੀ
ਘੋੜੇ ਚੜ੍ਹ ਦਰਯਾ ਦੇ ਜਾ ਕੰਢੇ ਦੁਕੀ ਵਾਗ ਘੋੜਾ ਵਿਚ ਡਾਰਿਆ ਜੀ
ਰਹੇ ਸਭ ਸਰਦਾਰ ਹੀ *ਮਨ੍ਹਾਂ ਕਰਦੇ ਸਤਿਨਾਮ ਸਰਕਾਰ ਪੁਕਾਰਿਆ ਜੀ
ਸੁਣੀ ਕਿਸੇ ਦੀ ਮੂਲ ਨ ਕੰਨ ਧਰਕੇ ਘੋੜਾ ਜਾ ਵਿਚ ਖਲ੍ਹਾਰਿਆ ਜੀ
ਦਿਤਾ ਅਟਕ ਨੇ ਰਾਹ ਕਰਤਾਰ ਸਿੰਘਾ ਪਾਣੀ ਕੁਦਰਤੋਂ ਬੰਨ੍ਹ ਉਤਾਰਿਆ ਜੀ

ਫੌਜ ਖਾਲਸੇ ਨੇ ਅਟਕ ਦਰਯਾ ਨੂੰ ਗਾਹਨ ਲੰਘਣਾ

ਮਹਾਰਾਜ ਜੀ ਵਿਚ ਦਰਿਆ ਖੜੇ "ਹੋ ਗਏ" ਹੈਰਾਨ ਦਾਨਾ ਸਾਰੇ
ਫੇਰ ਕੀਹ ਸੀ ਪੈ ਵਹੀਰ ਗਿਆ ਠਿਲ੍ਹ ਪਏ ਮੂੜ ਫਤੇ ਗਜਾ ਸਾਰ
ਫੌਜ ਖਾਲਸਾ ਉੱਤਰੀ ਪਾਰ ਝਬਦੇ ਲਏ ਤੁਰਤ ਸਾਮਾਨ ਲੰਘਾ ਸਾਰੇ
ਘੋੜਾ ਫੇਰ ਸਰਕਾਰ ਨੇ ਪਾਰ ਕੀਤਾ ਝੁਕੇ ਸਿੰਘ ਕਦਮਾਂ ਉੱਤੇ ਆ ਸਾਰੇ
ਕੁਝ ਲੰਡੀ ਬੁਚੀ ਪਿਛੋਂ ਰੁੜ੍ਹ ਗਈ ਪਿਛੇ ਰਹੇ ਜੋ ਵਿਚ ਦਰਯਾ ਸਾਰੇ
ਮਾਰੀ ਗਪ ਏਹ ਨਹੀਂ ਕਰਤਾਰ ਸਿੰਘਾ ਬੁਢੇ ਜੀਉਂਦੇ ਰਹੇ ਬਤਾ ਸਾਰੇ

ਵਾਕ ਕਵੀ

ਅਸਾਂ ਬੁਢਿਆਂ ਤੋਂ ਕੰਨੀ ਆਪ ਸੁਣਿਆਂ ਜਿਨ੍ਹਾਂਸਭ ਡਿਠੇ ਅਖੀਂ ਹਾਲ ਭਾਈ
ਮਹਾਰਾਜ ਭੀ ਵਡੇ ਅਵਤਾਰ ਹੋਏ ਭਾਰੀ ਸ਼ਕਤ ਵਾਲੇ ਕਲੂਕਾਲ ਭਾਈ
ਅਟਕ ਜਿਹਾਂ ਦਰਯਾਵਾਂ ਨੇ ਰਾਹ ਦਿਤੇ ਕੀਤੇਪਾਰ ਲਸ਼ਕਰ ਲੈਕੇਨਾਲ ਭਾਈ
†ਜ਼ਿਮੀਂ ਰਤਨ ਉਛਾਲਕੇ ਰਹੀ ਦੇਂਦੀ ਹੀਰੇ, ਮੋਤੀ, ਸਰਨ ਤੇ ਲਾਲ ਭਾਈ
ਜੇਹੜੀ ਆਸ ਨੂੰ ਧਾਰਦੇ ਚਿਤ ਅੰਦਰ ਪੂਰੀ ਹੋ ਜਾਂਦੀ ਤਤਕਾਲ ਭਾਈ

---

*ਬਹੁਤ ਸਾਰੇ ਸਰਦਾਰਾਂ ਨੇ ਮਹਾਰਾਜ ਨੂੰ ਆਖਿਆ ਕਿ ਇਹ ਦਲੇਰੀ ਨ ਕਰੋ ਇਹ ਦਰਯਾ ਅਟਕ ਹੈ ਤਾਂ ਖੜੀ ਦਲੇਰੀ ਨਾਲ ਮਹਾਰਾਜ ਨੇ ਜਵਾਬ ਦਿਤਾ 'ਕਿ ਅਟਕ ਓਸਨੂੰ ਅਟਕਾ ਸਕਦੀ ਹੈ ਜਿਹ ਦੇ ਦਿਲ ਵਿਚ ਅਟਕ ਹੈ" ਸੋ ਇਹ ਆਖਕੇ ਘੋੜਾ ਕੁਦਾ ਦਰਯਾ ਵਿਚ ਜਾ ਖਲੇ ਹੋਏ।

†ਇਸ ਗਲ ਵਿਚ ਕੋਈ ਸ਼ੁਬਾ ਨਹੀਂ, ਕਿ ਮਹਾਰਾਜੇ ਰਣ ਜੀਤ ਸਿੰਘ ਦੇ ਅਗੇ ਰਿਧਾਂ ਸਿਧਾਂ ਹਥ ਜੋੜੀ ਖੜੀਆਂ ਰਹੀਆਂ ਹਨ, ਸਰਕਾਰ ਜਿਸ ਚੀਜ਼ ਦੀ ਚਿਤਵਣਾ ਕਰਦੇ ਓਹ ਜ਼ਰੂਰ

ਰਹੀਆਂ ਬਰਕਤਾਂ ਸਦਾ ਕਰਤਾਰਸਿੰਘਾਹਥ ਜੋੜ ਖੜੀਆਂ ਕਰ ਖਯਾਲ ਭਾਈ

ਸਰਕਾਰ ਨੇ ਫਜ ਦੇ ਤਿੰਨ ਹਿਸੇ ਕਰਕੇ ਵੰਡਣੇ

ਸਾਰਾ ਦਲ ਕੱਠਾ ਇਕ ਥਾਂ ਹੋਯਾ ਮਿਲੇ ਜਿਸ ਤਰ੍ਹਾਂ ਦੋ ਦਰਯਾ ਬੇਲੀ
ਫੌਜਾਂ ਲਈਆਂ ਸਲਾਮੀਆਂ ਛਡ ਤੋਪਾਂ ਸਰਕਾਰ ਨੂੰ ਫਤੇ ਝੂਲਾ ਬੇਲੀ
ਝਟ ਦੁਸਮਨਾਂ ਦੇ ਵਲ ਭੇਜ *ਸੂੰਹੇ ਲਏ ਭੇਦ ਸਾਰੇ ਮੰਗਵਾ ਬੇਲੀ
ਤਿੰਨਾਂ ਹਿਸਿਆਂ ਦੇ ਵਿਚ ਫੌਜ ਵੰਡੀ ਜੰਗੀ ਸਾਜ਼ ਸਾਮਾਨ ਦਿਵਾ ਬੇਲੀ
ਅੱਠ ਪਲਟਨਾ ਤੇ ਦੋ ਤੋਪਖਾਨੇ ਦਿਤੇ ਵਲ ਨੁਸ਼ੈਹਰੇ ਝਕਾ ਬੇਲੀ
ਜਰਨੈਲ ਵੰਤੂਰਾ ਅਲਾਰਡ ਦੋਵੇਂ ਇਹਨਾਂ ਤਾਈਂ ਕਮਾਨ ਸੌਂਪਾ ਬੇਲੀ
ਡੱਕੋ ਪਾਰ ਮੁਹੰਮਦ ਅਜ਼ੀਮ ਤਾਈਂ ਓਹ ਉਰਾਰ ਨ ਆਵਨਾ ਪਾ ਬੇਲੀ
ਹਿਸਾ ਦੂਸਰਾ ਆਪਣੇ ਨਾਲ ਲਿਆ ਮਦਦ ਵਾਸਤੇ ਸੋਚ ਗਹਿਰਾ ਬੇਲੀ
ਹਰੀ ਸਿੰਘ, ਹਰਸਾ ਸਿੰਘ ਤੀਆ ਹਿੱਸਾ ਨਾਲ ਹੋਰ ਸਰਦਾਰ ਰਲਾ ਬੇਲੀ
ਮਹਾਂ ਸਿੰਘ, ਹਰਸਾ ਸਿੰਘ ਆਦ ਜੰਗੀ ਬੜੇ ਬੜੇ ਮਹਾਂ ਬਲੀ ਬੁਲਾ ਬੇਲੀ
ਕਹਿਆ ਇਨ੍ਹਾਂ ਨੂੰ ਠੇਰੀ ਦੇ ਵਲ ਜਾਵੋ ਦੂਰ ਦੂਰ ਗਲਵਕੜੀ ਲਾ ਬੇਲੀ
ਪਿਛੇ ਹਟ ਪਠਾਨਾਂ ਤੋਂ ਦੂਰ ਰਹਿਣਾ ਰੀਤ ਜਗ ਦੀ ਸਮਝ ਸਮਝਾ ਬੇਲੀ
ਜੇਕਰ ਅਗ੍ਹਾਂ ਨੂੰ ਵਧ ਪਠਾਨ ਆਵਨ ਤੁਸਾਂ ਪਿਛੋਂ ਹੋ ਲੈਣੇ ਦਬਾ ਬੇਲੀ
ਜੇ ਤਾਂ ਪਿਛਾਂ ਨੂੰ ਹਟਦੇ ਨਜ਼ਰ ਆਏ ਪਿਛੇ ਚੜ੍ਹ ਜਾਣਾ ਤੁਸਾਂ ਧਾ ਬੇਲੀ
ਤੋਪਾਂ ਧਰਕੇ ਤੁਰਤ ਉਡਾ ਦੇਣੇ ਪੱਤੇ ਜਿਵੇਂ ਉਡਾਏ ਹਵਾ ਬੇਲੀ
ਏਸ ਤਰ੍ਹਾਂ ਦੋਵੇਂ ਹਿੱਸੇ ਤੋਰ ਅੱਗੇ ਪਿਛੇ ਆਪ ਲਗੇ ਹੁਲਸਾ ਬੇਲੀ
ਕਈਆਂ ਹਾਥੀਆਂ ਦੇ ਉਤੇ ਪਾ ਹੌਦੇ ਨਾਲ ਲੈ ਲਏ ਅਕਲ ਦੁੜਾ ਬੇਲੀ
ਆਪ ਇਕ ਹੋਦੇ ਵਿਚ ਹੋ ਬੈਠੇ ਸ੍ਰੀ ਵਾਹਿਗੁਰੂ ਫਤੇ ਗਜਾ ਬੇਲੀ
ਪਤਾ ਲਗੇ ਨ ਕਿਥੇ ਸਰਕਾਰ ਬੈਠੀ ਕਦਮ ਅਗਾਂ ਨੂੰ ਚਲੇ ਉਠਾ ਬੇਲੀ

*ਸੂੰਹਆਂ ਦਾ ਸਰਦਾਰ ਸ਼ੇਖ ਮਹੀਉਦੀਨ ਸੀ।

ਫੁਟ ਨੋਟ ੧੪੨ ਦਾ ਬਾਕੀ ਵੇਖੋ

ਪ੍ਰਾਪਤ ਹੋ ਜਾਂਦੀ, ਜਿਸ ਤਰ੍ਹਾਂ ਕਿ ਮੀਰ ਮੰਨੂੰ ਦਾ ਦਬਿਆ ਹੋਯਾ ਖਜ਼ਾਨਾ ਇਕ ਬੁਢੇ ਨੇ ਆਕ ਕਢਾ ਦਿਤਾ ਸੀ, ਏਹੋ ਜਹੇ ਸਰਕਾਰ ਨੂੰ ਮੌਕੇ ਹਮੇਸ਼ਾ ਹੀ ਲਗਦੇ ਰਹੇ ਤੇ ਸਭ ਥੁੜਾਂ ਪੂਰੀਆਂ ਹੋ ਜਾਂਦੀਆਂ ਰਹੀਆਂ, ਭਾਵੇਂ ਸਰਕਾਰ ਦੇ ਪਾਸ ਬਾਦਸ਼ਾਹੀ ਦਾ ਸਿਲਸਲਾ ਪੁਰਾਤਨ ਨਹੀਂ ਸੀ ਪਰ ਸ਼ਾਨ ਤੇ ਪ੍ਰਤਾਪ ਸਾਰੇ ਸ਼ਹਿਨਸ਼ਾਹਾਂ ਨਾਲੋਂ ਵਡਾ ਸੀ।

ਏਤੋਂ ਤੇਰਵੀਂ ਸੀ ਕਰਤਾਰ ਸਿੰਘਾ ਥਾਂਓ ਥਾਂਈਂ ਫੌਜਾਂ ਗਈਆਂ ਧਾ ਬੇਲੀ

ਖਾਲਸਈ ਫੌਜਾਂ ਨੇ ਥਾਂਓ ਥਾਂਈ ਰੋਕਕੇ ਬੈਠਨਾ

ਪਹਿਲੀ ਫੌਜ ਨੁਸ਼ੈਹਰਿਓਂ ਲੰਘ ਅਗੇ ਲਥੀ ਜਾ ਲੰਡੇ ਦਰਯਾ ਉਤੇ
ਤੋਪਖਾਨੇ ਉਚੀ ਜਗ੍ਹਾ ਬੀੜ ਦਿਤੇ ਰਖੀ ਫੌਜ ਨੀਵੀਂ ਇਕ ਦਾ ਉਤੇ
ਰਾਹ ਰੋਕਿਆ ਪਾਰ ਤੋਂ ਆਵਨੇ ਦਾ ਰਖ ਆਸਰਾ ਇਕ ਖ਼ੁਦਾ ਉਤੇ
ਝਟ ਪਟ ਜਾ ਸਾਂਭਿਆਂ ਦੋੜੀਆਂ ਨੂੰ ਪਾਰੋਂ ਵੈਰੀ ਨ ਲਿਆਉਣ ਚੜ੍ਹਾ ਉਤੇ
ਹਿਸਾ ਲੈ ਦੂਸਰਾ ਹਰੀ ਸਿੰਘ ਜੋਧਾ ਪਹੁੰਚਾ ਦੂਰ ਪਿਡੇ ਠੇਗੀ ਜਾ ਉਤੇ
ਫੌਜ ਖੱਡ ਦੇ ਵਿਚ ਛਪਾ ਛਡੀ ਦੜ ਵਟ ਕੇ ਬੈਠ ਰਹੇ ਦਾ ਉਤੇ
ਦੋਵੇਂ ਮੋਰਚੇ ਜਦੋਂ ਹੋ ਗਏ ਪੱਕੇ ਦਿਤਾ ਤੋਪ ਦੇ ਤੋੜਾ ਲਗਾ ਉਤੇ
ਕੁਮਦਾਨ ਸਤਗੁਰੂ ਸਹਾਇ ਸਿੰਘ ਤੇ ਮਹਾਂ ਸਿੰਘ ਕਰਨੈਲ ਦੇ ਆ ਉਤੇ
ਦਿਤਾ ਹੁਕਮ ਮੋਹਰੇ ਲੈ ਅਕਾਲ ਰਜਮੰਟ ਹੱਲਾ ਵੈਰੀਆ ਦੇ ਕਰੋ ਜਾ ਉਤੇ
ਫੌਜਾਂ ਠੇਗੀ ਨੂੰ ਸਿਧੀਆਂ ਹੋ ਪਈਆਂ ਚੜ੍ਹ ਲੱਗੀਆਂ ਕਦਮ ਟਿਕਾ ਉਤੇ
ਖਬੇ ਕੱਢ, ਦਿਤੇ ਬੀੜ ਤੋਪਖਾਨੇ ਗੋਲਾ ਪਏ ਜਿਥੇ ਜਾ ਵਧਾ ਉਤੇ
ਹੈਸੀ ਵਕਤ ਦੁਪਹਿਰ ਕਰਤਾਰ ਸਿੰਘਾ ਫੌਜਾਂ ਕੁਝ ਕੁ ਚੜ੍ਹੀਆਂ ਜਾ ਉਤੇ

ਠੇਗੀ ਉਤੇ ਚੜ੍ਹਦਿਆਂ ਅਕਾਲ ਰਜਮੰਟ ਉਤੇ ਪਠਾਨਾਂ ਦਾ ਹੱਲਾ

ਸਿੰਘ ਅਧ ਪਹਾੜੀ ਦੇ ਜਦੋਂ ਪਹੁੰਚ ਹਲਾ ਬੋਲ ਪਛਾਨ ਭੀ ਆ ਪਏ
ਹਰੀਆਂ ਝੰਡੀਆਂ ਹੱਥਾਂ ਦੇ ਵਿਚ ਲਈਆਂ ਐਲੀ ਬੋਲ ਕੇ ਢੋਲ ਵਜਾ ਪਏ
ਬੋਲ ਸਿੰਘ ਅਕਾਲ, ਅਕਾਲ ਅਗੋਂ ਕੁਦ ਵਾਂਗ ਸ਼ੇਰਾਂ ਸਾਰੇ ਜਾ ਪਏ
ਗੋਲੀ ਤੀਰ ਦਾ ਵਸਿਆ ਮੀਂਹ ਭਾਰਾ ਇਕ ਦੂਸਰੇ ਨੂੰ ਖਾਣ ਧਾ ਪਏ
ਸਿੰਘ ਨੀਵੇਂ ਪਠਾਨ ਸੀ ਥਾਂ ਉੱਚੇ ਕਈ ਰਿੜ੍ਹ ਥਲੇ ਸਟਾਂ ਖਾ ਪਏ
ਨਾਲ ਪੱਥਰਾਂ ਸਿੰਘਾਂ ਦੇ ਮੂੰਹ ਭੰਨ ਛਡੇ ਹੌਂਸਲੇ ਕਈ ਘਬਰਾ ਪਏ
ਤੀਰਾਂ ਗੋਲੀਆਂ ਦੀ ਅਗੋਂ ਮਾਰ ਪਈ ਕਈ ਉਲਟ ਕੇ ਜਿੰਦ ਗਵਾ ਪਏ
ਪੈਂਦੀ ਸਟੇ ਭਾਵੇਂ ਨੁਕਸਾਨ ਹੋਯਾ ਪਰ ਕਦਮ ਅਗਾਂਹ ਉਠਾ ਪਏ
ਮਰਦੇ ਮਾਰਦੇ ਸਿੰਘ ਅਗਾਂਹ ਵਧਦੇ ਵੈਰੀ ਬਹੁਤ ਹੀ ਹੁਮ ਹੁਮਾ ਪਏ
ਤਾਈਏ ਖਬਰ ਜਾਂ ਸਤਿਗੁਰੂ ਸਹਾਇ ਸਿੰਘ ਨੂੰ ਮਥੇ ਵਿਚ ਦੁਗਾੜੇ ਟਕਾ ਪਏ

ਉਧਰ ਇਕ ਗਾਜ਼ੀ ਵਧ ਵਾਹਿਆ ਖੰਡਾ ਮਹਾਂ ਸਿੰਘ ਜੀ ਪੌਣ ਟਕਾ ਪਏ
ਏਹਨਾਂ ਦੋਹਾਂ ਦੇ ਮਰਨ ਦੀ ਦੇਰ ਹੀ ਸੀ ਫੌਜ ਅਕਾਲੀਆਂ ਨੂੰ ਪਿਸੂ ਆ ਪਏ
ਪਿਠਾਂ ਦੇ ਮੈਦਾਨ ਨੂੰ ਛਡ ਨਠੇ ਗਾਜ਼ੀ ਐਲੀ ਦੇ ਨਾਹਰੇ ਗਜਾ ਪਏ
ਹਲਾ ਕਰਹੇ ਲਾਹ ਸਥਾਰ ਦਿਤੇ ਵਾਂਗ ਬਾਜਾਂ ਦੇ ਝਪਟ ਚਲਾ ਪਏ
ਲਭਾ ਰਾਹ ਨਾ ਫੇਰ ਕਰਤਾਰ ਸਿੰਘਾ ਖਡਾਂ ਵਿਚ ਮੂੜ ਮਿਰ ਛਪਾ ਪਏ

ਫੂਲਾ ਸਿੰਘ ਨਿਹੰਗ ਦਾ ਘੋਰ ਜੁੱਧ

ਹਰਨ ਹੋਕੇ ਖਾਲਸਾ ਨਠ ਆਯਾ ਦਝੀ ਤਿੰਨ ਕੋਹ ਪੂਰੇ ਪਠਾਨ ਆਏ
ਚੜ੍ਹ ਗਾਜ਼ੀਆਂ ਦੀ ਮਚੀ ਬਹੁਤ ਆਕੇ ਤੇਗਾਂ ਮਾਰ ਲਾਂਹਦੇ ਢੰਗੇ ਘਾਨ ਆਏ
ਏਹ ਫਤੇ ਪਾਕੇ ਬੜੇ ਭੂਏ ਹੋਏ ਠੇਗੀ ਛਡਕੇ ਵਿਚ ਮੈਦਾਨ ਆਏ
ਅਗੇ ਫੂਲਾ ਸਿੰਘ ਖੜਾ ਕਰਤਾਰ ਸਿੰਘਾ ਵੇਖ ਮਚਦਾ ਕਿਵੇ ਘਮਸਾਨ ਆਏ

ਭਗੌੜਿਆਂ ਸਿੰਘ ਨੂੰ ਫੂਲਾ ਸਿੰਘ ਨੇ ਤਾਹਨੇ ਮਾਰਕੇ ਰੋਕਨਾ

ਨਠੇ ਆਉਂਦਿਆਂ ਨੂੰ ਅਗੋਂ ਘੇਰ ਖਲਾ ਪਿਛਾਂ ਖਾਲਸਾ ਜੀ ਭਜ ਆਓ ਕਾਹਨੂੰ
ਸਿੰਘ ਹੋ ਰੰਨਾਂ ਵਾਂਗੂ ਆਓ ਨਠੇ ਡੁਬ ਮਰੋ ਹੁਣ ਮੂੰਹ ਦਿਖਾਓ ਕਾਹਨੂੰ
ਖਲੇ ਹੋ ਮਰੋ ਮਾਰੋ ਵੈਰੀਆਂ ਨੂੰ ਪਿਠਾਂ ਪਾਜ਼ੀਆਂ ਵਾਂਗ ਵਢਾਓ ਕਾਹਨੂੰ
ਕਿਥੇ ਜਾਓਗੇ ਨਹੀਂ ਲਾਹੌਰ ਨੇੜੇ ਗੀਦੀ ਬਣਕੇ ਜਾਨ ਗਵਾਓ ਕਾਹਨੂੰ
ਡਰ ਮੌਤ ਤੋਂ ਗਿਦੜਾਂ ਵਾਂਗ ਭਜੇ ਵਲ ਖਾਲਸੇ ਭਜਕੇ ਆਓ ਕਾਹਨੂੰ
ਜਾਓ ਮਰੋ ਦਰਿਆ ਦੇ ਵਿਚ ਡੁਬੋ ਸਿੰਘ ਨਾਮ ਨੂੰ ਲਾਜ ਲਵਾਓ ਕਾਹਨੂੰ
ਆਓ ਕਰੋ ਹਲਾ ਭਜੇ ਜਾਓ ਕਿਥੇ ਬਾਜ਼ੀ ਜਿਤੀ ਹੋਈ ਉਲਟਾਓ ਕਾਹਨੂੰ
ਦਾਗ ਧੰਥ ਨੂੰ ਲਾ ਕਰਤਾਰ ਸਿੰਘਾ ਗੀਦੀ ਦੇਹ ਨੂੰ ਭਲਾ ਬਚਾਓ ਕਾਹਨੂੰ

ਫੌਜ ਖਾਲਸੇ ਨੇ ਫਰ ਮੁੜਕੇ ਹਲਾ ਕਰਨਾ

ਪੰਜ ਪਲਟਨਾਂ ਖਲਾ ਸੀ ਨਾਲ ਲੈ ਕੇ ਅਗੋਂ ਡਕ ਜਵਾਨ ਮੈਦਾਨ ਢਾਹੇ
ਪੈਰ ਸੰਭਲੇ ਫੇਰ ਭਗੌੜਿਆਂ ਨੇ ਤੇਗਾਂ ਸੂਤ ਕੇ ਫਰ ਤਾਂ ਘਾਨ ਢਾਹੇ
ਫੂਲਾ ਸਿੰਘ ਨੇ ਬੋਲਿਆ ਕਰੋ ਹਲਾ ਸਿੰਘਾਂ ਵਿਚ ਮੈਦਾਨ ਪਠਾਰ ਢਾਹੇ
ਗਾਜ਼ੀ ਹਲਾ ਕਰੀ ਵਧੀ ਆਂਵਦੇ ਸਨ ਮੂੰਹ ਮੋੜ ਸਿੰਘਾਂ ਮੁਸਲਮਾਨ ਢਾਹੇ
ਚੰਗੀ ਤੇਗ ਖੜਕੀ ਘੜੀ ਦੋ ਓਥੇ ਮੌਤ ਸੈਂਕੜੇ ਮਾਰ ਜਵਾਨ ਢਾਹੇ

ਬੜਾ ਭੜਕਿਆ ਜੰਗ ਕਰਤਾਰ ਸਿੰਘਾ ਡਿਗੇ ਸੂਰਮੇ ਰੁਖ ਤਰਖਾਨ ਢਾਹੇ

ਫੂਲਾ ਸਿੰਘ ਨਿਹੰਗ ਦਾ ਸ਼ਹੀਦ ਹੋਣਾ

ਜੰਗ ਮਚਿਆ ਬੁਰਾ ਦੋ ਤਰਫ ਤੋਂ ਹੀ ਸਖਤ ਬੁਰੇ ਤੋਂ ਬੁਰੇ ਹਥਯਾਰ ਹੋਏ
ਧਰਤ ਖੂਨ ਦੇ ਨਾਲ ਹੋ ਲਾਲ ਗਈ ਮੁਰਦੇ ਪਏ ਚਰਤਫ ਸਥਾਰ ਹੋਏ
ਗੋਲੀ ਤੀਰ ਤਲਵਾਰ ਦੀ ਮਾਰ ਮਚੀ ਨੇਜ਼ੇ ਬਰਛੀਆਂ ਦੇ ਡਾਢੇ ਵਾਰ ਹੋਏ
ਝੜੀ ਤੋਪਖਾਨੇ ਲਾਂਭੋਂ ਲਾ ਰਖੀ ਗਾਚੀ ਸੈਂਕੜੇ ਉਡ ਕੇ ਪਾਰ ਹੋਏ
ਪਰ ਫੇਰ ਭੀ ਵਾਂਗ ਭਮਕੜਾਂ ਦੇ ਮਰਨੇ ਮਾਰਨੇ ਲਈ ਤਯਾਰ ਹੋਏ
ਪਲ ਪਲ ਦੇ ਵਿਚ ਅਗਾਹਾਂ ਵਧਦੇ ਖੌਫ ਮੌਤ ਦੇ ਦਿਲੋਂ ਉਡਾਰ ਹੋਏ
ਓਧਰ ਘੋੜੇ ਉਤੇ ਫੂਲਾ ਸਿੰਘ ਬੈਠਾ ਫੌਜ ਰਿਹਾ ਲੜਾ ਹੁਸ਼ਿਆਰ ਹੋਏ
ਇਕ ਗਾਜੀ ਨੇ ਘੋੜਾ ਟਤਾ ਅਗੇ ਗੋਲੀ ਜੜ ਦਿਤੀ ਖਬਰਦਾਰ ਹੋਏ
ਮਥਾ ਪਾੜ ਪਿਛਾਹਾਂ ਨੂੰ ਨਿਕਲ ਗਈ ਮੂੰਹੋਂ ਸ਼ਬਦ ਕਰਤਾਰ ਕਰਤਾਰ ਹੋਏ
ਫੂਲਾ ਸਿੰਘ ਜਾ ਡਿਗਾ*ਕਰਤਾਰ ਸਿੰਘਾ, ਸਿੰਘ ਭਜਣੇ ਲਈ ਤਯਾਰ ਹੋਏ

ਸਰਕਾਰ ਨੇ ਅਕਾਲ ਰਜਮੰਟ ਦੀ ਕਮਜ਼ੋਰੀ ਵੇਖ ਸ੍ਰੀ ਸਾਹਿਬ ਨੂੰ ਖਿਚ ਕੇ ਮੈਦਾਨ ਜੰਗ ਵਿਚ ਆ ਖਲੋਣਾ

ਫੂਲਾ ਸਿੰਘ ਸ਼ਹੀਦ ਜਾਂ ਹੋ ਡਿਗਾ ਸਿੰਘ ਨਠਣ ਨੂੰ ਹੋਏ ਤਯਾਰ ਬੇਲੀ
ਹਾਰ ਹੌਸਲਾ ਸਿੰਘਾ ਅਕਾਲੀਆਂ ਨੇ ਖਾਧੀ ਫੇਰ ਮੈਦਾਨ ਵਿਚ ਹਾਰ ਬੇਲੀ
ਗਾਜ਼ੀ ਵਧੇ ਔਂਦੇ ਸਿੰਘ ਹਟੀ ਔਂਦੇ ਡਿਠਾ ਹਾਲ ਜਾ ਏਹ ਸ੍ਰਕਾਰ ਬੇਲੀ
ਦਿਤਾ ਹੁਕਮ ਨਜ਼ੀਬਾਂ ਦੀ ਫੌਜ ਤਾਂਈ ਰਾਹ ਰੋਕ ਲੌ ਹੋ ਹੁਸ਼ਿਆਰ ਬੇਲੀ
ਜਿਹੜਾ ਸਿੰਘ ਪਿਛਾਂ ਨੂੰ ਨਠ ਆਵੇ ਕਰੋ ਓਸ ਨੂੰ ਮਾਰਕੇ ਪਾਰ ਬੇਲੀ
ਗੁਸਾ ਖਾ ਕੇ ਆਪ ਵਧਾ ਘੋੜੀ ਹਥ ਵਿਚ ਨੰਗੀ ਤਲਵਾਰ ਬੇਲੀ

---

*ਸੁਣਿਆ ਹੈ ਕਿ ਜਦ ਫੂਲਾ ਸਿੰਘ ਮਰ ਗਿਆ ਤਾਂ ਅਕਾਲੀਆਂ ਦੀ ਪਲਟਨ ਨਠ ਖਲੋਤੀ ਬਾਕੀ ਦੀ ਫੌਜ ਦੇ ਭੀ ਪੈਰ ਹਲੇ ਖਲੋਤੇ ਤਾਂ ਮਹਾਰਾਜ ਨ ਚੌਧਰੀ ਕਾਦਰ ਬਖਸ਼ ਨੂੰ ਜੋ ਓਸ ਵੇਲੇ ਪਾਸ ਖਲੋਤਾ ਸੀ ਪੁਛਿਆ ਕਿ ਏਸ ਵਕਤ ਕੀਹ ਕੀਤਾ ਜਾਵੇ ਤਾਂ ਓਸਨੇ ਦਸਿਆ ਕਿ ਇਕ ਵਾਰੀ ਮਹਿਮੂਦ ਦੀ ਹਾਰ ਹੋਣ ਲਗੀ ਸੀ ਤਾਂ ਓਹ ਖੁਦਾ ਅਗੇ ਅਰਜ ਕਰ ਘੋੜੇ ਤੇ ਸਵਾਰ ਹੋ ਫਜ ਤੋਂ ਅਗੇ ਲੰਘ ਤਲਵਾਰ ਸੂਤਕੇ ਜਾ ਖਲਾ ਸ। ਤੇ ਫੌਜ ਨੇ ਦੇਖਿਆ ਜੋ ਬਾਦਸ਼ਾਹ ਮਰਨ ਜਾ ਖਲਾ ਹੈ ਤਾਂ ਝਟ ਪਟ ਫੌਜ ਉਲਟਕੇ ਪੈ ਗਈ ਤੇ ਫਤੇ ਪਾ ਲਈ, ਏਹ ਸੁਣ ਏਸੇ ਤਰਾਂ ਸਰਕਾਰ ਨ ਕੀਤਾ ਤਾਂ ਖਾਲਸੇ ਉਹ ਤੇਗ ਖੜਕਾਈ ਜੋ ਅਜ ਤਕ ਪਠਾਨ ਨੁਸ਼ਾਹਰ ਦੀ ਲੜਾਈ ਨੂੰ ਯਾਦ ਕਰਦੇ ਹਨ ਤੇ ਫਤੇ ਪਾ ਲਈ।

ਗਜ ਸ਼ੇਰ ਦੇ ਵਾਂਗ †ਮੈਦਾਨ ਵੜੇ ਹਲਾ ਕਰੋ ਸਿੰਘੋ ਲਲਕਾਰ ਬੇਲੀ
ਸਰਕਾਰ ਦੇ ਵਧਨ ਦੀ ਦੇਰੀ ਹੀ ਸੀ ਸਿੰਘ ਉਲਟ ਪਏ ਇਕੋ ਵਾਰ ਬੇਲੀ
ਫੌਜਾਂ ਸਾਰੀਆਂ ਦਾ ਹਲਾ ਬੋਲ ਦਿਤਾ ਤੇਗਾਂ ਧੂਹਕੇ ਪਏ ਸਰਕਾਰ ਬੇਲੀ
ਖਟਾ ਖਟ ਤਲਵਾਰਾਂ ਦੀ ਮਾਰ ਮਚੀ ਮਾਰੋ ਮਾਰ ਦੀ ਪਈ ਪੁਕਾਰ ਬੇਲੀ
ਐਲੀ, ਐਲੀ,ਅਕਾਲ,ਅਕਾਲ ਦੀ ਤਾਂ ਡੰਡ ਪਈ ਮੈਦਾਨ ਵਿਚ ਘਾਰ ਬੇਲੀ
ਓਧਰ ਢੋਲ ਪਠਾਨਾਂ ਦੇ ਪਏ ਵਜਨ ਗਾਜ਼ੀ ਕਰਨ ਹਲੇ ਗੁਸੇ ਧਾਰ ਬੇਲੀ
ਹੋ ਸ਼ਹੀਦ ਬਹਿਸ਼ਤ ਨੂੰ ਜਾਣ ਲਈ ਵਧ ਵਧ ਆਉਂਦੇ ਬੇਸ਼ੁਮਾਰ ਬੇਲੀ
ਤੇਗ ਖਾਲਸੇ ਨੇ ਵਾਹੀ ਜ਼ੋਰ ਦੇ ਕੇ ਲਾਹੇ ਵਿਚ ਮੈਦਾਨ ਸਥਾਰ ਬੇਲੀ
ਦੂਰ ਦੂਰ ਲਗੇ ਢੇਰ ਮੁਰਦਿਆਂ ਦੇ ਖੂਨ ਵਗ ਟੁਰੇ ਬੰਨ ਧਾਰ ਬੇਲੀ
ਭਾਰਾ ਮਚਿਆ ਜੰਗ ਕਰਤਾਰ ਸਿੰਘ ਛਾਯਾ ਵਿਚ ਅਸਮਾਨ ਗੁਬਾਰ ਬੇਲੀ

ਸਰਦਾਰ ਹਰੀ ਸਿੰਘ ਵਾਲੀ ਫੌਜ ਨੇ ਧਾਵਾ ਕਰਨਾ

ਵਿਚ ਜੰਗ ਦੇ ਰੁਕ ਪਠਾਨ ਗਏ ਹਰੀ ਸਿੰਘ ਚੰਗਾ ਵੇਲਾ ਤਾੜਿਆ ਏ
ਝਟ ਪਟ ਠੇਰੀ ਉਤੇ ਚੜ੍ਹ ਆਏ ਘੇਰਾ ਗਾਜ਼ੀਆਂ ਦੇ ਪਿਛੇ ਡਾਰਿਆ ਏ
ਆਨ ਬੀੜ ਦਿਤਾ ਲਾਂਭੇ ਤੋਪਖਾਨਾ ਅਗ ਲਾ ਪਠਾਨਾਂ ਨੂੰ ਸਾੜਿਆ ਏ
ਦੋਹਾਂ ਪਾਸਿਆਂ ਤੋਂ ਡਾਢੇ ਰੁਕ ਗਏ ਜ਼ੋਰ ਪਿਛਲੀ ਫੌਜ ਨੇ ਕਾੜ੍ਹਿਆ ਏ
ਤੋਪਾਂ ਛੁਟੀਆਂ ਫੇਰ ਦੁਪਾਸਿਓਂ ਆ ਚਾ ਗਾਜ਼ੀਆਂ ਵਾਲਾ ਉਤਾਰਿਆ ਏ
ਔਖੀ ਬਣ ਗਈ ਭਾ ਉਨਾਂ ਦੇ ਆ ਜਾਂਦੀ ਪੇਸ਼ ਨ ਹੌਸਲਾ ਹਾਰਿਆ ਏ
ਕਠ ਹੋ ਤੋਪਾਂ ਵਲ ਆਉਣ ਸਿਧੇ ਉਡ ਜਾਣ ਨ ਕੁਝ ਸਵਾਰਿਆ ਏ
ਏਧਰ ਫਸ ਏਹ ਗਏ ਕਰਤਾਰ ਸਿੰਘਾ ਧੋਖਾ ਕਾਬਲੀ ਫੌਜ ਨੇ ਮਾਰਿਆ ਏ

ਮੁਹੰਮਦ ਅਜ਼ੀਮ ਖਾਂ ਦੀ ਫੌਜ ਦਾ ਬੁਰਾ ਹਾਲ ਹੋਣਾ

ਏਧਰ ਜੰਗ ਦਾ ਰਿਹਾ ਨ ਅੰਤ ਕੋਈ ਫੌਜ ਕਾਬਲੀ ਲੰਡਿਓਂ ਪਾਰ ਪਈ
ਪਾਰ ਉਨਾਂ ਨੂੰ ਆਉਣ ਨ ਮੂਲ ਦਿਤਾ ਹੈਸੀ ਖਾਲਸਾ ਫੌਜ ਉਰਾਰ ਪਈ
ਛੇ ਭਰ ਬੇੜੇ ਡੋਬੇ ਖਾਲਸੇ ਨੇ ਕਿਤੇ ਉਨਾਂ ਦੀ ਮੂਲ ਨ ਸਾਰ ਪਈ

†ਓਹ ਵੇਲੇ ਮਹਾਰਾਜੇ ਦੀ ਅਰਦਲ ਵਿਚ ਗੋਰਖਿਆਂ ਦੀ ਫੌਜ ਸੀ ਜਿਸਦਾ ਕਮਾਂਡਰ ਬਲਬਹਾਦਰ ਸਿੰਘ ਸੀ।

ਜਦੋਂ ਕਰਨ ਹੀਲਾ ਏਧਰ ਆਵਣੇ ਦਾ ਬੁਰੀ ਤਦੋਂ ਹੀ *ਤੋਪਾਂ ਦੀ ਮਾਰ ਪਈ
ਰਹੇ ਪਾਰ ਡਕੇ ਓਹ ਨ ਸਕੇ ਠੇਰੀ ਵਾਲਿਆਂ ਵਿਚ ਵਿਚਾਰ ਪਈ
ਮਦਦ ਆਈ ਨ ਸਾਡੀ ਕਰਤਾਰ ਸਿੰਘਾ ਢਿਲੀ ਆਨ ਹਥੋਂ ਤਲਵਾਰ ਪਈ

ਪਠਾਨਾਂ ਨੂੰ ਹਾਰ ਤੇ ਸਰਕਾਰ ਖਾਲਸੇ ਦੀ ਫਤੇ

ਆ ਮੁਹੰਮਦ ਅਜ਼ੀਮ ਨ ਬਹੁੜਿਆ ਜਾਂ ਫੇਰ ਹੌਸਲੇ ਗਾਜ਼ੀਆਂ ਢਾ ਦਿਤੇ
ਦਿਨ ਦੂਸਰਾ ਗੁਜ਼ਰਿਆਂ ਲੜਦਿਆਂ ਨੂੰ ਤੇਗਾਂ ਮਾਰ ਸਿੰਘਾਂ ਘਾਨ ਲਾਹ ਦਿਤੇ
ਤੋਪਾਂ ਮਾਰ ਕੇ ਸਫਾਂ ਉਡਾ ਰਹੀਆਂ ਗਾਜੀ ਬੇ ਸ਼ੁਮਾਰ ਖਪਾ ਦਿਤੇ
ਪੈਰ ਪਿਛਾਂ ਪਠਾਨਾਂ ਦਾ ਆਣ ਪਿਆ ਹਰੀ ਸਿੰਘ ਨੇ ਹਲੇ ਕਰਵਾ ਦਿਤੇ
ਚੰਡੀ ਓਹ ਖੜਕੀ ਇਕ ਪਹਿਰ ਉਥੇ ਮੁਰਦੇ ਮੁਰਦਿਆਂ ਉਤੇ ਚੜ੍ਹਾ ਦਿਤੇ
ਦਿਲ ਛਡ ਗਾਜ਼ੀ ਚੀਕਾਂ ਮਾਰ ਨਠੇ ਤੋਪਾਂ ਧਰ ਬੇਅੰਤ ਉਡਾ ਦਿਤੇ
ਜਿਸ ਪਾਸ ਹੋਯਾ ਮੂੰਹ ਨਠ ਗਏ ਪਿਛੋਂ ਮਿਲ ਸਿੰਘਾਂ ਖਪੇ ਪਾ ਦਿਤੇ
ਕੋਹਾਂ ਤੀਕ ਕੀਤਾ ਪਿਛੇ ਖਾਲਸੇ ਨੇ ਵਢ ਵਾਂਗ ਜਵਾਰ ਵਿਛਾ ਦਿਤੇ
ਖਾਨ ਵਡੇ ਵਡੇ ਹੋ ਸ਼ਹੀਦ ਗਏ ਕਰ ਦੀਨ ਤੇ ਜਿਸਮ ਵਿਦਾ ਦਿਤੇ
ਮੁਹੰਮਦ ਬਖਸ਼ ਤੇ ਖਾਨ ਨੌ ਰੌਜ਼ ਜਹੇ ਖਾਂ ਫਿਰੋਜ ਭੀ ਖਾਕ ਮਿਲਾ ਦਿਤੇ
ਜਾਹਫਰ ਬੇਗ ਮਿਰਜਾ ਹੋ ਸ਼ਹੀਦ ਗਿਆ ਦਾੜ੍ਹ ਕਾਲ ਨੇ ਕਈ ਦਬਾ ਦਿਤੇ
ਗਾਜੀ ਖਾ ਗਏ ਹਾਰ ਕਰਤਾਰ ਸਿੰਘਾ ਸਿਰ ਵਿਚ ਪਹਾੜੀਆਂ ਜਾ ਦਿਤੇ

ਵਜ਼ੀਰ ਮੁਹੰਮਦ ਅਜ਼ੀਮ ਖਾਂ ਨੇ ਕਾਬਲ ਨੂੰ ਚਲਿਆ ਜਾਣਾ

ਠੇਰੀ ਵਾਲਿਆਂ ਦਾ ਬੁਰਾ ਹੋਯਾ ਛਡ ਗਏ ਓਹ ਪਏ ਸਾਮਾਨ ਸਾਰੇ
ਦੂਰ ਜਾ ਪਹਾੜ ਦੀ ਓਟ ਲੈਕੇ ਕਠੇ ਹੋਏ ਗਾਜ਼ੀ ਆਨ ਸਾਰੇ
ਅਠ ਪਹਿਰ ਮੁਹੰਮਦ ਅਜ਼ੀਮ ਤਾਂਈਂ ਰਹਿ ਉਡੀਕਦੇ ਬੈਠ ਪਠਾਨ ਸਾਰੇ
ਓਹ ਨ ਪਹੁੰਚਿਆ ਫੇਰ ਨਿਰਾਸ ਹੋਕੇ ਰੋਂਦੇ ਉਠ ਘਰਾਂ ਵਲ ਜਾਨ ਸਾਰੇ
ਬੁਰੀ ਖਬਰ ਇਹ ਸੁਣੀ ਵਜੀਰ ਨੇ ਜਾਂ ਟੁਟ ਗਏ ਓਹਦੇ ਮਾਨ ਤਾਨ ਸਾਰੇ
ਕੂਚ ਕਰਕੇ ਤੁਰਤ ਕਰਤਾਰ ਸਿੰਘਾ ਚਲਾ ਗਿਆ ਓਹ ਨਾਲ ਲੈ ਖਾਨ ਸਾਰੇ

---

*ਏਥੇ ਵਡਾ ਤੋਪਖਾਨਾ ਜਨਰਲ ਵਨਤੂਰਾ ਦੀ ਕਮਾਨ ਹੇਠ ਸੀ।

ਵਾਕ ਕਵੀ

ਏਹ ਭੀ ਮਹਾਂਭਾਰਤ ਵਾਂਗੂ ਜੁਧ ਹੋਯਾ ਜਿਤੇ ਸਿੰਘ ਤੇ ਹਾਰੇ ਪਠਾਨ ਓਥੇ
ਹਾਥੀ, ਘੋੜੇ ਨਾਲੇ ਤੰਬੂ, ਤੋਪਖਾਨੇ ਛਡ ਲੱਖਾਂ ਦਾ ਗਏ ਸਾਮਾਨ ਓਥੇ
ਸਭ ਸਾਂਭਿਆਂ ਖਾਲਸੇ ਵਕਤ ਓਸੇ ਖਾਲਸਈ ਝੂਲਾ ਨਿਸ਼ਾਨ ਓਥੇ
ਸਿੰਘ *ਛੇ ਹਜ਼ਾਰ ਸ਼ਹੀਦ ਹੋਏ ਵੀਹ ਹਜ਼ਾਰ ਮਰੇ ਮੁਸਲਮਾਨ ਓਥੇ
ਫੂਲਾ ਸਿੰਘ,ਸਹਾਈ ਸਿੰਘ ਮਹਾਂ ਸਿੰਘ ਜੀ ਗਰਭਾ ਸਿੰਘਜਹੇ ਬਲਵਾਨ ਓਥੇ
ਮਰੇ ਚੋਣਵੇਂ ਸਿੰਘ ਸਰਦਾਰ ਕਈ ਜਾਨਾਂ ਵਾਰਕੇ ਵਿਚ ਮੈਦਾਨ ਓਥੇ
ਮੁਸਲਮਾਨਾਂ ਦਾ ਬਹੁਤ ਨੁਕਸਾਨ ਹੋਯਾ ਮਾਰੇ ਗਏ ਚੰਗੇ ਚੰਗੇ ਖਾਨ ਓਥੇ
ਰੱਿਦਾ ਹਾਰ ਨੇ ਤੋੜਿਆ ਲੱਕ ਫੜਕੇ ਨਾਲੇ ਗਏ ਕਰਵਾ ਨੁਕਸਾਨ ਓਥੇ
ਖੁਸ਼ੀ ਖਾਲਸੇ ਨੂੰ ਫਤੇ ਪਾ ਲਈ ਮੋਏ ਵੀਰ ਦਰਯਾ ਪਰਵਾਹਨ ਓਥੇ
ਹੈ ਬਣੀ ਸਮਾਧ ਕਰਤਾਰ ਸਿੰਘਾ ਫੂਲਾ ਸਿੰਘ ਦਾ ਰਿਹਾ ਨਿਸ਼ਾਨ ਓਥੇ

ਸਰਕਾਰ ਖਾਲਸੇ ਨੇ ਪਿਸ਼ੌਰ ਪਹੁੰਚਣਾ

ਫਤੇ ਪਾ ਪਿਸ਼ੌਰ ਨੂੰ ਚੜ੍ਹ ਪਏ ਜਾਂਦੇ ਝੂਲਦੇ ਸਿਖੀ ਨਿਸ਼ਾਨ ਅਗੇ
ਖਬਰ ਤਕ ਸਾਰਾ ਦੇਸ ਮੱਲ ਲਿਆ ਅੜਿਆ ਕੋਈ ਨ ਆਨ ਕੇ ਖਾਨ ਅਗੇ
ਤੇਈਏਂ ਚੇਤਰੋਂ ਜਾ ਪਿਸ਼ੌਰ ਵੜੇ ਮਿਲਿਆ ਯਾਰ ਮੁਹੰਮਦ ਆਨ ਅਗੇ
ਜਵਾਹਿਰਾਤ ਤੋਹਫੇ ਤੇ ਪੰਜਾਹ ਘੋੜੇ ਨਜ਼ਰ ਧਰ ਸਰਕਾਰ ਦੇ ਜਾਨ ਅਗੇ
†ਗੌਹਰ ਬਾਰ ਘੋੜਾ ਪੇਸ਼ ਆਨ ਕੀਤਾ ਆਪੇ ਖਾਨ ਨੇ ਸਮਾਂ ਪਛਾਨ ਅਗੇ
ਮਹਾਰਾਜ ਜੀ ਬਹੁਤ ਹੀ ਖੁਸ਼ ਹੋਏ, ਮੱਥਾ ਟੇਕਿਆ ਝੁਕ ਭਗਵਾਨ ਅਗੇ
ਸਵਾ ਲਖ ਉਸਤੋਂ ਲੈ ਖਰਾਜ ਪਿਛਲਾ ਈਨ ਪਹਿਲੀ ਹੀ ਫੇਰ ਠੇਹਰਾਨ ਅਗੇ
ਸੂਬੇਦਾਰ ਪਿਸ਼ੌਰ ਕਰਤਾਰ ਸਿੰਘਾ ਯਾਰ ਮੁਹੰਮਦ ਨੂੰ ਚਾ ਬਨਾਨ ਅਗੇ

ਸਰਕਾਰ ਨੇ ਲਾਹੌਰ ਵਾਪਸ ਆਉਣਾ

ਬੰਦੋਬਸਤ ਪਿਸ਼ੌਰ ਦਾ ਕਰ ਮੁੜੇ ਉੱਤੇ ਖਾਨਾਂ ਦੇ ਧਮੇ ਬਿਠਾਏ ਬਹੁਤੇ
ਬਹੁਤ ਸਾਜ਼ ਸਾਮਾਨ ਤੇ ਜ਼ਰੀ ਜ਼ੇਵਰ ਹਾਥੀ ਘੋੜੇ ਜੋੜੇ ਭੀ ਥਿਆਏ ਬਹੁਤੇ

---

*੩੦੦੦ ਪਠਾਨ ਤੇ ੧੨੪੦ ਸਿੰਘ ਸ਼ਹੀਦ ਹੋਣੇ ਕਿਸ ਨੇ ਲਿਖੇ ਹਨ ਪਰ ਏਹ ਗਿਣਤੀ ਠੀਕ ਨਹੀਂ।

†ਇਹ ਗੌਹਰ ਬਾਰੇ ਘੋੜੇ ਬਦਲੇ ਅਗੇ ਮਹਾਰਾਜ ਪੰਜ ਹਜ਼ਾਰ ਦੀ ਜਾਗੀਰ ਦੇ ਰਹੇ ਸੀ ਪਰ ਯਾਰ ਮੁਹੰਮਦ ਖਾਂ ਨੇ ਘੋੜਾ ਦੇਣੋਂ ਨਾਂਹ ਕਰ ਛਡੀ ਸੀ।

ਵਸਾਖੋਂ ਪੰਦ੍ਵੀਂ ਆਨ ਲਾਹੌਰ ਵੜੇ ਵਾਜੇ ਗਾਜੇ ਖੁਸ਼ੀ ਵਜਵਾਏ ਬਹੁਤੇ
ਫੇਰ ਜਾ *ਅੰਮ੍ਰਿਤਸਰ ਗੁਰਾਂ ਅੱਗੇ ਤੋਹਫੇ ਭੇਟ ਦੀ ਤੌਰ ਚੜ੍ਹਾਏ ਬਹੁਤੇ
ਨਕਦ ਪੰਝੀ ਹਜ਼ਾਰ ਅਰਦਾਸ ਕੀਤਾ ਤੇ ਕੜਾਹ ਪ੍ਰਸ਼ਾਦ ਕਰਵਾਏ ਬਹੁਤੇ
ਸਾਰੇ ਸ਼ਹਿਰ ਦੇ ਵਿਚ ਰੁਸ਼ਨਾਈ ਕੀਤੀ ਦਾਨ ਆਜਜਾਂ ਤਈਂ ਦਿਵਾਏ ਬਹੁਤੇ
ਮੁੜ ਜਾ ਲਾਹੌਰ ਦਰਬਾਰ ਲਾਏ ਵਿਚ ਖੁਸ਼ੀ ਦੇ ਜਸ਼ਨ ਮਨਾਏ ਬਹੁਤੇ
ਸਾਰੇ ਅਫਸਰਾਂ ਦੇ ਬੜ ਕਦਰ ਕੀਤੇ ਸਿਰੋਪਾ ਹਥੀਂ ਸੋ ਪਹਿਨਾਏ ਬਹੁਤੇ
ਕੰਠੇ, ਕੜੇ ਹੁਮੇਲ ਇਨਾਮ ਬਗਤੀ ਸਾਰੀ ਫੌਜ ਦੇ ਵਿਚ ਵੰਡਾਏ ਬਹੁਤੇ
ਦੇਕੇ ਬੜੇ ਇਨਾਮ ਕਰਤਾਰ ਸਿੰਘਾ ਫਟੜ ਜ਼ਖਮੀਆਂ ਦਿਲ ਵਧਾਏ ਬਹੁਤੇ

ਅੰਮ੍ਰਿਤਸਰ ਵਾਲੇ ਸੇਠ ਰਾਮਾਨੰਦ ਮਿਸਰ ਦੀਵਾਨ ਚੰਦ ਤੇ ਰਾਜੇ ਸੰਸਾਰ ਚੰਦ ਦਾ ਮਰਨਾ

ਏਸ ਸਾਲ ਰਾਮਾਨੰਦ ਸੇਠ ਭਾਰਾ ਏਸ ਮੌਤ ਨੇ ਪਗੜ ਚਬਾਯਾ ਜੀ
ਮਹਾਰਾਜ ਜੀ ਦੇਣ ਮੁਕਾਣ † ਗਸੇ ਬੈਠ ਮਾਈ ਨੂੰ ਆਖ ਸੁਨਾਯਾ ਜੀ
ਪੁਤਰ ਆਖਦੇ ਸੀ ਮੈਨੂੰ ਸੇਠ ਹੋਰੀ ਨਾਲ ਰਮਜ਼ ਦੇ ਭੇਦ ਸਮਝਾਯਾ ਜੀ
ਮਾਈ ਸਮਝ ਗਈ ਸਾਰੀ ਗੱਲ ਤਾਈਂ ਦਿਲ ਹੈ ਸਰਕਾਰ ਭਰਮਾਯਾ ਜੀ
ਪੁਤਰ ਓਸਦੇ ਘਰ ਤਾਂ ਹੈ ਨਹੀਂ ਸੀ ਅੱਠ ਲੱਖ ਉਸ ਨਕਦ ਕਢਾਯਾ ਜੀ
ਮਹਾਰਾਜ ਨੂੰ ਆਖਿਆ ਲੈ ਬਚਾ ਤੇਰੇ ਘਰੋਂ ਹੀ ਅਸਾਂ ਕਮਾਯਾ ਜੀ
ਚਲੇ ਗਏ ਮਹਾਰਾਜ ਲੈ ਏਹਨਾ ਹੀ ਮਾਈ ਜਾਣ ਨ ਹੋਰ ਸਤਾਯਾ ਜੀ
ਅੱਠ ਲੱਖ ਲਾਹੌਰ ਦੇ ਕੋਟ ਉਤੇ ਓਸੇ ਸਾਲ ਸਰਕਾਰ ਨੇ ਲਾਯਾ ਜੀ
ਓਹਨੀ ਦਿਨੀਂ ਦੀਵਾਨ ਚੰਦ ਮਰ ਗਿਆ ਵੱਡਾ ਸ਼ੋਕ ਸਰਕਾਰ ਮਨਾਯਾ ਜੀ
ਸੀ ਇਹ ਸਿਪਾਹ ਸਾਲਾਰ ਦਲੇਰ ਜੰਗੀ ਜਿਥੇ ਗਿਆ ਫਤੇ ਪਾਕੇ ਆਯਾ ਜੀ
ਏਹਦੀ ਜਗ੍ਹਾ ਬੇਟੇ ਸੁਖ ਦਯਾਲ ਤਾਈਂ ਮਹਾਰਾਜ ਦੀਵਾਨ ਬਨਾਯਾ ਜੀ
ਦੋ ਲਖ ਓਹਦੇ ਪਾਸੋਂ ਨਕਦ ਲਿਆ ਮੁਲਕ ਬਾਪ ਦਾ ਚਾਏ ਸੌਂਪਾਯਾ ਜੀ

*ਅੰਮ੍ਰਿਤਸਰ ਸ਼ਹਿਰ ਦ ਗਿਰਦੇ ਦੀਵਾਰ (ਸ਼ਹਿਰ ਪਨਾਹ) ਬਨਾਣ ਦਾ ਹੁਕਮ ਦਿਤਾ ਤੇ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਸੰਗ ਮਰਮਰ ਲਾਨਾ ਸ਼ੁਰੂ ਕਰਵਾਯਾ ਅਤੇ ਹੋਰ ਭੀ ਬਹੁਤ ਦਾਨ ਦਿਤੇ ।

†ਪਹਿਲੇ ਮਹਾਰਾਜ ਦਾ ਖਜਾਨਾ ਸੇਠ ਰਾਮਾ ਨੰਦ ਪਾਸ ਜਮ੍ਹਾ ਰਹਿੰਦਾ ਸੀ ਤੇ ਉਸਨੇ ਬੇਅੰਤ ਰੁਪਯਾ ਕਮਾ ਲਿਆ ਸੀ, ਸੋ ਏਤਨਾਕੁ ਏਸ ਬਹਾਨੇ ਨਾਲ ਮਹਾਰਾਜ ਨੇ ਕਢਵਾ ਲਿਆ ।

ਬੈਠ ਵਿਚ ਲਾਹੌਰ ਕਰਤਾਰ ਸਿੰਘਾ ਸਮਾਂ ਖੁਸ਼ੀ ਦੇ ਨਾਲ ਲੰਘਾਯਾ ਜੀ

ਕਿਲ੍ਹਾ ਦਰਬੰਦ ਤੇ ਮੁਲਖਈਆਂ ਦਾ ਫ਼ਸਾਦ

ਖਬਰ ਆਈ ਪਿਸ਼ੌਰ ਤੋਂ ਫੇਰ ਬਰੀ ਯੂਸਫ ਜ਼ਈਆਂ ਨੇ ਸ਼ੋਰ ਮਚਾਏ ਭਾਈ
ਦਰਬੰਦ ਦਾ ਕਿਲ੍ਹਾ ਛੁਡਾ ਲਿਆ ਬਹੁਤੇ ਮਾਰ ਕੇ ਸਿੰਘ ਨਸਾਏ ਭਾਈ
ਹਰੀ ਸਿੰਘ ਸਰਦਾਰ ਨੂੰ ਹੁਕਮ ਲਿਖਯਾ ਸਿਰ ਫੇਰ ਪਠਾਨਾਂ ਨੇ ਚਾਏ ਭਾਈ
ਤੁਸੀਂ ਜਾ ਕੇ ਉਨ੍ਹਾਂ ਦੀ ਖਬਰ ਲਵੋ ਹੁਕਮ ਪਹੁੰਚਿਆ ਕੂਚ ਬੁਲਾਏ ਭਾਈ
ਅਠ ਕਤਕ ਅਠਾਰਾਂ ਸੌ ਇਕਾਸੀਏ ਨੂੰ ਗਾਜ਼ੀ ਸਿਰਾਂ ਤੋਂ ਜਾ ਦਬਾਏ ਭਾਈ
ਬੁਰਾ ਹਾਲ ਕੀਤਾ ਮਾਰ ਹਰੀ ਸਿੰਘ ਨੇ ਪਿੰਡ ਲਾਕੇ ਅਗ ਫੂਕਾਏ ਭਾਈ
ਮਹਾਰਾਜ ਭੀ ਇਧਰੋਂ ਕੂਚ ਕਰਕੇ ਡੇਰੇ ਅਟਕ ਤੇ ਜਾ ਕੇ ਲਾਏ ਭਾਈ
ਪਾਰ ਹੋਏ ਤਾਂ ਫੇਰ ਪਹਾੜਾਂ ਵਿਚੋਂ ਗਾਜ਼ੀ ਨਿਕਲ ਬੇਅੰਤ ਹੀ ਆਏ ਭਾਈ
ਹਲਾ ਝਟ ਸਰਕਾਰ ਕਰਵਾ ਦਿਤਾ ਤੋਪਾਂ ਧਰ ਕੇ ਮਾਰ ਉਡਾਏ ਭਾਈ
ਜੋ ਬਚੇ ਸੋ ਭਜ ਪਹਾੜੀਂ ਵੜੇ ਬਹੁਤੇ ਤੇਗ ਦੀ ਧਾਰ ਰੁੜ੍ਹਾਏ ਭਾਈ
ਓਥੋਂ ਚੜ ਗੜ੍ਹੀ ਲਕਵਾਹ ਵਲੇ ਇਕੋ ਵਾਰ ਹੀ ਸਿੰਘ ਝੁਕਾਏ ਭਾਈ
ਸੂਏ ਯਾਰ ਮੁਹੰਮਦ ਨੇ ਝਟ ਆ ਕੇ ਵਿਚ ਹੋ ਫਸਾਦੀ ਛੁਡਾਏ ਭਾਈ
ਯੂਸਫ ਜ਼ਈਆਂ ਨੂੰ ਈਨਮਨਾ ਦਿਤੀ ਤਾਬੇਦਾਰੀ ਇਕਰਾਰ ਲਿਖਵਾਏ ਭਾਈ
ਅਮਨ ਦੇਸ ਦੇ ਵਿਚ ਠਹਿਰਾ ਸਾਰੇ ਪੰਜੇ ਸਾਹਿਬ ਦੀਦਾਰ ਜਾ ਪਾਏ ਭਾਈ
ਮਥਾ ਟੇਕਿਆ ਨਜ਼ਰ ਚੜ੍ਹਾਈ ਬਹੁਤੀ ਸਿੰਘਾਂ ਬਹੁਤ ਪ੍ਰਸ਼ਾਦ ਕਰਵਾਏ ਭਾਈ
ਬਾਈ ਮਘਰੋਂ ਆਨ ਕਰਤਾਰ ਸਿੰਘਾ ਜਸ਼ਨ ਵਿਚ ਲਾਹੌਰ ਮਨਾਏ ਭਾਈ

੧੯ ਚੇਤਰ ੧੮੮੨ ਨੂੰ ਮੋਤੀ ਰਾਮ ਦੀਵਾਨ ਨੂੰ ਚੱਟੀ ਤੇ ਕਿਰਪਾ ਰਾਮ ਦੀਵਾਨ ਦਾ ਕੈਦ ਹੋ ਕੇ ਫੇਰ ਕਸ਼ਮੀਰ ਦਾ ਸੂਬਾ ਬਣਨਾ

ਮੋਤੀ ਰਾਮ ਸੂਬਾ ਕਸ਼ਮੀਰ ਵਾਲਾ ਗਿਆ ਵਿਚ ਹੰਕਾਰ ਦੇ ਆ ਭਾਈ
ਸੁਣੇ ਕਿਸੇ ਦੀ ਦਾਦ ਫਰਯਾਦ ਨਾਹੀਂ ਪਰਜਾ ਦੁਖੀ ਰਹੀ ਕੁਰਲਾ ਭਾਈ
ਕਈ ਅਰਜ਼ੀਆਂ ਵਿਚ ਦਰਬਾਰ ਆਈਆਂ ਸਾਨੂੰ ਦੀਵਾਨ ਬਹੁਤ ਸਤਾ ਭਾਈ
ਨਾਲੇ ਕੁਝ ਰੁਪਯਾ ਸਰਕਾਰ ਦਾ ਭੀ ਮਗਰੂਰ ਹੋ ਕੇ ਗਿਆ ਖਾ ਭਾਈ
ਓਹਨੂੰ ਅਸੀ ਹਜ਼ਾਰ ਦੀ ਲਾਈ ਚਟੀ ਸੂਬੇਦਾਰੀਓਂ ਲਿਆ ਹਟਾ ਭਾਈ

ਕਿਰਪਾ ਰਾਮ ਦੀਵਾਨ ਸੀ ਪੁਤ ਏਹਦਾ ਓਹਦੇ ਸਿਰ ਕਸੂਰ ਠਹਿਰਾ ਭਾਈ
ਦਰਬੰਦ ਦੇ ਜੰਗ ਤੇ ਗਿਆ ਕਿਉਂ ਨ ਹੈ ਸੀ ਭੇਜਿਆ ਜਦੋਂ ਬੁਲਾ ਭਾਈ
ਝਟ ਹੁਕਮ ਅਦੂਲੀ ਦੇ ਵਿਚ ਧਰ ਨਜ਼ਰ ਬੰਦ ਕੀਤਾ ਬੇੜੀ ਪਾ ਭਾਈ
ਗੁਰਮੁਖ ਸਿੰਘ ਅਤੇ ਚੂਨੀ ਲਾਲ ਤਾਈਂ ਠਾਈ ਲੱਖ ਠੇਕਾ ਲਿਖਵਾ ਭਾਈ
ਦਿਤਾ ਮੁਲਕ ਕਸ਼ਮੀਰ ਦਾ ਸੌਂਪ ਸਾਰਾ ਸਕੇ ਕੰਮ ਨ ਦੋਵੇਂ ਚਲਾ ਭਾਈ
ਆਖ ਵੇਖ ਸਰਕਾਰ ਨੂੰ ਭਲੇ ਲੋਕਾਂ ਕਿਰਪਾ ਰਾਮ ਨੂੰ ਫੇਰ ਛੁਡਵਾ ਭਾਈ
ਸੂਬਾ ਕਰ ਕਸ਼ਮੀਰ ਕਰਤਾਰ ਸਿੰਘਾ ਝਟ ਟੋਰਿਆ ਮਾਨ ਵਧਾ ਭਾਈ

*ਰਾਜ ਫਤੇ ਸਿੰਘ ਦੀ ਨਾਰਾਜ਼ਗੀ

ਏਸੇ ਸਾਲ ਹੀ ਰਾਜਾ ਕਪੂਰਥਲੀਆ ਰੰਜ ਹੋ ਗਿਆ ਨਾਲ ਸਰਕਾਰ ਦੇ ਜੀ
ਚਲਾ ਗਿਆ ਜਗਰਾਵਾਂ ਈਸੜੂ ਵਲੇ ਰੁਸ ਜਾ ਬੈਠਾ ਮੁਲਕ ਪਾਰ ਦੇ ਜੀ
ਗਵਰਮਿੰਟ ਤੋਂ ਮੰਗ ਇਮਦਾਦ ਰਿਹਾ ਬੁਰੀ ਨੀਤ ਰਾਜਾ ਦਿਲੋਂ ਧਾਰ ਕੇ ਜੀ
ਗਵਰਮਿੰਟ ਨ ਮੂਲ ਮਨਜ਼ੂਰ ਕੀਤੀ ਮੂਜਬ ਲਿਖੇ ਹੋਏ ਇਕਰਾਰ ਦੇ ਜੀ
ਬੈਠਾ ਆਨ ਕੇ ਅਤ ਕਪੂਰਥਲੇ ਜ਼ੋਰ ਆਪਣਾ ਲਾ ਦਿਲੋਂ ਹਾਰ ਕੇ ਜੀ
ਫੁਟ ਘਰ ਤੋਂ ਕਰਤਾਰ ਸਿੰਘਾ ਬੇੜਾ ਰੁੜ੍ਹਿਆ ਦੇਖੋ ਵਿਚਾਰ ਕੇ ਜੀ

੧੬ ਵੈਸਾਖ ੧੮੯੨ ਨੂੰ ਸਰਕਾਰ ਨੇ ਦੁਆਬੇ ਦਾ ਸੈਰ ਕਰਨਾ ਅਤੇ
ਕੁਟਲੈਹਰ ਤਾਰਾਗੜ੍ਹ ਨੂੰ ਫਤੇ ਕਰਨਾ

ਮਾਹ ਵਿਚ ਵਿਸਾਖ ਸਰਕਾਰ ਨੇ ਜੀ ਸੈਰ ਦੇਸ਼ ਦਾਬੇ ਦਾ ਚਾਹਯਾ ਏ
ਫਿਰ ਵੇਖਣਾ ਰੱਯਤਾਂ ਸਾਰੀਆਂ ਨੂੰ ਅਰਜਾ ਸੁਣੀਆਂ ਸੁਖ ਪਹੁੰਚਾਯਾ ਏ
ਜਵਾਲਾ ਮੁਖੀ, ਉਨੇ ਜਾ ਦੀਦਾਰ ਕੀਤੇ ਕੀਤਾ ਸੈਰ ਪਹਾੜਾਂ ਦਾ ਭਾਯਾ ਏ
ਫੇਰ ਕਿਲੇ ਕੁਟਲੈਹਰ ਤੇ ਤਾਰਾਗੜ੍ਹ ਤੇ ਧੰਨਾ ਸਿੰਘ ਮਲਵਈ ਚੜ੍ਹਾਯਾ ਏ
ਚੰਬੇ ਵਾਲੇ ਦੇ ਕਹੇ ਤਾਂ ਗੜ੍ਹੀਆ ਨਜ਼ਰ ਪੰਝੀ ਹਜ਼ਾਰ ਲੈ ਆਯਾ ਏ
ਸੂਲ੍ਹਾ ਕਰ ਸਰਕਾਰ ਦੇ ਹੋ ਤਾਬੇ ਮਾਲ ਜਾਨ ਤੇ ਮੁਲਕ ਬਚਾਯਾ ਏ

*ਇਕ ਕਾਦਰ ਬਖਸ਼ ਅਜੰਟ ਸੀ ਓਸ ਨੇ ਸਰਦਾਰ ਫਤੇਹ ਸਿੰਘ ਨੂੰ ਸਿਖਾਲ ਕੇ ਨਿਰਾਜ਼ ਕਰ ਦਿਤਾ ਸੀ ਪਰ ਜਦ ਕੋਈ ਥਾਂ ਨ ਮਿਲਿਆ ਤਾਂ ਸਰਦਾਰ ਮਹਾਰਾਜ ਜੀ ਦੀ ਸ਼ਰਨ ਆ ਗਿਆ ਸਰਕਾਰ ਨੇ ਬੜੇ ਪਿਆਰ ਨਾਲ ਸਭ ਕਸੂਰ ਬਖਸ਼ ਕੇ ਵਡਮੁਲਾ ਸਿਰੋਪਾ ਦਿਤਾ।

ਕੁਟਲੈਹਰੀਏ ਦਿਲੋਂ ਘੁਮੰਡ ਕਰਕੇ ਆਕੀ ਹੋ ਕੇ ਜੰਗ ਮਚਾਯਾ ਏ
ਕਿਲ੍ਹਾ ਸੀ ਅਤੁਟ ਪਹਾੜ ਉਤੇ ਸਿੰਘਾਂ ਜਾਕੇ ਮੋਰਚਾ ਡਾਹਯਾ ਏ
ਥੋੜਾ ਜੰਗ ਹੋਯਾ ਸਿੰਘਾਂ ਫਤੇ ਪਾਈ ਧੰਨਾ ਸਿੰਘ ਰਾਜਾ ਫੜ ਲਿਆਯਾ ਏ
ਵੀਹ ਹਜ਼ਾਰ ਦੀ ਸਿਰਫ ਜਾਗੀਰ ਦੇਕੇ ਬਾਕੀ ਮੁਲਕ ਸੋ ਜ਼ਬਤ ਕਰਾਯਾ ਏ
ਮਹਾਰਾਜ ਨੇ ਫੇਰ ਭੀ ਰਹਿਮ ਕੀਤ ਰਾਜੇ ਤਾਂਈਂ ਗੁਜ਼ਾਰਾ ਦਿਵਾਯਾ ਏ
ਏਸ ਬਲੀ ਮਹਾਰਾਜੇ ਕਰਤਾਰ ਸਿੰਘਾ ਦੇਸ ਤੇਗ ਦੇ ਜ਼ੋਰ ਦਬਾਯਾ ਏ

ਕਿਲੇ ਗੰਡ ਗੜ ਦਾ ਫਸਾਦ

ਮੁਹੰਮਦ ਖਾਤ੍ਰੀ, ਸਰਬਲੰਦ ਖਾਂ ਨੇ ਪਾਈਆਂ ਦੇਸ ਦੇ ਵਿਚ ਬਰਬਾਦੀਆਂ ਨੇ
ਅਬਾਸ ਖਾਂ ਖਟਕ ਫੜ ਕੈਦ ਕੀਤਾ ਰੌਲਾ ਘਤਿਆ ਬਹੁਤ ਜਹਾਦੀਆਂ ਨੇ
ਮਾਰੇ ਹੋਰ ਸਰਕਾਰ ਦੇ ਆਦਮੀ ਭੀ ਹਿੰਦੂ ਲੁਟ ਲਏ ਫੇਰ ਫਸਾਦੀਆਂ ਨੇ
ਪਹੁੰਚੀ ਖਬਰ ਲਾਹੌਰ ਕਰਤਾਰ ਸਿੰਘਾ ਖਾਤ੍ਰੀਨ ਦੀਆਂ ਏਹ ਉਸਤਾਦੀਆਂ ਨੇ

ਸਰਦਾਰ ਹਰੀ ਸਿੰਘ ਦੀ ਚੜਾਈ

ਇਹ ਜਗਾ ਪਹਾੜ ਤੇ ਬੜੀ ਔਖੀ ਪਹੁੰਚਦਾ ਨਹੀਂ ਸਨ ਜਿਥੇ ਸੁਖਲੀਆਂ ਜੀ
ਸੀ ਕੋਟ ਜਹੇ ਕਿਲੇ, ਰਾਹੀ ਮਾਰਾਂ ਸਭੇ ਸਾਨ ਪਠਾਨਾਂ ਨੇ ਮਲੀਆਂ ਜੀ
ਖਾਤ੍ਰੀਨ ਵਰਗੇ ਸੀ ਪੁਰਾਨੇ ਪਾਪੀ ਝਾਲਾਂ ਕਈ ਜੰਗੀ ਜਿਨਾਂ ਝਲੀਆਂ ਜੀ
ਓਥੇ ਫਤੇ ਪਾਣੀ ਹਰੀ ਸਿੰਘ ਬਾਝੋਂ ਕੰਮ ਨਹੀਂ ਸੀ ਮੂਲ ਮਚਲੀਆਂ ਜੀ
ਹੁਕਮ ਪਾ ਸਰਦਾਰ ਜੀ ਕਰੀ ਧਾਂਈ ਖਾਲਸਈ ਫੌਜਾਂ ਉਠ ਚਲੀਆਂ ਜੀ
ਪੈਦਲ ਸਤ ਹਜਾਰ ਅਸਵਾਰ ਭੀ ਕੁਝ ਤੋਪਾਂ ਹੋਲੀਆਂ ਭਾਰੀਆਂ ਘਲੀਆਂ ਜੀ
ਰਾਤ ਦਿਨ ਕਰੀ ਗਏ ਕੂਚ ਲੰਮੇ ਨਾੜੇ ਪਿੰਡ ਜਾ ਕੇ ਫੌਜਾਂ ਠਲੀਆਂ ਜੀ
ਕਬਜਾ ਏਸ ਤੇ ਕਰ ਕਰਤਾਰ ਸਿੰਘਾ ਕਢੇ ਮੋਰਚੇ ਤੇ ਛਹੀਆਂ ਮਲੀਆਂ ਜੀ

ਸਰਦਾਰ ਹਰੀ ਸਿੰਘ ਨੇ ਏਸ ਲੜਾਈ ਵਿਚ ਜ਼ਖਮੀ ਹੋਣਾ

ਅਸੂ ਮਾਹ ਹੈਸੀ ਥੋੜਾ ਦਿਨ ਚੜਿਆ ਤੋਪਾਂ ਗਾਜ਼ੀਆਂ ਦੇ ਵਲ ਡਾਹੀਆਂ ਜੀ
ਗੰਡ ਗੜ ਦੇ ਪਾਸ ਜਹਾਦੀਆਂ ਨੇ ਦੂਰ ਦੂਰ ਸੀ ਛੌਣੀਆਂ ਪਾਈਆਂ ਜੀ
ਸਿੰਘ ਨੀਵੇਂ ਪਠਾਨ ਸੀ ਜਾ ਉਚੀ ਹੋ ਟੋਲੀਆਂ ਕਠੀਆਂ ਆਈਆਂ ਜੀ
ਸਾਰਾ ਦਿਨ ਗੋਲੀ ਤਰਾਂ ਮੀਂਹ ਵਰਿਆ ਲੋਥਾਂ ਵਿਚ ਮੈਦਾਨ ਰੁਲਾਈਆਂ ਜੀ

ਪਏ ਠੇਰੀਆਂ ਦੇ ਉਤੇ ਢੋਲ ਵਜਨ ਸਾਰੇ ਹਰੀਆਂ ਝੰਡੀਆਂ ਛਾਈਆਂ ਜੀ
ਐਲੀ ਐਲੀ ਦਾ ਪਿਆ ਚੁਫੇਰੇ ਰੌਲਾ ਮੁਲਖਈਏ ਨੇ ਧੂੜਾਂ ਧੁਮਾਈਆਂ ਜੀ
ਦਿਨ ਬੀਤ ਗਿਆ ਸਾਰਾ ਲੜਦਿਆਂਤਾਂਸਿੰਘਾ ਬਹੁਤ ਤਕਲੀਫਾਂਉਠਾਈਆਂਜੀ
ਰਾਤ ਪਈ ਹਨੇਰੇ ਦਾ ਦੌਰ ਫਿਰਿਆ ਫੌਜਾਂ ਅਫਸਰਾਂ ਪਿਛਾਂ ਹਟਾਈਆਂ ਜੀ
ਹਰੀ ਸਿੰਘ ਸਰਦਾਰ ਨੇ ਦਮ ਲੈ ਕੇ ਫੌਜਾਂ ਫੇਰ ਤਯਾਰ ਕਰਾਈਆਂ ਜੀ
ਛਾਪਾ ਰਾਤ ਨੂੰ ਮਾਰਿਆ ਵੈਰੀਆਂ ਤੇ ਬੁਰੀਆਂ ਗਾਜੀਆਂ ਭਾ ਬਨਾਈਆਂ ਜੀ
ਪੈਕੇ ਬੁਰੇ ਪਠਾਨਾਂ ਦੇ ਘਾਣ ਲਾਹੇ ਮੁਲਖਈਆਂ ਨੂੰ ਭਾਜੜਾਂ ਪਾਈਆਂ ਜੀ
ਪਰ ਆਪ ਭੀ ਸਿੰਘ ਜੀ ਹੋਏ ਜਖਮੀ ਡਿਗ ਪਏ ਤੇ ਹੋਸ਼ਾਂ ਭੁਲਾਈਆਂ ਜੀ
ਦੂਰ ਗਾਜੀਆਂ ਤਈਂ ਭਜ਼ਾ ਕਰ ਕੇ ਡੇਰੇ ਆ ਜਾ ਫਤੇ ਗਜਾਈਆਂ ਜੀ
ਨ ਸਰਦਾਰਜੀ ਮਿਲੇ ਕਰਤਾਰਸਿੰਘਾ ਗਈਆਂ ਤੁਰਤ ਹੀ ਉਡ ਹਵਾਈਆਂ ਜੀ

ਸਰਦਾਰ ਹਰੀ ਸਿੰਘ ਨੇ ਰਾਤ ਬਾਹਰ ਹੀ ਪਿਆ ਰਹਿਣਾ ਤੇ ਦਿਨ ਚੜ੍ਹਦੇ ਨਾਲ
ਇਕ ਸਿੰਘ ਨੇ ਚੁਕ ਕੇ ਲਿਆਉਣਾ

ਥੰਮ, ਖਾਲਸੇ ਦੀ ਬਾਦਸ਼ਾਹੀ ਦਾ ਜੀ ਫੌਜ ਖਾਲਸੇ ਦਾ ਜਥੇਦਾਰ ਵਡਾ
ਮਲਕਲਮੌਤ ਪਠਾਨਾਦੀ ਜ਼ਾਤ ਦਾ ਤੇ ਨੌਕਰ ਨਿਮਕ ਹਲਾਲ ਸਰਕਾਰ ਵਡਾ
ਫਟੜ ਹੋਯਾ ਪਿਆ ਰਿਹਾ ਬਾਹਰ ਰਾਤੀਂ ਉਤੇ ਜਾਨ ਦੇ ਦੁਖ ਸਹਾਰ ਵਡਾ
ਫੌਜ ਲਭ ਥਕੀ ਦੂਰ ਦੂਰ ਤੋੜੀ ਹਥ ਆਯਾ ਨਾ ਰਾਤ ਸਰਦਾਰ ਵਡਾ
ਕਾਰੀ ਜਖਮ ਲਗੇ ਗਿਆ ਉਠਿਆ ਨ ਮਨ ਹੌਸਲਾ ਰਖਿਆ ਧਾਰ ਵਡਾ
ਪਰ ਇਕ ਅਫਸੋਸ ਦੇ ਚੜੇ ਬਦਲ ਮਨ ਹੋ ਰਿਹਾ ਬੇ ਕਰਾਰ ਵਡਾ
ਮਤ ਦਿਨੇ ਪਠਾਨਾਂ ਦੇ ਵਸ ਪੈ ਜਾ ਦੁਖ ਦੇਣਗੇ ਓਹ ਮਕਾਰ ਵਡਾ
ਮਾਰ ਦੇਣਗੇ ਉਹ ਕੁਮੌਤ ਫੜ ਕੇ ਵੇਖ ਸਿੰਘਾ ਦਾ ਸਿਪਾਹ ਸਲਾਰ ਵਡਾ
ਜੰਗ ਵਿਚ ਮਰਦਾ ਮਾਰ ਵੈਰੀਆਂ ਨੂੰ ਨਾਲ ਟੇਗ ਦੇ ਲਾਹ ਸਬਾਰ ਵਡਾ
ਫੇਰ ਹੋ ਪੁਰਜੇ ਪੁਰਜੇ ਮਰ ਜਾਂਦਾ ਕੰਮ ਸੂਰਮੇ ਦਾ ਆਖਰਕਾਰ ਵਡਾ
ਸਿੰਘ ਇਨਾਂ ਹੀ ਸੋਚਾਂ ਦੇ ਵਿਚ ਹੈਸੀ ਜਾਣੀ ਜਾਨ ਭਗਵਾਨ ਕਰਤਾਰ ਵਡਾ
ਉਸ ਹੋਰ ਸਬਬ ਬਨਾ ਦਿਤਾ ਹੈ ਸੀ ਅਜੇ ਵੇਲਾ ਸਵੇਰ ਸਾਰ ਵਡਾ
ਇਕ ਸਿੰਘ ਜੰਗਲ ਗਿਆ ਭੁਲ ਕਰਕੇ ਉਸ ਦਾ ਆਯਾ ਹੋ ਖਵਾਰ ਵਡਾ

ਓਹਨੂੰ ਲਿਆ ਸੰਞਾਨ ਸਰਦਾਰ ਜੀ ਨੇ ਪਾਸ ਸੱਦਿਆ ਕਰ ਪਿਆਰ ਵਡਾ
ਓਹ ਵੇਖਕੇ ਬਹੁਤ ਹੀ ਖੁਸ਼ ਹੋਯਾ ਪਾਣੀ ਮੂੰਹ ਚੋਇਆ ਹੋਸ਼ਿਆਰ ਵਡਾ
ਫੇਰ ਚੁਕ ਮੋਢੇ ਉਤੇ ਲੈ ਟੁਰਿਆ ਨਾਲ ਖੁਸ਼ੀ ਦੇ ਕਦਮ ਉਭਾਰ ਵਡਾ
ਇਕ ਜੱਟ ਮੰਜੀ ਸਣੇ ਰਾਹੇਂ ਫੜਿਆ ਡੇਰੇ ਪਹੁੰਚਿਆ ਬੋਲ ਜੈਕਾਰ ਵਡਾ
ਖੁਸ਼ੀ ਸਿੰਘਾਂ ਨੂੰ ਹੋਈ ਕਰਤਾਰ ਸਿੰਘਾ ਲਭ ਪਿਆ ਜਦੋਂ ਸਰਦਾਰ ਵਡਾ

ਪਿਛੋਂ ਮਦਦ ਤੇ ਗਾਜੀਆਂ ਤੇ ਫਤੇ ਪਾਣੀ

ਏਧਰ ਜ਼ਖਮੀ ਪਏ ਸਰਦਾਰ ਹੋਰੀਂ ਓਧਰ ਜ਼ੋਰ ਵਡਾ ਗਾਜੀ ਪਾਈ ਜਾਂਦੇ
ਗੰਡਗੜ੍ਹ ਦਾ ਛਡ ਮੈਦਾਨ ਗਏ ਸ੍ਰੀ ਕੋਟ ਜਾ ਪੈਰ ਜਮਾਈ ਜਾਂਦੇ
ਮਦਦ ਹੋਰ ਲਾਹੌਰ ਤੋਂ ਫੌਜ ਆਵੇ ਰਾਹ ਡਾਕ ਦੇ ਖਬਰ ਪੁਚਾਈ ਜਾਂਦੇ
ਪਾਪੀ ਡੋਗਰੇ ਪੈਣ ਨ ਦੇਣ ਪੂਰੀ ਆਈਆਂ ਖਬਰਾਂ ਲੈ ਦਬਾਈ ਜਾਂਦੇ
ਦਿਨ ਤੀਸਰੇ ਖਬਰ ਸਰਕਾਰ ਪਾਈ ਗਾਜ਼ੀ ਬਹੁਤ ਜਮ੍ਹਾਂ ਹੋਕੇ ਆਈ ਜਾਂਦੇ
ਕਾਰੀ ਜ਼ਖਮ ਲਗਾ ਹਰੀ ਸਿੰਘ ਤਾਈਂ ਵੈਰੀ ਆਪਣਾ ਜ਼ੋਰ ਵਧਾਈ ਜਾਂਦੇ
ਚਾਰ ਪਲਟਨਾਂ ਤੋਰੀਆਂ ਵਕਤ ਓਸੇ ਰਾਤ ਦਿਨ ਕਰਕੇ ਵਡੀ ਧਾਈ ਜਾਂਦੇ
ਪਹੁੰਚੇ ਗੰਡਗੜ੍ਹ ਜਾ ਕਰਤਾਰ ਸਿੰਘਾ ਵੀਰ ਡਿਗਿਆਂ ਦੇ ਹੋ ਸਹਾਈ ਜਾਂਦੇ

ਮੁਹੰਮਦ ਖਾਤ੍ਰੀਨ ਦੀ ਚਾਲਾਕੀ ਤੂੰ ਬਘੁਰੇ ਪਿੰਡ ਦਾ ਨਾਸ

ਜਿਸ ਰਾਤ ਸਰਦਾਰ ਜੀ ਹੋਏ ਜ਼ਖਮੀ ਖਾਤ੍ਰੀਨ ਨੇ ਰੌਲਾ ਮਚਾਯਾ ਜੀ
ਹਰੀ ਸਿੰਘ ਰਾਤੀਂ ਲੜ ਮਰ ਗਿਆ ਵਿਚ ਦੇਸ ਦੇ ਓਸ ਧੁਮਾਯਾ ਜੀ
ਰਤਨ ਸਿੰਘ ਸਪਾਹੀ ਦਾ ਸਿਰ ਲੈ ਕੇ ਹਰੀ ਸਿੰਘ ਦਾ ਆਖ ਦਿਖਾਯਾ ਜੀ
ਏਸ ਹੌਸਲੇ ਤੇ ਗਾਜ਼ੀ ਹੋਏ ਕਠੇ ਸਾਰਾ ਦਿਲ ਤੋਂ ਖੌਫ ਗਵਾਯਾ ਜੀ
ਵਿਚ ਦੇਸ ਦੇ ਲੁਟ ਮਚਾ ਦਿਤੀ ਫੜ ਹਿੰਦੂਆਂ ਤਾਈਂ ਖਪਾਯਾ ਜੀ
ਖੋਹ ਔਰਤਾਂ ਆਪਨੀ ਘਰੀਂ ਪਾਈਆਂ ਡੰਕਾ ਸ਼ਰਾ ਦਾ ਫੇਰ ਵਜਾਯਾ ਜੀ
ਬੁਘਰਾ ਨਾਮ ਓਥੇ ਇਕ ਪਿੰਡ ਆਹਾ ਰੌਲਾ ਓਸ ਥਾਂ ਬਹੁਤ ਮਚਾਯਾ ਜੀ
ਬਹੁਤ ਹਿੰਦਨਾਂ ਕਠੀਆਂ ਕਰ ਓਥੇ ਵਿਚ ਦੀਨ ਲਿਆਉਨ ਠਹਿਰਾਯਾ ਜੀ
ਖਬਰ ਹੋ ਗਈ ਇਹ ਹਰੀ ਸਿੰਘ ਤਾਈਂ ਕਿਸੇ ਮੁਖਬਰ ਏਹ ਸੁਨਾਯਾ ਜੀ
ਭਾਵੇਂ ਤਾਜ਼ੇ ਹੀ ਜ਼ਖਮ ਸੀ ਸਿੰਘ ਜੀ ਦੇ ਪਰ ਜੋਸ਼ ਨੇ ਚਿਤ ਹਲਾਯਾ ਜੀ

ਓਸ ਪਿੰਡਾਂ ਤੇ ਮਾਰਿਆ ਰਾਤ ਛਾਪਾ ਘੇਰਾ ਚਹੂੰ ਪਾਸੀਂ ਜਾ ਕੇ ਪਾਇਆ ਜੀ
ਫੜ ਫੜ ਘਰਾਂ ਵਿਚੋਂ ਲੋਕ ਬਾਹਰ ਕਢੇ ਧਾਰ ਤੇਗ ਦੀ ਪਿੰਡ ਰੁੜ੍ਹਾਯਾ ਜੀ
ਓਹਨਾਂ ਹਿੰਦਨਾਂ ਨੂੰ ਕਢ ਲੈ ਆਏ ਏਹ ਪਰਉਪਕਾਰ ਕਮਾਯਾ ਜੀ
ਹਰੀ ਸਿੰਘ‡ਜੀਉਂਦਾਅਜੇ ਨਹੀਂ ਮਰਿਆ ਫਿਕ੍ਰ ਸਾਰਿਆਂ ਦੇ ਉਤੇ ਛਾਯਾ ਜੀ
ਆਪੋ ਆਪਣੀ ਰਾਹੀਂ ਪੈ ਜਾਨ ਲਗੇ ਚਲੇ ਗਏ ਜਿਧਰ ਮੂੰਹ ਚਾਯਾ ਜੀ
ਸ੍ਰੀ ਕੋਟ ਤੇ ਫੇਰ ਕਰਤਾਰ ਸਿੰਘਾ ਧਾਵਾ ਖਾਲਸੇ ਤੁਰਤ ਬੁਲਾਯਾ ਜੀ

ਮੁਹੰਮਦ ਖਾਤ੍ਰੀਨ ਨੇ ਕਿਲਾ ਛਡ ਕੇ ਭਜ ਜਾਨਾ

ਸ੍ਰੀ ਕੋਟ ਨੂੰ ਜਾ ਡਾਹੇ ਤੋਪਖਾਨੇ ਵਾਂਗ ਬਦਲਾਂ ਖਾਲਸਾ ਗਜ ਗਿਆ
ਦਿਨ ਪੰਦਰਾਂ ਅਗ ਦਾ ਮੀਂਹ ਵਰਿਆ ਹੋ ਗਾਜੀਆਂ ਦਾ ਬੁਰਾ ਹਜ ਗਿਆ
ਕਈਆਂ ਥਾਂਵਾ ਤੇ ਕੋਟ ਆ ਫਿਸ ਗਿਆ ਤੀਰ ਖੌਫ ਦਾ ਕਾਲਜ ਵਜ ਗਿਆ
ਲੈਕੇ ਸਾਥੀਆਂ ਤਈਂ ਕਰਤਾਰ ਸਿੰਘਾ ਖਾਤ੍ਰੀਨ ਪਹਾੜਾਂ ਨੂੰ ਭਜ ਗਿਆ

ਸਰਦਾਰ ਹਰੀ ਸਿੰਘ ਨੇ ਹਜ਼ਾਰ ਵਾਪਸ ਜਾਨਾ ਤੇ ਖਾਨ ਪੁਰੀਏ ਗੱਖੜਾਂ ਦੀ ਤਬਾਹੀ

ਫਤੇ ਪਾ ਸਰਦਾਰ ਜੀ ਮੁੜ ਆਏ ਡੇਰੇ ਗੁਜਰਾਂ ਵਾਲੇ ਆ ਲਾਂਵਦੇ ਨੇ
ਥੋੜਾ ਚਿਰ ਏਥੇ ਰਹਿ ਆਰਾਮ ਕੀਤਾ ਜਖਮ ਸਾਰੇ ਹੀ ਹਛੇ ਹੋ ਜਾਂਵਦੇ ਨੇ
ਮਿਲੇ ਜਾ ਲਾਹੌਰ ਸਰਕਾਰ ਤਾਂਈਂ ਗਲ ਲਾ ਮਹਾਰਾਜ ਵਡਿਆਂਵਦੇ ਨੇ
ਹੁਕਮ ਪਾ ਸਰਕਾਰ ਦਾ ਹਰੀ ਪੁਰ ਨੂੰ ਸਣੇ ਫੌਜ ਦੇ ਕੂਚ ਕਰਾਂਵਦੇ ਨੇ
ਪਹੁੰਚੇ ਰੋਲ਼ਪਿੰਡੀ ਵਿਚ ਜਦੋਂ ਜਾਕੇ ਖਬਰ ਆਨ ਅਸਵਾਰ ਸੁਨਾਂਵਦੇ ਨੇ
ਗੌਹਰ ਅਲੀ ਖਾਂ, ਖਾਂ ਨਜਫ ਅਲੀ ਗਖੜ ਖਾਨ ਪੁਰੀਏ ਜੋ ਕਹਾਂਵਦੇ ਨੇ
ਓਹ ਨਹੀਂ ਸਰਕਾਰ ਦੇ ਟਕੇ ਦੇਂਦੇ ਅਗੋਂ ਘੂਰਦੇ ਸਗੋਂ ਡਰਾਂਵਦੇ ਨੇ
ਜਾਹਫਰਖਾਂ ਸਰਦਾਰ ਜੋ ਗੋਲੜੇ ਦਾ ਏਹ ਰਲ ਸਾਰੇ ਖੇਰੂ ਪਾਂਵਦੇ ਨੇ
ਓਹਨਾਂ ਵਲ ਲਿਖਯਾ ਸਰਦਾਰ ਜੀ ਨੇ ਪਰ ਓਹ ਨ ਦਿਲ ਤੇ ਲਿਆਂਵਦੇ ਨੇ
ਛਾਪਾ ਮਾਰਿਆ ਰਾਤ ਪੈ ਖਾਲਸੇ ਤੇ ਸਟ ਪੂਰੀ ਮੂੰਹ ਦੀ ਉਥ ਖਾਂਵਦੇ ਨੇ
ਜਾਹਫਰਖਾਂ ਜੀਉਂਦਾ ਸਿੰਘਾ ਫੜ ਲਿਆ ਬਾਕੀ ਲੋਕ ਸਾਰੇ ਨਠ ਜਾਂਵਦੇ ਨੇ

‡ਰਾਤ ਦੇ ਛਾਪਾ ਮਾਰਨ ਤੋਂ ਪਠਾਨਾ ਨੂੰ ਯਕੀਨ ਹੋ ਗਿਆ ਕਿ ਸਰਦਾਰ ਹਰੀ ਸਿੰਘ ਜੀਉਂਦਾ ਹੈ ਕਿਉਂਕਿ ਏਹ ਦਲੇਰੀਆਂ ਤੇ ਸੋਚਾਂ ਉਸਦੇ ਬਿਨਾਂ ਹੋਰ ਕਿਸੇ ਨੂੰ ਘਟ ਸੁਝਦੀਆਂ ਸਨ ।

ਓਹਨੂੰ ਕਰ ਕੇ ਕੈਦ ਕਰਤਾਰ ਸਿੰਘਾ ਹਰੀਪੁਰ ਹੀ ਨਾਲ ਆਂਵਦੇ ਨੇ

ਜਾਹਫਰ ਖਾਂ ਨੇ ਇਕ ਸਪਾਹੀ ਦੇ ਨਾਲ ਤਲਵਾਰ ਦੀ ਲੜਾਈ ਕਰਕੇ ਮਰਨਾ

ਜਾਹਫਰਖਾਂ ਸਰਦਾਰ ਪੇਸ਼ ਹੋਯਾ ਜਦੋਂ ਕਿਲੇ ਲੱਗਾ ਦਰਬਾਰ ਬੇਲੀ
ਭਾਵੇਂ ਬਧਾ ਹੋਯਾ ਵਾਂਗ ਸ਼ੇਰ ਹੈ ਸੀ ਹੋ ਦਲੇਰ ਇਹ ਕਰੇ ਉਚਾਰ ਬੇਲੀ
ਮੇਰੇ ਨਾਲ *ਖਤਰੇਟਿਆਂ ਤੇਗ ਫੜ ਕੇ ਦੋ ਹਥ ਵਖਾ ਜਾਂਦੀ ਵਾਰ ਬੇਲੀ
ਰਾਤ ਨਾਲ ਭੁਲੇਖੇ ਦੇ ਫੜ ਘੱਤਾ ਮੇਰਾ ਵਿਚੇ ਰਹਿ ਗਿਆ ਬਲਕਾਰ ਬੇਲੀ
ਏਹ ਖਾਨ ਦੇ ਮੂੰਹੋਂ ਬਕਵਾਸ ਸੁਣਕੇ ਸਿੰਘ ਸਾਹਿਬ ਬੋਲੇ ਧੀਰਜ ਧਾਰ ਬੇਲੀ
ਅਸੀਂ ਨਾਲ ਤੇਰੇ ਕੀਹ ਤੇਗ ਫੜੀਏ ਤੂੰ ਹੈਂ ਕੀਹ ਸਮਝ ਵਿਚਾਰ ਬੇਲੀ
ਤੇਰਾ ਇਕ ਸਪਾਹੀ ਹੀ ਕਰੇ ਧੰਦਾ ਜਿਨੂੰ ਚਾਹੇਂ ਲੈ ਆਪ ਵੰਗਾਰ ਬੇਲੀ
ਜਾਹਫਰ ਖਾਂ ਕਹਿਜਾਕੀ ਇਹ ਲੜਨ ਜਾਨਨ ਧਾੜ ਗਾਂਡਵੀਂ ਜਟਗ੍ਵਾਰ ਬੇਲੀ
ਧਾੜ ਗਾਂਢਵੀਂ ਨਹੀਂ ਏਹ ਖਾਂ ਸਾਹਿਬ ਜ਼ਰਾ ਬੋਲ ਤੂੰ ਹੋਸ਼ ਸੰਭਾਲ ਬੇਲੀ
ਏਹ ਸ਼ੇਰ ਪੰਜਾਬ ਦੀ ਫੌਜ ਵਿਚੋਂ ਨੌਕਰ ਈਨ ਦੇ ਤਨਖਾਹ ਦਾਰ ਬੇਲੀ
ਧਾੜ ਗਾਂਡਵੀਂ ਤੁਸੀਂ ਹੋ ਲਈ ਫਿਰਦੇ ਜਿਹੜੀ ਭੱਜ ਗਈ ਖਾਕੇ ਮਾਰ ਬੇਲੀ
ਸੰਤਾ ਸਿੰਘ ਮਜ਼੍ਹਬੀ ਤਾਈਂ ਹੁਕਮ ਹੋਯਾ ਉੱਠ ਖਾਨ ਦਾ ਲਾਹ ਬੁਖਾਰ ਬੇਲੀ
ਝਟ ਪਟ ਓਹ ਤੇਗ ਤੇ ਢਾਲ ਲੈਕੇ ਪਿੜ ਵਿਚ ਆਯਾ ਲਲਕਾਰ ਬੇਲੀ
ਜਾਹਫਰ ਖਾਂ ਬੜਾ ਕਦਆਵਰ ਹੈਸੀ ਪਟੇ ਬਾਜ਼ੀ ਦਾ ਸੀ ਹੰਕਾਰ ਬੇਲੀ
ਢਾਲ ਫੜ ਤਲਵਾਰ ਲੈ ਗਜ ਪਿਆ ਦੋਵੇਂ ਭਿੜੇ ਚੰਗੇ ਰੋਕ ਵਾਰ ਬੇਲੀ
ਸੰਤਾ ਸਿੰਘ ਨੇ ਮਾਰ ਕੇ ਸੂਟ ਦਿਤਾ ਡਿਗਾ ਖਾਨ ਹੋ ਕੇ ਦੋ ਫਾੜ ਬੇਲੀ
ਖਬਰ ਹੋਈ ਜਦੋਂ ਦੇਸ ਗਖੜਾਂ ਦੇ ਪਿਆ ਪਿਟਣ ਤੇ ਹਾਹਾਕਾਰ ਬੇਲੀ
ਓਧਰ ਫੌਜ ਸਰਦਾਰ ਦੀ ਚਾੜ੍ਹ ਦਿਤੀ ਸਿਧਾ ਦੇਸ ਕੀਤਾ ਕਰ ਖਵਾਰ ਬੇਲੀ
ਕੰਨੀਂ ਹਥ ਲਾਕੇ ਈਨਾਂ ਮੰਨ ਲਈਆਂ ਦਿਤਾ ਝਟ ਖਿਰਾਜ ਨੂੰ ਤਾਰ ਬੇਲੀ
ਹਰੀ ਸਿੰਘ ਦਾ ਧੰਮਾਂ ਕਰਤਾਰ ਸਿੰਘਾ ਪੈ ਰਿਹਾ ਸੀ ਕਾਬਲ ਕੰਧਾਰ ਬੇਲੀ

ਮੁਹੰਮਦ ਖਾਤ੍ਰੀਨ ਦਾ ਮਰਨਾ

ਠਾਰਾਂ ਸੌ ਤ੍ਰਿਆਸੀਏ ਸਾਲ ਅੰਦਰ ਰੌਲਾ ਬਾਜੀਆਂ ਨੇ ਫੇਰ ਡਾਰਿਆ ਜੀ

*ਸਰਦਾਰ ਹਰੀ ਸਿੰਘ ਨੂੰ ।

ਮੁਹੰਮਦ ਆਤ੍ਰੀਨ *ਬੋਸਤਾਂ ਖਾਤ੍ਰੀਂ ਨੇ ਆਨ ਫੇਰ ਫਸਾਦ ਉਭਾਰਿਆ ਜੀ
ਜਲਾਲਖਾਂ ਵਲਾਯ਼ਕ ਨਾਲ ਰਲਿਆ ਹਰਿ ਕ੍ਰਿਸ਼ਨ ਗੜ੍ਹ ਤੇ ਘੇਰਾ ਧਾਰਿਆ ਜੀ
ਗਏ ਹੋਏ ਸਰਦਾਰ ਜੀ ਰੌਲ ਪਿੰਡੀ ਉਥੇ ਜਾ ਅਸਵਾਰ ਪੁਕਾਰਿਆ ਜੀ
ਝਟ ਪਟ ਸੁਣ ਕੇ ਪਿਛਾਂ ਕੂਚ ਕੀਤਾ ਹਰੀ ਪੁਰ ਨੂੰ ਕਦਮ ਉਲਾਰਿਆ ਜੀ
ਆਈ ਖਬਰ ਜਨਰਲ ਵੈਂਤੂਰਾ ਸਾਹਿਬ ਜਾਂਦਾ ਵਲ ਪਸ਼ੌਰ ਉਚਾਰਿਆ ਜੀ
ਪੰਜੇ ਸਾਹਿਬ ਤੋਂ ਓਹਨੂੰ ਭੀ ਸਦ ਲਿਆ ਕਠੇ ਹੋ ਰਾਤੀਂ ਛਾਪਾ ਮਾਰਿਆ ਜੀ
ਤਿੰਨੇ ਫੜੇ ਇਹ ਗਏ ਕਰਤਾਰ ਸਿੰਘਾ ਬਾਕੀ ਦਲ ਪਹਾੜੀਂ ਚਾ ਵਾੜਿਆ ਜੀ

ਤਥਾ

ਏਹ ਬੜੇ ਫਸਾਦ ਦੇ ਮੁਢ ਆਹੇ ਕਾਬੂ ਕਰ ਤਕਦੀਰ ਫੜਾ ਦਿਤੇ
ਬੋਸਤਾਂ, ਜਲਾਲ, ਸਲੀਮ ਸ਼ਾਹ ਇਹ ਅਗੇ ਤੋਪ ਦੇ ਧਰ ਉਡਾ ਦਿਤੇ
ਮੁਹੰਮਦ ਖਾਂ ਨੂੰ ਕਲਪ ਕਹਾਰ ਕਿਲੇ ਕੈਦ ਰਖ ਕੇ ਮਜੇ ਚਖਾ ਦਿਤੇ
ਉਥੇ ਮਰ ਓਹ ਗਿਆ ਕਰਤਾਰ ਸਿੰਘਾ ਸਾਰੇ ਦੇਸ ਦੇ ਬਾਗੀ ਖਪਾ ਦਿਤੇ

ਸੈਦ ਅਹਿਮਦ ਜਹਾਦੀ

ਇਕ ਹੋਯਾ ਪਠਾਨਾਂ ਦਾ ਬੜਾ ਆਗੂ ਸੈਦ ਅਹਿਮਦ ਸ਼ਰਾਰਤੀ ਜਾਨ ਭਾਈ
ਏਹਦਾ ਜਨਮ ਬ੍ਰੇਲੀ ਦੇ ਵਿਚ ਹੋਯਾ ਮੁਹੰਮਦ ਉਰੀਆਂਦੇ ਘਰਸਿਆਨ ਭਾਈ
ਠਾਰਾਂ ਸੌ ਉਨੱਤੀਏ ਜੰਮਿਆ ਸੀ ਪੜ੍ਹਿਆ ਕੁਝ ਨ ਮੂੜ੍ਹ ਪਛਾਨ ਭਾਈ
ਵਡਾ ਹੋ ਭੁਖਾ ਮਰਦਾ ਗਿਆ ਦਿਲੀ ਮਿਲਯਾ ਅਬਦੁਲਅਜ਼ੀਜ਼ਨੂੰ ਆਨ ਭਾਈ
ਏਹ ਮੌਲਵੀ ਬੜਾ ਤੁਅੱਸਬੀ ਸੀ ਸੜਿਆ ਹਸਦ ਦੀ ਅਗ ਤੇ ਮਾਨ ਭਾਈ
ਉਹਦੇ ਪਾਸੋਂ ਥੋੜ੍ਹਾ ਜੇਹਾ ਇਲਮ ਪੜ੍ਹਿਆ ਚੁਰੜ ਘੁਗਹੋਗਯਾ ਨਾਦਾਨ ਭਾਈ
ਹੋਯਾ ਮੌਲਵੀ ਨ ਪਰ ਹੋ ਗਿਆ, ਨੀਮ ਮੁਲਾਂ ਤੇ ਖਤਰਾ ਈਮਾਨ ਭਾਈ
ਅਮੀਰ ਖਾਂ ਰੁਹੇਲੇ ਦੇ ਨਾਲ ਮਿਲਕੇ ਡਾਕੂ ਹੋਯਾ ਤਾਂ ਬੜਾ ਹੈਵਾਨ ਭਾਈ
ਅਮੀਰ ਖਾਂ ਅੰਗਰੇਜ਼ ਨੇ ਦਬ ਲਿਆ ਇਹ ਗਿਆ ਦਿਲੀ ਹੋ ਹੈਰਾਨ ਭਾਈ

---

*ਬੋਸਤਾਂ ਖਾਤ੍ਰੀਨ ਮੁਹੰਮਦ ਖਾਤ੍ਰੀਨ ਦਾ ਭਤੀਜਾ ਸੀ ਤੇ ਸਰਦਾਰ ਜੀ ਨੇ ਇਸ ਨੂੰ ਜਾਗੀਰ ਭੀ ਦਿਤੀ ਹੋਈ ਸੀ ਕਿ ਏਹ ਕਿਵੇਂ ਫਸਾਦ ਤੋਂ ਟਲ ਰਹਿਣ, ਪਰ ਏਹ ਕਦੀਮੀ ਸ਼ਰਾਰਤੀ ਕਦ ਟਲਦੇ ਸਨ।

*ਅਬਦੁਲਅਜੀਜ ਤੇਇਸਮਾਈਲ ਦੋਵੇਂ ਬੜੇ ਜ਼ਿੱਦੀ ਸੀਗੇ ਮੁਸਲਮਾਨ ਭਾਈ
ਆਗੂ ਏਸ ਨੂੰ ਉਨ੍ਹਾਂ ਬਣਾ ਲਿਆ ਦੇਸ ਵਿਚ ਲਗੇ ਲੁਟ ਪਾਨ ਭਾਈ
ਲੁਟ ਮਾਰ ਲਗੇ ਕਰਨ ਹਿੰਦੂਆਂ ਤੇ ਲੋਕਾਂ ਮਾਝਿਆਂ ਤਾਈਂ ਸਤਾਨ ਭਾਈ
ਸਿੰਘਾਂ ਵਲ ਨ ਮੂੰਹ ਕਰ ਸਕਿਆ ਸਿਹ ਰਹੀ ਡਰਦੀ ਏਸ ਦੀ ਜਾਨ ਭਾਈ
ਅੰਤ ਤਿੰਨਾਂ ਹੀ ਕਰ ਸਲਾਹ ਲਈ ਲੋਕ ਹੈਨ ਪਠਾਨ ਦਵਾਨ ਭਾਈ
ਚਲ ਉਨ੍ਹਾਂ ਨੂੰ ਆਪਣੇ ਨਾਲ ਲਈਏ ਓਹ ਮੌਤ ਤੋਂ ਡਰ ਨ ਖਾਨ ਭਾਈ
ਜਦੋਂ ਮੋ ਜਾਵੇ ਦੇਸ ਮਗਰ ਸਾਡੇ ਫੇਰ ਘਤੀਏ ਜੰਗ ਮੈਦਾਨ ਭਾਈ
ਮੁਲਕ ਖੋਹ ਲਈਏ ਸਿੰਘਾਂ ਕਾਫਰਾਂ ਤੋਂ ਮਜ਼ਾ ਤਦ ਮੋਮਨ ਅਖਵਾਨ ਭਾਈ
ਏਹੋ ਮਿਥਕੇ ਕਾਬਲ ਚਲੇ ਗਏ ਪਿੰਡਾਂ ਵਿਚ ਜਾ ਵਾਇਜ਼ ਸੁਨਾਨ ਭਾਈ
ਬੜਾ ਹੈ ਸਵਾਦ ਜਹਾਦ ਕਰਨਾ ਲਿਖਿਆ ਦਸਦੇ ਕਢ ਕੁਰਾਨ ਭਾਈ
ਦੋਵੇਂ ਮੌਲਵੀਂ ਰਲਕੇ ਜੋੜ ਮਸਲੇ ਮਨਘੜਤ ਕਿਤਾਬ ਬਨਾਨ ਭਾਈ
ਸੈਦਅਹਿਮਦ ਤਾਈਂ ਲਿਖਜਾ ਪੀਰ ਵਡਾ ਹੋਰ ਬਹੁਤ ਢਕੌਸਲੇ ਪਾਨ ਭਾਈ
ਸੁਣ ਸੁਣ ਲਗੇ ਲੋਕ ਮਗਰ ਬਹੁਤੇ ਭਾਰਾ ਦਲ ਹੋਯਾ ਓਹਦਾ ਆਨ ਭਾਈ
ਹਿੰਦੂ ਲੁਟ ਲਏ ਬਹੁਤ ਦੇਸ ਵਿਚੋਂ ਲਗੇ ਮਜ਼ਬੀ ਜ਼ੋਰ ਜਤਾਨ ਭਾਈ
ਅਹਿਪਦ ਹੁਕਮ ਦੇਵੇਂ ਲੁਟੋ ਕਾਫਰਾਂ ਨੂੰ ਜਾਹਿਲ ਲੋਕ ਹੋਏ ਭੂਏ ਮਾਨ ਭਾਈ
ਡੇਰੇ ਆਨ ਪਸ਼ੌਰ ਤੋਂ ਪਰੇ ਲਾਏ ਜਮਾਂ ਹੋਏ ਪਠਾਨ ਅਫਗਾਨ ਭਾਈ
ਮੋਹਰੀਦਲਾਂ ਦਾ ਹੋਯਾ ਕਰਤਾਰ ਸਿੰਘਾ ਚਾਹੇ ਸਿੰਘਾਂ ਤੋਂ ਦੇਸ ਛੁਡਾਨ ਭਾਈ

ਪਿਸ਼ੌਰ ਦੇ ਸੂਬੇ ਯਾਰ ਮੁਹੰਮਦ ਤੇ ਸੈਦ ਅਹਿਮਦ ਨੇ ਫਤੇ ਪਾਉਣੀ

ਇਕ ਦਿਨ ਉਹ ਲੈ ਜਹਾਦੀਆਂ ਨੂੰ ਧਾਵਾ ਕਰ ਪਸ਼ੌਰ ਤੇ ਪੈ ਗਿਆ
ਸੂਬਾ ਯਾਰ ਮੁਹੰਮਦ ਬਣ ਪਾਜ਼ੀ ਬਿਲੀ ਵਾਂਗ ਓਹਦੇ ਪਾਸੋਂ ਛੈਹ ਗਿਆ
ਸ਼ਹਿਰ ਲੁਟ ਪਸ਼ੌਰ ਲੈ ਗਿਆ ਸਾਰਾ ਸੂਬਾ ਸਿਰ ਲੁਕਾ ਕੇ ਬੈਹ ਗਿਆ
ਸਿਕਾ, ਦਾਰੂ ਸਾਮਾਨ ਕਰਤਾਰ ਸਿੰਘਾ ਤੋਪਖਾਨਾ ਭੀ ਖੋਹ ਕੇ ਲੈ ਗਿਆ

ਸਰਦਾਰ ਨੂੰ ਲੇਲੀ ਨਾਮ ਘੋੜੀ ਦੀ ਖਬਰ ਹੋਣੀ

ਖਬਰ ਆਈ ਸਰਕਾਰ ਨੂੰ ਪਾਸ ਸੂਬੇ ਲੇਲੀ ਨਾਮ ਘੋੜੀ ਇਕ ਖੜੀ ਹੈ ਜੀ

*ਇਹ ਦੋਵੇਂ ਮੌਲਵੀ ਚਾਚਾ ਭਤੀਜਾ ਦਿਲੀ ਦੇ ਰਹਿਣ ਵਾਲ ਸਨ।

ਓਹਦੇ ਨਾਲ ਦੀ ਦੂਸਰੀ ਕਿਤੇ ਨਾਹੀਂ ਉਹਘੋੜੀ ਕਾਹਦੀਸਬਜ਼ ਪਰੀ ਹੈ ਜੀ
ਏਹ ਸੁਣਦਿਆਂ ਸਾਰ ਸਰਕਾਰ ਤਾਈਂ ਦਿਲੋਂ ਖਾਹਸ਼ਹੋਈ ਆਨ ਬੜੀ ਹੈ ਜੀ
ਘੋੜੀ ਮਿਲੇ ਓਹ ਜਿਵੇਂ ਕਰਤਾਰ ਸਿੰਘਾ ਉਹਸਲਾਹਸਰਕਾਰ ਨੇ ਕਰੀ ਹੈ ਜੀ

ਸਰਦਾਰ ਬੁਧ ਸਿੰਘ ਨੇ ਘੋੜੀ ਲੈਣ ਜਾਣਾ

ਬੁਧ ਸਿੰਘ ਸਰਦਾਰ ਨੂੰ ਹੁਕਮ ਹੋਯਾ ਘੋੜੀ ਜਾ ਸ਼ਤਾਬ ਲਿਆਵਨੀ ਏਂ
ਜਿਵੇਂ ਦੇ ਸੂਬਾ ਤਿਵੇਂ ਲੈ ਆਵੋ ਮੰਗੇ ਜ਼ਰ ਜਿੰਨੀ ਦੇ ਆਵਨੀ ਏਂ
ਉਸੇ ਵਕਤ ਸਰਦਾਰ ਨੇ ਕੂਚ ਕੀਤਾ ਵਿਚ ਰਾਹਾਂ ਦੇ ਦੇਰ ਨ ਲਾਵਨੀ ਏਂ
ਹੋਏ ਅਟਕੋਂ ਪਾਰ ਕਰਤਾਰ ਸਿੰਘਾ ਉਧਰ ਰਬ ਨੂੰ ਹੋਰ ਹੀ ਭਾਵਨੀ ਏਂ

੧੮੮੪ ਵਿਚ ਸੂਬੇ ਯਾਰ ਮੁਹੰਮਦ ਨੇ ਬਾਗੀ ਹੋਕੇ ਸੈਦ ਅਹਿਮਦ ਨਾਲ ਜਾ ਰਲਨਾ

ਘੋੜੀ ਦੇਵਨੀ ਸੂਬੇ ਨੂੰ ਹੋਈ ਔਖੀ ਖਬਰ ਸੁਣ ਕੇ ਝਟ ਫਰਾਰ ਹੋਯਾ
ਕਰ ਆਪਣੇ ਥਾਂ ਸਾਮਾਨ ਸਾਰੇ ਜੰਗ ਵਾਸਤੇ ਖੂਬ ਤਯਾਰ ਹੋਯਾ
ਨਾਲ ਸੈਦ ਅਹਿਮਦ ਗੰਢਾਂ ਗੰਢਲਈਆਂ ਅੰਤ ਨਿਮਕ ਹਰਾਮ ਬੁਰਯਾਰ ਹੋਯਾ
ਦੋਹਾਂ ਮਿਲਕੇ ਸ਼ੁਰੂ ਫਸਾਦ ਕੀਤਾ ਆ ਪਠਾਨ ਜਮ੍ਹਾਂ ਕਈ ਹਜ਼ਾਰ ਹੋਯਾ
ਲੁਟ ਦੇਸ ਸਰਕਾਰ ਦੇ ਪਾ ਦਿਤੀ ਗਦਰ ਫੇਰ ਸਾਰੇ ਨਾਮੂਦਾਰ ਹੋਯਾ
ਕਿਲੇ ਸਦਰੋ ਤੇ ਸਿਖ ਫੌਜ ਹੈ ਸੀ ਉਧਰ ਇਨ੍ਹਾਂ ਦਾ ਪਹਿਲਾ ਉਲਾਰ ਹੋਯਾ
ਘੇਰ ਲਿਆ ਸਰਕਾਰ ਦੀ ਫੌਜ ਨੂੰ ਜਾ ਕਿਲੇਦਾਰ ਸਰਦਾਰ ਲਾਚਾਰ ਹੋਯਾ
ਏਧਰ ਖਬਰ ਹੋਈ ਬੁਧ ਸਿੰਘ ਤਾਈਂ ਗੁਸੇ ਨਾਲ ਚਿਹਰਾ ਖੂਨਖਾਰ ਹੋਯਾ
ਝਟ ਪਟ ਕਿਲੇ ਵਲ ਕੂਚ ਕੀਤਾ ਘਿਰਿਆਂ ਵੀਰਾਂ ਦਾ ਉਹ ਮਦਦਗਾਰ ਹੋਯਾ
ਸੈਦ ਅਹਿਮਦ ਦੇ ਤਾਈਂ ਕਰਤਾਰ ਸਿੰਘਾ ਏਹ ਭੇਦ ਸਾਰਾ ਇਜ਼ਹਾਰ ਹੋਯਾ

ਸਰਦਾਰ ਬੁਧ ਸਿੰਘ ਨੇ ਸੈਦ ਅਹਿਮਦ ਦੇ ਘੇਰੇ ਵਿਚ ਆਉਣਾ

ਫੌਜ ਪਾਸ ਕਿਲੇ ਪਹੁੰਚੀ ਚਾਹੁੰਦੀ ਸੀ ਖਬਰ ਗਾਜ਼ੀਆਂ ਨੂੰ ਅਗੋਂ ਜਾ ਹੋਈ
ਐਲੀ ਬੋਲ ਕੇ ਭੀੜਜਹਾਦੀਆਂ ਦੀ ਘੇਰਾ ਪਾ ਚਾਰੋਂ ਤਰਫ ਆ ਹੋਈ
ਔਖੀ ਜਾ ਤੇ ਫਸ ਸਰਦਾਰ ਗਿਆ ਨਿਕਲ ਜਾਣ ਦੀ ਕੋਈ ਨ ਵਾਹ ਹੋਈ
ਫੌਜ ਉਥੇ ਹੀ ਮੋਰਚੇ ਲਾ ਬੈਠੀ ਭੀੜ ਚਹੁੰ ਪਾਸੀਂ ਜ਼ੋਰ ਪਾ ਹੋਈ
ਓਹ ਭੀ ਘੱਤ ਘੇਰਾ ਦੂਰ ਬੈਠ ਰਹੇ ਹਲਾ ਕਰਨ ਦੀ ਮੂਲ ਨ ਚਾਹ ਹੋਈ

ਫੌਜ ਖਾਲਸਾ ਤੰਗ ਕਰਤਾਰ ਸਿੰਘਾ ਜਾਨ ਵੈਰੀਆਂ ਵਿਚ ਫਸਾ ਹੋਈ

ਲਾਹੌਰੋਂ ਹੋਰ ਫੌਜਾਂ ਦੀ ਚੜ੍ਹਾਈ

ਕਿਸੇ ਸੂਹੇ ਨੇ ਤੇਜ ਰਫਤਾਰ ਹੋਕੇ ਖਬਰ ਆਨ ਲਾਹੌਰ ਪੁਚਾਈ ਹੈ ਜੀ
ਰਲ ਯਾਰ ਮੁਹੰਮਦ, ਸੈਦ ਅਹਿਮਦ ਕਿਲੇ ਸੈਦੇ ਦੇ ਫੌਜ ਝੁਕਾਈ ਹੈ ਜੀ
ਬੁਧ ਸਿੰਘ ਔਖੀ ਜਗਾ ਫਸ ਗਿਆ ਘੇਰੇ ਵਿਚ ਸਾਰੀ ਫੌਜ ਆਈ ਹੈ ਜੀ
ਏਹ ਸੁਣ ਕਰਤਾਰ ਨੂੰ ਰੋਹ ਚੜ੍ਹੇ ਓਸ ਵਕਤ ਹੀ ਫੌਜ ਚੜ੍ਹਾਈ ਹੈ ਜੀ
ਗੁਲਾਬ ਸਿੰਘ, ਸੁਚੇਤ ਸਿੰਘ ਜੰਮੂ ਵਾਲੇ ਕੀਤੀ ਨਾਲ ਵੰਤੂਰੇ ਨੇ ਧਾਈ ਹੈ ਜੀ
ਭਾਰੀ ਫੌਜ ਜੰਗੀ ਲੈਕੇ ਤੋਪਖਾਨੇ ਚਲ ਰਸਤਿਆਂ ਧੂੜ ਧੁਮਾਈ ਹੈ ਜੀ
ਸ਼ੇਰ ਸਿੰਘ ਨੂੰ ਲਿਖਯਾ ਮਹਾਰਾਜੇ ਸਾਰੀ ਗਲ ਦੀ ਤਹਿ ਬਤਾਈ ਹੈ ਜੀ
ਤੁਸਾਂ ਕਠਿਆਂ ਹੋ ਪਸ਼ੌਰ ਜਾਣਾ ਅਸਾਂ ਏਧਰੋਂ ਫੌਜ ਪਠਾਈ ਹੈ ਜੀ
ਕਰ ਨਾਸ ਜਹਾਦੀ ਫਸਾਦੀਆਂ ਦਾ ਜਿਨਾਂ ਗਦਰ ਦੀ ਅਗ ਭਖਾਈ ਹੈ ਜੀ
ਪਹੁੰਚੇ ਸਭ ਅਕੋੜ ਕਰਤਾਰ ਸਿੰਘਾ ਰਾਤ ਦਿਨੇ ਲੰਮੀ ਕੀਤੀ ਧਾਈ ਹੈ ਜੀ

ਸਰਦਾਰ ਬੁਧ ਸਿੰਘ ਨੇ ਫੌਜ ਨੂੰ ਦਲੇਰੀ ਦੇਣੀ

ਏਸ ਫੌਜ ਦੀ ਖਬਰ ਨ ਕੋਈ ਅਗੇ ਘੇਰੇ ਵਾਲਿਆਂ ਡਿਠਾ ਬਚਾਓ ਨਾਹੀਂ
ਦਿਨ ਪੰਦ੍ਰਾਂ ਗੁਜ਼ਰ ਗਏ ਬੈਠਿਆਂ ਨੂੰ ਪਾਸ ਖਾਣ ਨੂੰ ਰਸਦ ਦਾ ਪਾਓ ਨਾਹੀਂ
ਬੁਧ ਸਿੰਘ ਨੇ ਆਖਿਆ ਖਾਲਸਾ ਜੀ ਭੁਖੇ ਬੈਠਕੇ ਜਾਨ ਗਵਾਓ ਨਾਹੀਂ
ਤੇਗਾਂ ਸੂਤਕੇ ਜੰਗ ਨੂੰ ਸ਼ੁਰੂ ਕਰੋ ਬੈਠ ਭੁਖ ਦਾ ਦੁਖ ਉਠਾਓ ਨਾਹੀਂ
ਗੀਦੀ ਬਣਕੇ ਮਰਨ ਤੋਂ ਲੜਨ ਚੰਗਾ ਡਰ ਡਰ ਕੇ ਜਾਨ ਖਪਾਓ ਨਾਹੀਂ
ਸਿੰਘ ਹੋਕੇ ਗੁਰੂ ਗੋਬਿੰਦ ਸਿੰਘ ਦੇ ਤੁਸੀਂ ਗਿਦੜਾਂ ਤੋਂ ਘੇਰੇ ਜਾਓ ਨਾਹੀਂ
ਉਠੋ ਕਰੋ ਹਲਾ ਮਾਰੋ ਵੈਰੀਆਂ ਨੂੰ ਐਵੇਂ ਬੈਠਿਆਂ ਹੋਏ ਬਚਾਓ ਨਾਹੀਂ
ਜੇ ਮਰੋਗੇ ਜਾਓਗੇ ਸੁਰਗਾਂ ਅੰਦਰ ਜਨਮ ਮਰਨ ਦੇ ਗੇੜ ਵਿਚ ਆਓ ਨਾਹੀਂ
ਜਿਤ ਜਾਓਗੇ ਇਨਾਮ ਵਡਿਆਈ ਪਾਉ ਲਡੂ ਦੂਹੀਂ ਹਥੀਂ ਪਛਤਾਓ ਨਾਹੀਂ
ਮਰਨਾ ਮਾਰਨਾ ਕੰਮ ਹੈ ਸੂਰਮੇ ਦਾ ਤੇਗਾ ਫੜੋ ਫਿਰੀ ਹੁਣ ਦਾਓ ਨਾਹੀਂ
ਨਹੀਂ ਜੋ ਖਾਲਸਾ ਸਾਹਿਬ ਲਾਹੌਰ ਨੇੜੇ ਲੜਨ ਮਰਨ ਤੋਂ ਬਿਨਾਂ ਉਪਾਓ ਨਾਹੀਂ
ਤੇਗ ਖਾਲਸੇ ਦੀ ਅਗੇ ਕੌਣ ਅਟਕੇ ਮਾਰੋ ਤੁਰਕੜੇ ਜਰਾ ਘਬਰਾਓ ਨਾਹੀਂ

ਏਹ ਸੁਣ ਗਲਾਂ ਸਰਦਾਰ ਦੀਆਂ ਫੌਜਾਂ ਬੋਲੀਆਂ ਦਿਲ ਤਾਂ ਲਾਉ ਨਾਹੀਂ
ਕਰੋ ਨਿਮਕ ਹਲਾਲ ਕਰਤਾਰ ਸਿੰਘਾ ਹੇਠੀ ਕੌਮ ਦੇ ਤਾਂਈ ਦਵਾਉ ਨਾਹੀਂ

ਜਹਾਦੀਆਂ ਨੂੰ ਹਾਰ ਤੇ ਖਾਲਸਾ ਫੌਜ ਦੀ ਫਤੇ

ਲੜਨ ਮਰਨ ਨੂੰ ਸਿੰਘ ਤਯਾਰ ਹੋਏ ਫੌਜ ਖਾਲਸਾ ਹੋ ਹੁਸ਼ਿਆਰ ਚਲੀ
ਇਕ ਦਮ ਤੇਗਾਂ ਸੂਤ ਜਾ ਪਏ ਦੌੜੀ ਖੜਕ ਪਈ ਮਾਰੋ ਮਾਰ ਚਲੀ
ਗਾਜ਼ੀ ਬੇਪਰਵਾਹ ਹੋ ਮਸਤ ਰਹੇ ਸੀ ਅਚਣਚੇਤ ਆ ਸਿਰ ਤੇ ਵਾਰ ਚਲੀ
ਪੈ ਗਈ ਮੁਲਖਈਏ ਨੂੰ ਭਜੋ ਨਸੀ ਬੁਰੀ ਖਾਲਸੇ ਦੀ ਤਲਵਾਰ ਚਲੀ
ਏਧਰ ਦੀਨ ਦੀ ਫੌਜ ਕੁਵੈਤ ਸਖੀ ਬੰਨ ਪੈਂਤੜੇ ਲਾਹੀ ਸਬਾਰ ਚਲੀ
ਓਧਰ ਗਾਂਢਵੀਂ ਧਾੜ ਸੀ ਹੋਈ ਕਠੀ ਛਡ ਹੌਸਲਾ ਮੋੜ ਮੁਹਾਰ ਚਲੀ
ਨਾਲੇ ਕਿਲੇ ਵਿਚੋਂ ਕਾਲੀ ਕੜਕ ਪਈ ਬੁਰਜ ਬੁਰਜ ਵਿਚੋਂ ਬੰਨਧਾਰ ਚਲੀ
ਗੋਲੇ ਮਾਰ ਕੇ ਤੁਮਲੇ ਤੋੜ ਸੁਟੇ ਫੌਜ ਗਾਜ਼ੀਆਂ ਦੀ ਹੋ ਉਡਾਰ ਚਲੀ
ਏਧਰ ਖਾਲਸੇ ਨੇ ਘਾਨ ਲਾਹ ਸੁਟੇ ਥਾਂ ਥਾਂ ਆ ਖੂਨ ਦੀ ਧਾਰ ਚਲੀ
ਪਈ ਮਾਰ ਆ ਜਦੋਂ ਦੁਪਾਸਿਆਂ ਤੋਂ ਅੰਤ ਫੌਜ ਪਠਾਨਾਂ ਦੀ ਹਾਰ ਚਲੀ
ਛਡ ਵਿਚ ਮੈਦਾਨ ਸਾਮਾਨ ਪਏ ਮੂੰਹ ਵਲ ਪਹਾੜਾਂ ਦੇ ਸਾਰ ਚਲੀ
ਭਾਵੇਂ ਸੈਦ ਅਹਿਮਦ ਜ਼ੋਰ ਬਹੁਤ ਲਾਯਾ ਫੌਜ ਪੀਰ ਦਾ ਹੁਕਮ ਵਸਾਰ ਚਲੀ
ਔਖਾ ਮੌਤ ਦੇ ਸਾਮਣੇ ਖੜਾ ਹੋਣ ਬੁਰੀ ਖਾਲਸੇ ਦੀ ਤੇਜ਼ ਧਾਰ ਚਲੀ
ਵਾਹ ਸਿੰਘਾ ਨੇ ਧਰੀ ਕਰਤਾਰ ਸਿੰਘਾ ਗਾਜ਼ੀ ਨਠੇ ਜਿਵੇ ਹਰਨਾਂ ਡਾਰ ਚਲੀ

ਸਰਦਾਰ ਬੁਧ ਸਿੰਘ ਨੇ ਪਿਸ਼ੌਰ ਵਿਚ ਦਾਖਲ ਹੋਣਾ

ਦੋਹਾਂ, ਯਾਰਾਂ ਮੁਹੰਮਦ ਸੈਦ ਅਹਿਮਦ ਨਸ ਸਿਰ ਪਹਾੜੀਂ ਛਪਾਯਾ ਜਾ
ਹਥ ਸਿੰਘਾਂ ਦੇ ਬਹੁਤ ਸਾਮਾਨ ਆਯਾ ਵਿਚ ਕਿਲੇ ਦੇ ਜਮਾਂ ਕਰਾਯਾ ਜਾ
ਝਟ ਪਟ ਸਰਦਾਰ ਨੇ ਕੂਚ ਕੀਤਾ ਝੰਡਾ ਵਿਚ ਪਿਸ਼ੌਰ ਝੁਲਾਯਾ ਜਾ
ਜ਼ੋਰ ਤੋੜਿਆ ਮਾਰਕੇ ਗਾਜ਼ੀਆਂ ਦਾ ਤੇਹਤ ਆਪਣਾ ਫੇਰ ਬਠਾਯਾ ਜਾ
ਦਿਤਾ ਹੌਸਲਾ ਸ਼ਹਿਰ ਦੇ ਵਾਸੀਆਂ ਨੂੰ ਹਰ ਇਕ ਦਾ ਮਾਨ ਵਧਾਯਾ ਜਾ
ਕੀਤਾ ਫੌਜ ਆਰਾਮ ਕਰਤਾਰ ਸਿੰਘਾ ਦੁਖ ਜੰਗ ਦਾ ਕੁਲ ਭੁਲਾਯਾ ਜਾ

ਸ਼ੀਰੀਂ ਨਾਮ ਘੋੜੀ ਸੁਲਤਾਨ ਮੁਹੰਮਦ ਨੇ ਪੇਰੀਂ ਆ ਪੈਨਾ

ਥੋੜੇ ਦਿਨ ਮਗਰੋਂ ਫੌਜ ਪਿਛਲੀ ਭੀ ਪਹੁੰਚ ਗਈ ਪਸ਼ੌਰ ਵਿਚ ਆਕੇ ਜੀ
ਮਿਲੇ ਸਭ ਅਮੀਰ ਸ਼ਾਹਜ਼ਾਦੇ ਤਾਂਈਂ ਅਗੇ ਨਜ਼ਰ ਨਿਆਜ ਟਕਾ ਕੇ ਜੀ
ਦਿਤਾ ਹੌਸਲਾ ਸਭ ਨੂੰ ਅਮਨ ਰਖੋ ਬਾਹਰ ਗਾਜ਼ੀ ਫਸਾਦੀ ਘਟਾ ਕੇ ਜੀ
ਸੂਬੇ ਯਾਰ ਮੁਹੰਮਦ ਦਾ ਭਾਈ ਛੋਟਾ ਆ ਮਿਲਯਾ ਸੀਸ ਝੁਕਾ ਕੇ ਜੀ
ਓਸ ਨਾਲ ਹੋ ਕੇ ਦੂਰ ਦੂਰ ਤੋੜੀ ਲੋਕ ਬਹੁਤ ਫੜਾਏ ਬਤਾ ਕੇ ਜੀ
ਲੋਕ ਚੁਨ ਸ਼ਰਾਰਤੀ ਬਹੁਤ ਮਾਰੇ ਚਕਰ ਵਿਚ ਪਹਾੜਾਂ ਦੇ ਲਾ ਕੇ ਜੀ
ਸੁਲਤਾਨ ਮੁਹੰਮਦ ਖਾਂ ਨੇ ਤਾਂ ਚੰਗੀ ਨਿਮਕ ਹਲਾਲੀ ਦਿਖਾ ਕੇ ਜੀ
*ਮੁਹੰਮਦ ਸ਼ੇਰ ਪਾਸੋਂ ਸ਼ੀਰੀਂ ਨਾਮ ਘੋੜੀ ਓਸ ਅਕਲ ਦੇ ਨਾਲ ਦਵਾ ਕੇ ਜੀ
ਖੁਸ਼ ਕਰ ਸ਼ਾਹਜ਼ਾਦੇ ਨੂੰ ਬਹੁਤ ਲਿਆ ਨੇਕ ਮਰਦ ਨੇ ਨੇਕੀ ਕਮਾ ਕੇ ਜੀ
ਲਾਇਕ ਵੇਖ ਸ਼ਾਹਜ਼ਾਦੇ ਨੇ ਉਸ ਤਾਈਂ ਦਿਤਾ ਬਹੁਤ ਇਨਾਮ ਵਡਯਾ ਕੇ ਜੀ
ਸੂਬੇਦਾਰੀ ਪਿਸ਼ੌਰ ਦੀ ਸੌਂਪ ਦਿਤੀ ਗਲ ਬਾਤ ਸਾਰੀ ਸਮਝਾ ਕੇ ਜੀ
ਫੌਜਾਂ ਮੁੜ ਲਾਹੌਰ ਦੇ ਵਿਚ ਆਈਆਂ ਅਮਨ ਦੇਸ ਦੇ ਵਿਚ ਠਹਿਰਾ ਕੇ ਜੀ
ਮਹਾਰਾਜ ਜੀ ਨੇ †ਬੁਧ ਸਿੰਘ ਤਾਈਂ ਦਿਤਾ ਬਹੁਤ ਇਨਾਮ ਵਡਿਆ ਕੇ ਜੀ
ਸਾਰੀ ਫੌਜ ਦੇ ਤਾਂਈ ਕਰਤਾਰ ਸਿੰਘਾ ਕੜੇ ਕੰਠ ਇਨਾਮ ਬਖਸ਼ਾ ਕੇ ਜੀ

ਸਰਕਾਰ ਖਾਲਸੇ ਨੇ ਇੰਗਲੈਂਡ ਦੇ ਵਾਸਤੇ "ਸ਼ਿਮਲੇ ਲਾਟ ਐਮ ਹਰਸਟ ਸਾਹਿਬ ਦੇ ਪਾਸ" ਤੋਹਫੇ [ਚੰਗੀਆਂ ਚੀਜਾਂ] ਭੇਜਣੇ

ਠਾਰਾਂ ਸੌ ਚੁਰਾਸੀਏ ਸਾਲ ਅੰਦਰ ਮਹਾਰਾਜ ਨੇ ਨਾਲ ਪਿਆਰ ਦੇ ਜੀ
ਇੰਗਲਿਸਤਾਨ ਦੇ ਸ਼ਹਿਨਸ਼ਾਹ ਲਈ ਤੋਹਫੇ ਤਯਾਰ ਕੀਤੇ ਕਈ ਹਜ਼ਾਰ ਦੇ ਜੀ
ਸਾਇਬਾਨ ਤੇ ਤੰਬੂ ਕਨਾਤ ਸੋਹਣੇ ਝੰਮੇ ਕਾਰ ਚੋਬੀ ਕਈ ਪ੍ਰਕਾਰ ਦੇ ਜੀ
ਸਣੇ ਸ਼ਾਲ ਗਲੀਚਿਆਂ ਰੰਗ ਚੰਗੇ ਮੇਵੇ ਹੋਰ ਕਾਬਲ ਕੰਧਾਰ ਦੇ ਜੀ
ਮੋਤੀ ਰਾਮ ਫਕੀਰ ਅਜੀਜਦੀਂ ਨੂੰ ਲਾਇਕ ਵੇਖ ਚੰਗੇ ਏਸ ਕਾਰ ਦੇ ਜੀ

---

*ਏਹ ਮੁਹੰਮਦ ਖਾਂਨੂੰ ਜਿਸਦੀ ਏਹ ਘੋੜੀ ਸੀ, ਮਹਾਰਾਜ ਨੇ ਦਸ ਹਜ਼ਾਰ ਦੀ ਜਾਗੀਰ ਬਖਸ਼ੀ।

†ਏਸ ਸਰਦਾਰ ਸੰਧਾਵਾਲੀਆਂ ਵਿਚੋਂ ਬੜਾ ਬਹਾਦਰ ਤੇ ਦਲੇਰ ਹੈ ਸੀ; ੧੮੮੫ ਵਿਚ ਜਦ ਅੰਮ੍ਰਿਤਸਰ ਲਾਹੌਰ ਵਿਚ ਮਰੀ ਪਈ, ਤਾਂ ਏਹ ਸੂਰਬੀਰ ਭੀ ਚੰਦਰਾ ਡਾਕੀ ਦੀ ਭੇਟ ਹੋ ਗਿਆ।

ਦੇ ਕੇ ਤੋਰਿਆ, ਸਿਮਲੇ ਜਾ ਪੁਜੇ ਨਾਲ ਸ਼ਾਨ ਸ਼ੌਕਤ ਸੌ ਅਸਵਾਰ ਦੇ ਜੀ
ਲਾਟਸਾਹਿਬ ਖਾਤ੍ਰ ਕੀ ਬਹੁਤ ਚੰਗੀ ਤੋਹਫੇ ਲਏ ਵਿਚ ਖਾਸ ਦਰਬਾਰ ਦੇ ਜੀ
ਬਾਰੰਬਾਰ ਹੀ ਸਾਹਿਬ ਕਰਤਾਰ ਸਿੰਘਾ ਧੰਨਵਾਦ ਕੀਤੇ ਸਰਕਾਰ ਦੇ ਜੀ

ਜੰਮੂ ਵਾਲੀਆਂ ਦੀ ਤਰਕੀ ਹੋਣੀ

ਜੰਮੂ ਵਾਲਿਆਂ ਦਾ ਜ਼ੋਰ ਗਿਆ ਵਧਦਾ ਖ਼ਬਰੇ ਕੀਹ ਜਾਦੂ ਸਿਰ ਸ੍ਰਕਾਰ ਕੀਤਾ
ਧਯਾਨ ਸਿੰਘ, ਸੁਚੇਤ, ਗੁਲਾਬ ਸਿੰਘ ਨੂੰ ਦਿਨੋਂ ਦਿਨ ਵਡੇ ਔਹਦੇਦਾਰ ਕੀਤਾ
ਜਮਾਦਾਰ ਹੁਸ਼ਹਾਲ ਸਿੰਘ ਪਾਸ ਤਿੰਨੇ, ਸੀਗੇ ਤਿੰਨੇ ਸਿਪਾਹੀ ਉਚਾਰ ਕੀਤਾ
ਪਹਿਲੇ ਹਥ ਹੀ ਓਸ ਤੋਂ ਲੈ ਤਿੰਨੇ, ਅੜਦਲ ਆਪਣੀ ਵਿਚ ਸ਼ੁਮਾਰ ਕੀਤਾ
ਫੇਰ ਦੇ ਕੇ ਜੰਮੂ ਗੁਲਾਬ ਸਿੰਘ ਨੂੰ ਝਟ ਪਟ ਹੀ ਤਲਕੇਦਾਰ ਕੀਤਾ
ਜਮਾਂਦਾਰ ਦੇ ਤਾਈਂ ਹਟਾ ਕਰਕੇ ਧਯਾਨ ਸਿੰਘ ਨੂੰ ਡੇਉਢੀ ਬਰਦਾਰ ਕੀਤਾ
ਅਤੇ ਤੀਸਰੇ ਭਾਈ ਸੁਚੇਤ ਸਿੰਘ ਨੂੰ ਜੰਗੀ ਫੌਜ ਦਾ ਸਿਪਾਹਸਲਾਰ ਕੀਤਾ
ਫੇਰ ਝਟ ਖਿਤਾਬ ਦੇ ਰਾਜਿਆਂ ਦਾ ਉਚਾ ਤਿੰਨਾਂ ਨੂੰ ਵਿਚ ਦਰਬਾਰ ਕੀਤਾ
ਥੋੜੇ ਚਿਰ ਪਿਛੋਂ ਧਯਾਨ ਸਿੰਘ ਤਾਂਈਂ ਖਾਸ ਵਡਾ ਵਿਚਾਰ ਕੀਤਾ
ਚੰਗੇ ਉਨਾਂ ਦੇ ਭਾਗ ਕਰਤਾਰ ਸਿੰਘਾ ਉਹ ਠੀਕ ਸੀ ਜੋ ਕਰਤਾਰ ਕੀਤਾ

ਰਾਜ ਧਿਆਨ ਸਿੰਘ ਦੇ ਪੁਤ੍ਰ ਹੀਰਾ ਸਿੰਘ ਤੇ ਸਰਕਾਰ ਦੀ ਮਿਹਰਬਾਨੀ

ਹੀਰਾ ਸਿੰਘ ਅਜੇ ਬਾਂਰਾ ਸਾਲ ਦਾ ਸੀ ਉਹਨੂੰ ਪਾਸ ਮਹਾਰਾਜ ਬਿਠਾਨ ਲਗੇ
ਓਸ ਜੰਮਦੇ ਨੂੰ ਖਿਤਾਬ ਰਾਜਾ ਕਦਰ ਓਸ ਦਾ ਬੜਾ ਵਧਾਨ ਲਗੇ
ਗਲਾਂ ਨਾਲ ਉਸਦੇ ਸਦਾ ਰਹਿਣ ਕਰਦੇ*ਬਚੜੀ ਆਖਕੇਮੂੰਹੋਂ ਬੁਲਾਨ ਲਗੇ
ਭੈਣ ਨਾਲ ਕਟੋਚੀਏ ਰਾਜੇ ਦੀ ਦੇ ਧਿੰਗੋਜ਼ੋਰੀ ਕੁੜਮਾਈ ਕਰਵਾਨ ਲਗੇ
ਕੀਤੀ ਓਸ ਮਨਜ਼ੂਰ ਨ ਭੈਣ ਦੇਣੀ ਉਹਨੂੰ ਦੇ ਕੇ ਦੁਖ ਸਤਾਨ ਲਗੇ
ਉਹ †ਮਰ ਗਿਆ ਏਸੇ ਸ਼ਰਮ ਅੰਦਰ ਏਹ ਕਰਤਾਰ ਸਿੰਘ ਜ਼ੋਰ ਪਾਨ ਲਗੇ

*ਪੁਤ੍ਰ। †ਅਨਰੁਧ ਚੰਦ ਨੂੰ ਜਦ ਮਹਾਰਾਜ ਨੇ ਆਖ ਘਲਿਆ ਕਿ ਤੂੰ ਆਪਣਾ ਭੈਣ ਦਾ ਸ਼ਾਦੀ ਰਾਜੇ ਧਿਆਨ ਸਿੰਘ ਦੇ ਪੁਤ੍ਰ ਨਾਲ ਕਰ ਦੇਹ ਤਾਂ ਉਸ ਨੇ ਜਵਾਵ ਦਿਤਾ ਕਿ ਮੈਂ ਏਹਨਾਂ ਛੋਟੀ ਜ਼ਾਤ ਦੇ ਛੋਟੇ ਘਰਾਣੇ ਦੇ ਨਵੇਂ ਰਾਜਿਆਂ ਨਾਲ ਸਾਕ ਨਹੀਂ ਕਰਾਗਾ. ਏਸ ਗਲੋਂ ਮਹਾਰਾਜ ਓਸ ਤੇ ਨਰਾਜ਼ ਹੋ ਗਏ ਤੇ ਉਹ ਭੀ (ਕਲਾਂ) ਵਿਗੜੀ ਸਮਝ ਕੇ ਸਤਲੁਜੋਂ ਪਾਰ ਸਰਕਾਰ ਅੰਗਰੇਜ਼ੀ ਪਾਸ ਚਲਾ ਗਿਆ, ਪਰ ਜਦ ਓਧਰੋਂ ਵੀ ਕੋਈ ਉਮੈਦ ਨਾ ਬੱਝੀ ਤਾਂ ਨਿਰਾਸ ਹੋਕੇ ਫੇਰ ਨਦੋਨ ਵਿਚ ਅ ਕੇ ਏਸੇ ਗਮ ਨਾਲ ਮਰ ਗਿਆ ਤੇ ਮਹਾਰਾਜ ਨੇ ਉਸਦ ਚਾਚੇ ਫਤੇਹ ਚੰਦ ਪਾਸ ਸਿਰਫ ਵੀਹ ਹਜ਼ਾਰ ਦੀ ਜਾਗੀਰ ਛਡ ਕੇ ਉਸ ਦਾ ਰਾਜ ਜ਼ਬਤ ਕਰ ਲਿਆ।

ਕਪਤਾਨ ਵੇਡ ਸਾਹਿਬ ਦਾ ਸ੍ਰੀ ਅੰਮ੍ਰਿਤਸਰ ਜੀ ਆਉਣਾ

ਏਸੇ ਸਾਲ ਸਰਕਾਰ ਅੰਗ੍ਰੇਜ਼ੀ ਵਲੋਂ ਵੇਡ ਸਾਹਿਬ ਤੋਹਫੇ ਲੈਕੇ ਆਯਾ ਜੀ
ਬਾਦਸ਼ਾਹ ਇੰਗਲੈਂਡ ਦੇ ਭੇਜੇ ਹੋਏ ਮਹਾਰਾਜ ਦੇ ਪਾਸ ਲਿਆਯਾ ਜੀ
ਅੰਮ੍ਰਿਤਸਰ ਮਿਲਿਆ ਸਰਕਾਰ ਤਾਈਂ ਖਾਤਰ ਕਰਕੇ ਮਾਨ ਵਧਾਯਾ ਜੀ
ਤੋਹਫੇ ਲਏ ਵਡਾ ਦਰਬਾਰ ਲਾਕੇ ਚੀਜ਼ਾਂ ਸਾਰੀਆਂ ਤਾਈਂ ਸਲਾਹਯਾ ਜੀ
ਏਹਿਸਾਨਜ਼ਵਾਦ ਸਰਕਾਰ ਦਾ ਮਹਾਰਾਜੇ ਮੂੰਹੋਂ ਆਖ ਕਈ ਵਾਰ ਸੁਨਾਯਾ ਜੀ
ਵਧੀ ਦੋਸਤੀ ਬਹੁਤ ਕਰਤਾਰ ਸਿੰਘਾ ਫਲ ਦੋਹਾਂ ਧਿਰਾਂ ਚੰਗਾ ਪਾਯਾ ਜੀ

ਵਕੀਲ ਨੂੰ ਮਹਾਰਾਜ ਨੇ ਆਪਣੀਆਂ ਫੌਜਾਂ ਦਿਖਲਾਨੀਆਂ

ਰਾਮ ਬਾਗ ਦੇ ਵਿਚ ਹੀ ਦਰਬਾਰ ਲਗਾ ਪਹਿਲਾਂ ਫੌਜਾਂ ਦੇ ਸਭ ਸਰਦਾਰ ਲੰਘੇ
ਜਿਗ੍ਹਾ ਕਲਗੀਆਂ ਤੋੜੇ ਇਨਾਮ ਕੈਂਠੇ ਵਾਲੇ ਸੁਗਾਤੀਆਂ ਕਰ ਸ਼ਿੰਗਾਰ ਲੰਘੇ
ਕਸੇ ਢਾਲ, ਬੰਦੂਕ, ਤਲਵਾਰ, ਤਰਕਸ਼ਜਿਗ੍ਹਾ ਪੇਤੀਆਂ ਪਹਿਣ ਹਥਯਾਰ ਲੰਘੇ
ਮੁਛਾਂ ਟੇਡੀਆਂ ਬੀਰ ਸ਼ਕੀਲ ਬਾਂਕੇ ਕਠੇ ਹੋ ਰੁਸਤਮ ਅਸਫੰਦਯਾਰ ਲੰਘੇ
ਜ਼ਰੀ ਜ਼ੇਵਰਾਂ ਦੇ ਨਾਲ ਮੜ੍ਹੇ ਹੋਏ ਜਗਮਗਾਟ ਦੇ ਕੇ ਚਮਕਾਰ ਲੰਘੇ
ਫੇਰ ਹਾਥੀਆਂ ਦੇ ਉਤੇ ਪਏ ਹੋਦੇ ਸੋਨੇ ਚਾਂਦੀਆਂ ਤੇ ਜ਼ਰੀਦਾਰ ਲੰਘੇ
ਪਿਛੇ ਬਘੀਆਂ, ਰਥਾਂ ਦਾ ਸ਼ਾਨ ਸੋਹਣਾ ਕਈ ਸੈਂਕੜੇ ਤੇ ਛਨਕਾਰ ਲੰਘੇ
ਸ਼ੇਰਾਂ ਵਾਂਗ ਉਤੇ ਬੈਠ ਤਾਜ਼ੀਆਂ ਦੇ ਫੇਰ ਰਜਮੰਟਾਂ ਕਈ ਅਸਵਾਰ ਲੰਘੇ
ਸਭ ਇਕ ਤੋਂ ਇਕ ਚੜ੍ਹਦਾ ਆਵੇ ਲੈਹ ਲੈਹ ਕਰਦੇ ਕਈ ਹਜ਼ਾਰ ਲੰਘੇ
ਤਾਜ਼ੀ ਤਾਜ਼ੇ ਜਵਾਨ ਸਜੀਲੇ ਸੋਹਣੇ ਇਕ ਕਦਮ ਤੇ ਸਾਫ ਰਫਤਾਰ ਲੰਘੇ
ਫੇਰ ਪਲਟਨਾਂ ਦੀ ਜਦੋਂ ਆਈ ਵਾਰੀ ਵਾਜੇ ਫਰਾਂਸੀਸੀ ਧੁਨਕਾਰ ਲੰਘੇ
ਸੂਰਬੀਰ ਛਕੇ ਬੀਰ ਰਸ ਆਦਿਕ ਇਕੋ ਕਦ ਤੇ ਤਯਾਰ ਬਰਤਯਾਰ ਲੰਘੇ
ਬਾਂਕੇ ਦਾੜ੍ਹੇ ਮੁਛਹਿਰਿਆਂ ਤਾ ਦਿਤੇ ਮਸਤ ਸ਼ੇਰ ਭਰੇ ਬਲਵਾਰ ਲੰਘੇ
ਸਿਰਾਂ ਉਤੇ ਦੋਹਰੇ ਦਸਤਾਰੇ ਸਜੇ ਜ਼ਰੀਦਾਰ ਵਰਦੀ ਇਕ ਤਾਰ ਲੰਘੇ
*ਸਲੋ ਮਾਰਚ ਦੇ ਕਦਮ ਤੇ ਸਭ ਲੰਘੇ ਸਿਖੇ ਹੋਏ ਨੁਵੈਦ ਹੁਸ਼ਿਆਰ ਲੰਘੇ
ਪਿਛੋਂ ਤੋਪਖਾਨੇ ਤੋਪਾਂ ਭਾਰੀਆਂ ਦੇ ਨਾਲ ਕਾਇਦੇ ਬਨ ਕਤਾਰ ਲੰਘੇ

*ਸਹਿਜੇ ਕਦਮ ਮਿਲਾਕੇ ਚਲਣਾ।

ਕੋਹਕਬਾਨ, ਜੰਬੂਰੇ ਤੇ ਹਹਿਕਲੇ ਜੀ ਛੋਟੀ ਤੋਪਾਂ ਸਣੇ ਬੇਸ਼ੁਮਾਰ ਲੰਘੇ
ਪਿਛੋਂ ਫੇਰ ਘੁੜਨੈਲੀ ਤੋਪਖਾਨੇ ਦਬੜ ਦਵੜ ਕਰਦੇ ਇਕਸਾਰ ਲੰਘੇ
ਏਸੇ ਤਰ੍ਹਾਂ ਸਾਰਾ ਦਿਨ ਬੀਤ ਗਿਆ ਦਲ ਖਾਲਸਾ ਅਪਰ ਅਪਾਰ ਲੰਘੇ
ਸਾਹਿਬ ਵੇਖਕੇ ਬਹੁਤ ਹੈਰਾਨ ਹੋਯਾ ਸਜ ਧਜ ਦੇ ਕੇ ਬਿਸਯਾਰ ਲੰਘੇ
ਵੇਖ ਸਿੰਘਾਂ ਦੀ ਸ਼ਾਨ ਕਰਤਾਰ ਸਿੰਘਾ ਕਈ ਦਿਲ ਤੇ ਸੋਚ ਵਿਚਾਰ ਲੰਘੇ

ਸਰਕਾਰੀ ਵਕੀਲ ਨੂੰ ਰੁਖਸਤ ਕਰਨਾ

ਕਈ ਦਿਨ ਵਕੀਲ ਨੂੰ ਰਖ ਕਰਕੇ ਖਾਤਰ ਓਸ ਦੀ ਖੂਬ ਕਰਾਈ ਚੰਗੀ
ਨਕਦ ਪੰਜ ਹਜ਼ਾਰ ਪੰਜ ਸੌ ਬੁਕਤੀ ਕਿਸ਼ਤੀ ਦੋ ਸੌ ਮੇਵਾ ਮਠਿਆਈ ਚੰਗੀ
ਖਾਤਰ ਨਾਲ ਵਕੀਲ ਨੂੰ ਤੋਰਿਆ ਜੀ ਏਹ ਦੇ ਕੇ ਪ੍ਰੀਤ ਵਧਾਈ ਚੰਗੀ
ਵੈਡ ਸਾਹਿਬ ਨੇ ਜਾ ਕਰਤਾਰ ਸਿੰਘਾ ਥਾਂ ਥਾਂ ਕੀਤੀ ਵਡਿਆਈ ਚੰਗੀ

ਸੈਦ ਆਹਮਦ ਨੇ ਫ਼ੇਰ ਫਸਾਦ ਖੜਾ ਕਰਨਾ

ਠਾਰਾਂ ਸੌ ਪਚਾਸੀਏ ਸਾਲ ਅੰਦਰ ਖਬਰ ਬੁਰੀ ਪਿਸ਼ੋਰ ਤੋਂ ਫੇਰ ਆਈ
ਸੈਦ ਅਹਿਮਦ ਸ਼ਰਾਰਤੀ ਕਰ ਕਠੇ ਗਰਦੀ ਪਰੇ ਪਿਸ਼ੌਰ ਤੋਂ ਹੈ ਪਾਈ
ਅਜ ਕਲ ਪਿਸ਼ੌਰ ਤੇ ਕਰੇ ਧਾਵੇ ਗਾਜ਼ੀ ਬਹੁਤ ਕਠੇ ਹੋਏ ਦੀਨ ਭਾਈ
ਕਿਲੇ ਕਾਦੇ ਖਾਂ ਤੇ ਕਰ ਲਿਆ ਕਬਜ਼ਾ ਹੈ ਮਲਨੀ ਹੁਣ ਪਿਸ਼ੌਰ ਚਾਹੀ
ਏਹ ਸੁਣ ਸਰਕਾਰ ਨੇ ਖਾ ਗੁਸਾ ਸ਼ੇਰ ਸਿੰਘ ਤਾਈਂ ਕਹਿਆ ਕਰੋ ਧਾਈ
ਵੈਂਤੂਰਾ, ਅਲਾਰਡ ਫਰਾਂਸੀਸੀ ਚੜੇ ਤੋਪਖਾਨੇ ਲੈ ਕੇ ਫੌਜ ਸ਼ਾਹੀ
ਲੰਮੇ ਕੂਚ ਕਰ ਅਟਕ ਤੋਂ ਪਾਰ ਲੰਘੇ ਧੂੜਾਂ ਉੱਡ ਅਸਮਾਨ ਤੇ ਧੂੜ ਛਾਈ
ਪਾਰ ਕਰ ਮੁਕਾਮ ਕਰਤਾਰ ਸਿੰਘਾ ਖਬਰ ਸਾਰੀ ਪਿਸ਼ੌਰ ਦੀ ਸੁਣ ਪਾਈ

ਦੀਵਾਨ ਧਨਪਤ ਰਾਇ ਨੂੰ ਸਜ਼ਾ

ਕਬਜ਼ਾ ਹੈ ਪਿਸ਼ੌਰ ਸੁਲਤਾਨ ਦਾ ਈ ਨਹੀਂ ਸੈਦ ਅਹਿਮਦ ਫਤੇ ਪਾਈ ਹੈ ਜੀ
ਖਾਂ ਸੁਲਤਾਨ ਮੁਹੰਮਦ ਵਲ ਝਬਦੇ ਏਹ ਸ਼ਾਹਜ਼ਾਦੇ ਚਿਠੀ ਲਿਖਵਾਈ ਹੈ ਜੀ
ਟਕੇ ਭੇਜ ਸਰਕਾਰ ਦੇ ਪਾਸ ਸਾਡੇ ਹੋਈ ਦੇਰ ਨ ਕੋਡੀ ਪੁਚਾਈ ਹੈ ਜੀ
ਓਸ ਲਿਖਯਾ ਆਪਣਾ ਹਾਲ ਸਾਰਾ ਧਨਪਤ ਕੀਤੀ ਚਤਰਾਈ ਹੈ ਜੀ
ਮੈਥੋਂ ਲਿਆ ਪਿਸ਼ੌਰ ਦਾ ਖੋਹ ਕਬਜਾ ਮੇਰੀ ਆਬਰੂ ਏਸ ਗਵਾਈ ਹੈ ਜੀ

ਹੁਣ ਮੈਥੋਂ ਟਕੇ ਕਾਹਦੇ ਮੰਗਦੇ ਹੋ ਜਦ ਸੂਬੇਦਾਰੀ ਹੀ ਖੁਹਾਈ ਹੈ ਜੀ
ਏਹ ਸੁਣ ਸ਼ਾਹਜ਼ਾਦੇ ਦੀਵਾਨ ਤਾਈਂ ਓਥੋਂ ਸਦਕੇ ਸਜ਼ਾ ਦਿਵਾਈ ਹੈ ਜੀ
ਕੈਦ ਕਰ ਲਾਹੌਰ ਕਰਤਾਰ ਸਿੰਘਾ ਓਹਦੀ ਸਭ ਰਪੋਟ ਸੁਣਾਈ ਹੈ ਜੀ

ਜਨਰਲ ਵੈਂਤੂਰੇ ਸਾਹਿਬ ਨੇ ਪਿਸ਼ੌਰ ਜਾਣਾ

ਓਸ ਵਕਤ ਸ਼ਾਹਜ਼ਾਦੇ ਨੇ ਵਨਤੂਰਾ, ਫੌਜ ਤੋਪਖਾਨਾ ਦੇ ਚੜ੍ਹਾਯਾ ਜੀ
ਓਸ ਜਾ ਪਿਸ਼ੌਰ ਸੁਲਤਾਨ ਖਾਂ ਨੂੰ ਸੂਬੇਦਾਰੀ ਤੇ ਵੇਰ ਠਹਿਰਾਯਾ ਜੀ
ਦੌਰਾ ਕਰਕੇ ਨਾਲ ਫਸਾਦੀਆਂ ਦਾ ਰੌਲਾ ਖੈਬਰੋਂ ਪਾਰ ਟਪਾਯਾ ਜੀ
ਟਕੇ ਸੂਬੇ ਤੋਂ ਸਭ ਵਸੂਲ ਕੀਤੇ ਅਮਨ ਦੇਸ ਦੇ ਵਿਚ ਕਰਾਯਾ ਜੀ
ਟਬਰ ਯਾਰ ਮੁਹੰਮਦ ਦਾ ਕੈਦ ਕੀਤਾ ਲੇਲੀ ਘੋੜੀ ਲਈ ਪੁਛ ਛੁਡਾਯਾ ਜੀ
ਜਾਮਨ ਹੋ ਸੁਲਤਾਨ ਮੁਹੰਮਦ ਖਾਂ ਨੇ ਉਸ ਕੋੜਮੇਂ ਤਈਂ ਪੁਛਾਯਾ ਜੀ
ਪਤਾ ਘੋੜੀ ਦਾ ਦਿਆਂਗੇ ਲਾ ਅਸੀਂ ਓਹਨਾਂ ਡਰਦਿਆਂ ਏਹ ਸੁਨਾਯਾ ਜੀ
ਸਭੇ ਮੇਟ ਫਸਾਦ ਕਰਤਾਰ ਸਿੰਘਾ ਸਾਹਿਬ ਪਰਤ ਲਾਹੌਰ ਨੂੰ ਆਯਾ ਜੀ

ਮਹਾਰਾਜੇ ਦੀ ਹੋਰ ਸ਼ਾਦੀ

ਸੰਸਾਰ ਚੰਦ ਰਾਜੇ ਦੀਆਂ ਦੋ ਧੀਆਂ ਸੇਹਰੇ ਬੰਨ੍ਹ ਸਰਕਾਰ ਵਿਆਹੀਆਂ ਜੀ
ਸ਼ਕਲਵੰਦ ਬੜੀਆਂ ਕਿਸੇ ਕੋਲੋਂ ਸੁਨਕੇ*ਗਦਨ ਰਾਣੀ ਨੂੰ ਆਖ ਪੁਨਾਈਆਂ ਜੀ
ਧੂਮ ਧਾਮ ਦੇ ਨਾਲ ਕਰਾ ਸ਼ਾਦੀ ਵਿਚ ਰਾਣੀਆਂ ਲਿਆ ਮਿਲਾਈਆਂ ਜੀ
ਦਾਨ ਪੁੰਨ ਅਨੇਕ ਕਰਤਾਰ ਸਿੰਘਾ ਕਰ ਖੁਸ਼ੀਆਂ ਬਹੁਤ ਮਨਾਈਆਂ ਜੀ

ਸੈਦ ਅਹਿਮਦ ਜਹਾਦੀ ਨੇ ਫੇਰ ਫਸਾਦ ਕਰਨਾ ਤੇ ਯਾਰ ਮੁਹੰਮਦ ਪਿਸ਼ੌਰ ਵਾਲੇ ਦਾ ਮਰਨਾ

ਲੇਲੀ ਘੋੜੀ ਦਾ ਸ਼ੌਕ ਸਰਕਾਰ ਤਾਈਂ ਦਿਨੋਂ ਦਿਨ ਵਧ ਗਿਆ ਕਮਾਲ ਬੇਲੀ
ਛੇ ਮਾਹ ਗੁਜ਼ਰ ਸੁਲਤਾਨ ਖਾਂ ਨੇ ਭੇਜੀ ਘੜੀ ਨ ਕਰ ਖਿਆਲ ਬੇਲੀ

---

*ਏਹ ਰਾਜੇ ਸੰਸਾਰ ਚੰਦ ਦੀ ਦੂਸਰੀ ਰਾਣੀ ਸੀ ਤੇ ਦੋ ਧੀਆਂ ਏਸ ਦੀਆਂ ਬੜੀਆਂ ਸੁੰਦਰ ਸਨ, ਮਹਾਰਾਜੇ ਨੇ ਸੁਣਕੇ ਰਾਜਾ ਹੀਰਾ ਸਿੰਘ ਵਾਸਤੇ ਸਾਕ ਮੰਗਿਆ ਪਰ ਰਾਣੀ ਨੇ ਓਹਨੂੰ ਦੇਣਾ ਤਾਂ ਨ ਮਨਜ਼ੂਰ ਕੀਤਾ ਪਰ ਮਹਾਰਾਜ ਨੂੰ ਆਖ ਘਲਿਆ ਕਿ ਜੇ ਕਰ ਤੂੰ ਸਾਡੀ ਰਸਮ ਅਨੁਸਾਰ ਵਿਆਹੁਣੀਆਂ ਚਾਹੇ ਤਾਂ ਮੈਂ ਦੋਵੇਂ ਧੀਆਂ ਤੈਨੂੰ ਦੇਂਦੀ ਹਾਂ, ਪਰ ਮੇਰੇ ਬੇਟੇ ਜੋਧਬੀਰ ਚੰਦ ਨੂੰ ਓਸ ਦੇ ਬਾਪ ਦਾ ਰਾਜਗੀ ਪਦ ਦੇ ਦੇਵੇ ਤਾਂ ਪਹਿਲਾਂ ਸਰਕਾਰ ਚੁਪ ਕਰ ਰਹੀ ਫੇਰ ਓਹਨਾਂ ਦੀ ਸਿਫਤ ਸੁਣਕੇ ਸਭ ਗਲਾਂ ਮੰਨ ਵਿਆਹ ਆਂਦੀਆਂ ।

ਮਹਾਰਾਜ ਜਨਰਲ ਵੰਤੂਰੇ ਤਾਈਂ ਦਾਰਜ ਪਲਪਨਾਂ ਤੇ ਤੋਪਾਂ ਨਾਲ ਬੇਲੀ
ਠਾਰਾਂ ਸੌ ਛਿਆਸੀ ਨੂੰ ਜੇਠ ਅੰਦਰ ਸਾਹਿਬ ਕਾੜ੍ਹਿਆ ਹੋ ਉਤਾਲ ਬੇਲੀ
ਜਦੋਂ ਪਲਟਨਾਂ ਅਟਕੋਂ ਪਾਰ ਹੋਈਆਂ ਹੋਈ ਖਬਰ ਅਗੋਂ ਅਰਦਾਸ ਬੇਲੀ
ਸੈਦ ਅਹਿਮਦ ਤੇ ਯਾਰ ਮੁਹੰਮਦ ਖਾਂ ਆਪੋ ਵਿਚ ਫਟੇ ਕਿਸੇ ਚਾਲ ਬੇਲੀ
ਮਰਨ ਮਾਰਨ ਉੱਤੇ ਦੋਵੇਂ ਰੁਠ ਰਹੇ ਮਚ ਰਿਹਾ ਹੈ ਜੰਗ ਜਦਾਲ ਬੇਲੀ
ਇਕ ਕਿਲਾ ਓਧਾਨ ਤੇ ਦੂਆ ਪਪਨਾ ਖੋਹ ਲਏ ਜਹਾਦੀਆਂ ਹਾਲ ਬੇਲੀ
ਮੰਗੀ ਮਦਦ ਜਰਨੈਲ ਵਨਤੂਰੇ ਪਾਸੋਂ ਹੋ ਯਾਰ ਮੁਹੰਮਦ ਨਢਾਲ ਬੇਲੀ
ਆਖ ਭੇਜਿਆ ਸਾਹਿਬ ਨੇ ਦੇਹ ਪਹਿਲਾਂ ਘੋੜੀ ਆਪਣੀ ਕਿਤੋਂ ਨਕਾਲ ਬੇਲੀ
ਫੇਰ ਕਰਾਂਗੇ ਅਸੀਂ ਇਮਦਾਦ ਤੇਰੀ ਬੁਰਾ ਗਾਜ਼ੀਆਂ ਦਾ ਕਰ ਹਾਲ ਬੇਲੀ
ਨਾ ਸੀ ਉਸਨੇ ਅਜੇ ਜਵਾਬ ਦਿਤਾ, ਦਿਤਾ ਗਾਜ਼ੀਆਂ ਨੇ ਜ਼ੋਰ ਡਾਲ ਬੇਲੀ
ਉਹ ਜੰਗ ਦੇ ਵਿਚ ਸ਼ਹੀਦ ਹੋਯਾ ਰਹਤੇ ਵੈਰੀਆਂ ਦੇ ਤਾਈਂ ਗਾਲ ਬੇਲੀ
ਫਤੇ ਪਾ ਉਹਦੇ ਉੱਤੇ ਸੈਦ ਅਹਿਮਦ ਹੋਯਾ ਵਲ ਪਿਸ਼ੌਰ ਚੰਡਾਲ ਬੇਲੀ
ਸਾਰੀ ਖਬਰ ਵੰਤੂਰੇ ਨੂੰ ਹੋ ਗਈ ਓਸ ਰੋਕਿਆ ਕਦਮ ਉਠਾਲ ਬੇਲੀ
ਜੰਗ ਭੜਕਿਆ ਆਨ ਕਰਤਾਰ ਸਿੰਘਾ ਦੋਹਾਂ ਪਾਸਿਆਂ ਥੀਂ ਜ਼ੋਰ ਨਾਲ ਬੇਲੀ

ਸਦ ਅਹਿਮਦ ਨੇ ਨਠ ਜਾਣਾ ਤੇ ਵੰਤੂਰਾ ਸਾਹਿਬ ਨੇ ਘੋੜੀ ਲੈ ਆਉਣੀ

ਗਾਜ਼ੀ ਸਿਧੇ ਪਿਸ਼ੌਰ ਤੇ ਕੁਦ ਪਏ ਅਗੋ ਸਾਹਿਬ ਨੇ ਫੌਜ ਖਲ੍ਹਾਰ ਦਿਤੀ
ਦੋਹਾਂ ਪਾਸਿਆਂ ਤੋਂ ਘਮਸਾਨ ਪਿਆ ਉਤੇ ਲੋਥ ਤੇ ਲੋਥ ਖਿਲਾਰ ਦਿਤੀ
ਸਿਧੀ ਖਾਲਸਾਂ ਫੌਜ ਕਵੈਦ ਹੈਸੀ ਤੇਜੀ ਗਾਜੀਆਂ ਦੀ ਸਾਰੀ ਟਾਰ ਦਿਤੀ
ਪਹਿਲਾਂ ਵਾਲੀਆਂ ਮਾਰ ਜਹਾਦੀਆਂ ਦੀ ਚੜ੍ਹੀ ਸਾਰੀ ਖੁਮਾਰ ਉਤਾਰ ਦਿਤੀ
ਜਦੋਂ ਗਲ ਪੈ ਗਏ ਮੁੜ ਧੂਹ ਤੇਗਾਂ ਫੌਜ ਅਹਿਮਦ ਦੀ ਕਰ ਸਥਾਰ ਦਿਤੀ
ਭਾਵੇਂ ਜ਼ੋਰ ਜਹਾਦੀਆਂ ਬਹੁਤ ਲਾਯਾ ਸਿੰਘਾਂ ਮਾਰ ਕੇ ਚੰਡ ਉਭਾਰ ਦਿਤੀ
ਅੰਤ ਭਜ ਪਹਾੜਾਂ ਦ ਵਿਚ ਵੜੇ ਤੇਗਾਂ ਮਾਰ ਕੇ ਖਾਲਸੇ ਹਾਰ ਦਿਤੀ
ਥਾਂ ਪੰਜ ਕੁ ਸੋ ਪਠਾਨ ਰਿਹਾ ਮਿਟੀ ਖਾਲਸੇ ਨੇ ਫੜ ਗਾਰ ਦਿਤੀ
ਫਤੇ ਪਾਕੇ ਸਾਹਿਬ ਪਿਸ਼ੌਰ ਵੜਿਆ ਧੀਰਜ ਸਭ ਨੂੰ ਹੋ ਗਮਖਾਰ ਦਿਤੀ
ਘੜੀ ਲੈ ਸੁਲਤਾਨ ਮੁਹੰਮਦ ਆਯਾ ਓਹਨੂੰ ਸਾਹਿਬ ਸ਼ਾਬਾਸ਼ ਹਜ਼ਾਰ ਦਿਤੀ

ਸੂਬੇਦਾਰੀ ਮੁੜ ਓਸੇ ਨੂੰ ਸੌਂਪ ਕਰਕੇ ਮੋੜ ਪਿਛਾਂ ਨੂੰ ਝਟ ਮੁਹਾਰ ਦਿਤੀ
ਓਹ ਪਰੀ ਵਰਗੀ ਘੋੜੀ ਬਹੁਤ ਸੋਹਣੀ ਮਹਾਰਾਜ ਦੀ ਨਜ਼ਰ ਗੁਜ਼ਾਰ ਦਿਤੀ
ਖੁਸ਼ੀ ਹੋਈ ਸਰਕਾਰ ਨ ਹਦ ਰਹੀ ਸਾਹਿਬ ਤਾਂਈਂ ਜਾਗੀਰ ਬਿਸਯਾਰ ਦਿਤੀ
ਉਤੇ *ਘੋੜੀ ਦੇ ਚੜ ਕਰਤਾਰ ਸਿੰਘਾਂ ਖੈਰ ਇਤ ਕਈ ਹਜ਼ਾਰ ਦਿਤੀ

### ਸੈਦ ਅਹਿਮਦ ਦਾ ਪਿਸ਼ੌਰ ਉਤੇ ਤੀਸਰਾ ਹਲਾ

ਫੌਜ ਖਾਲਸਾ ਆ ਲਾਹੌਰ ਪਹੁੰਚੀ ਸੈਦ ਅਹਿਮਦ ਕੁਪਤ ਖਲਾਰਿਆ ਜੀ
ਕਠਾ ਕਰ ਮੁਲਖਈਆ ਬਹੁਤ ਸਾਰਾ ਹਲਾ ਕਰ ਪਿਸ਼ੌਰ ਜਾ ਮਾਰਿਆ ਜੀ
ਲੜਿਆ ਪੈਹਲਾਂ ਸੁਲਤਾਨ ਮੁਹੰਮਦਖਾਂ ਭੀ ਅੰਤ ਓਸ ਸ਼ੈਤਾਨ ਤੋਂ ਹਾਰਿਆਜੀ
ਮੰਨੀ ਉਸਦੀ ਈਨ ਕਰਤਾਰ ਸਿੰਘਾ ਪਰ ਭੇਦ ਲਾਹੌਰ ਗੁਜਾਰਿਆ ਜੀ

### ਸੈਦ ਅਹਿਮਦ ਨੇ ਸਿੰਘਾਂ ਤੋਂ ਬਾਕੀ ਦੇਸ ਛਡਾਉਨ ਵਾਸਤੇ ਆਉਣਾ

ਸੈਦ ਅਹਿਮਦ ਪਿਸ਼ੌਰ ਨੂੰ ਕਰ ਕਾਬੂ ਹੋ ਤਯਾਰ ਮੁੜ ਜੋਰ ਜਤਾਉਨ ਆਯਾ
ਕਠਾ ਦੇਸ ਜ਼ਹਾਦ ਤੇ ਕਰ ਲਿਆ ਦਲ ਗਾਜੀਆਂ ਧੂੜ ਧਮਾਉਨ ਆਯਾ
ਤੋਪਾਂ ਰਹਿਕਲੇ ਲੈ ਸਾਮਾਨ ਜੰਗੀ ਝੰਡਾ ਦੀਨ ਇਸਲਾਮ ਝੁਲਾਉਨ ਆਯਾ
ਦਲ ਲੈ ਪਠਾਨਾਂ ਦਾ ਨਾਲ ਭਾਰਾ ਹਿੰਦ ਧਰਮ ਦੇ ਤਾਈਂ ਰੁੜ੍ਹਾਉਨ ਆਯਾ
ਗਾਜੀ ਹੋਏ ਜਹਾਦ ਤੇ ਢੇਰ ਕਠੇ ਜੋਰ ਬਦਲਾਂ ਦਾ ਜਿਵੇਂ ਸਾਉਨ ਆਯਾ
ਮਜ਼ਹਰਅਲੀ ਸਨੇ ਇਸਮਾਈਲ ਭੀ ਜੀ ਕਢ ਮਸਲੇ ਖੂਬ ਸੁਨਾਉਨ ਆਯਾ
ਠਾਂਰਾਂ ਸੈ ਸਤਾਸੀ ਵਿਸਾਖ ਅੰਦਰ ਲਸ਼ਕਰ ਹੋ ਕਠਾ ਜੰਗ ਪਾਉਨ ਆਯਾ
ਚੜ ਪਏ ਪਿਸ਼ੌਰ ਤੋਂ ਮਾਰ ਧੌਂਸੇ ਮੋਹਰੀ ਸੈਦਅਹਿਮਦ ਹੋ ਲੜਾਉਨ ਆਯਾ
ਆਪ ਏਂਨੂਕੇ ਬਾਨੂੰਨੂ ਬਹੁਤ ਪਕੇ ਨਾਲ ਸਿੰਘਾ ਦੇ ਜ਼ੋਰ ਅਜ਼ਮਾਉਨ ਆਯਾ
ਆਯਾਖੂੰਬ ਠੁਪਾਉਨ ਕਰਤਾਰ ਸਿੰਘਾ ਧਰਤ ਖੂਨ ਦੇਨਾਲ ਨੁਲ੍ਹਾਉਨ ਆਯਾ

### ਸਰਕਾਰ ਖਾਲਸੇ ਦੀ ਫੌਜ ਦੀ ਚੜਾਈ

ਏਧਰ ਏਹ ਪਿਸ਼ੌਰ ਤੋਂ [illegible] ਤੁਰੇ ਓਧਰ ਖਬਰਾਂ ਸੂਹੇ ਪੁਚਾਨ ਚਲੇ
ਸਾਰਾ ਹਾਲ ਮਹਾਰਾਜ ਨੂੰ ਦਸਿਆ ਆ ਬੇਸ਼ੁਮਾਰ ਆਉਂਦੇ ਨੇ ਪਠਾਨ ਚਲੇ

---

*ਕਿਸੇ ਨੇ ਲਿਖਿਆ ਹੈ ਕਿ ਇਹ ਭੀ ਘੋੜਾ ਹੀ ਸੀ ਘੋੜੀ ਨਹੀ ਸੀ ਗੁਰੂ ਜਾਣੇ ਕੇਹੜੀ ਗੱਲ ਸਚ ਹੈ।

ਓਸੇ ਵਕਤ ਹੋਯਾ ਹੁਕਮ ਖਾਲਸੇ ਨੂੰ ਝਟਾ ਪਟ ਹੋ ਤਿਆਰ ਸਮਾਨ ਚਲੇ
ਹਰੀ ਸਿੰਘ ਜਰਨੈਲ ਅਲਾਰਡ ਸਾਹਿਬ ਤੁਰਤ ਗਾਜ਼ੀਆਂ ਤਾਂਈਂ ਦਬਾਨ ਚਲੇ
ਫੌਜ ਵੀਹ ਹਜਾਰ ਤੇ ਤੋਪਖਾਨੇ ਹੋ ਤਯਾਰ ਬਰਤਯਾਰ ਜਵਾਨ ਚਲੇ
ਚਲੇ ਨਾਲ ਦੀਵਾਨ ਸਰਦਾਰ ਕਈ ਹਰੀ ਸਿੰਘ ਦੀ ਹੇਠ ਕਮਾਨ ਚਲੇ
ਹਰੀ ਸਿੰਘ ਮੋਹਰੀ ਦਲ ਖਾਲਸੇ ਦਾ ਪਿਛੇ ਸਭ ਜੋਧੇ ਬਲਵਾਨ ਚਲੇ
ਚਲੇ ਹੋ ਤਯਾਰ ਕਰਤਾਰ ਸਿੰਘਾ ਸੈਦ ਅਹਿਮਦ ਦਾ ਬੇੜਾ ਰੁੜ੍ਹਾਨ ਚਲੇ

ਦੋਹਾਂ ਦਲਾਂ ਦਾ ਟਾਕਰਾ

ਏਧਰ ਸਿੰਘ ਅਟਕੋਂ ਪਾਰ ਜਾ ਪੁਜੇ ਓਧਰ ਗਾਜੀ ਭੀ ਲੰਡਿਓਂ ਪਾਰ ਆਏ
ਸਿੰਘ ਵੀਹ ਹਜਾਰ ਸੀ ਗੇਣਤੀ ਦੇ ਗਾਜੀ ਚੜ ਸਠ ਸਤਰ ਹਜਾਰ ਆਏ
ਸਾਰੀ ਖਬਰ ਹੋਈ ਹਰੀ ਸਿੰਘ ਤਾਂਈ ਲੰਡੇ ਪਾਰ ਵੈਰੀ ਬੇਸ਼ੁਮਾਰ ਆਏ
ਏਸ ਚਤਰ ਸਰਦਾਰ ਨੇ ਵਕਤ ਉਸੇ ਸੋਚੀ ਸੋਚ ਏਹ ਵਿਚ ਵਿਚਾਰ ਆਏ
ਨੀਵੀਂ ਥਾਈਂ ਸਭ ਫੌਜ ਉਤਾਰ ਦਿਤੀ ਚੁਪ ਚਾਪ ਥਾਂ ਥਾਂ ਬਠਾਰ ਆਏ
ਬੀੜ ਤੋਪਖਾਨੇ ਸਿਧੇ ਕਰ ਛਡੇ ਗੋਲਾ ਦਾਗਨਾ ਨਾ ਬਿਨਾਂ ਸਾਰ ਆਏ
ਥੋੜੀ ਫੌਜ ਅਗਾਂ ਵਧਾ ਕਰਕੇ ਕੀਤੀ ਖੜੀ ਚਾ ਵਿਚ ਕਤਾਰ ਆਏ
ਪਾਰੋਂ ਗਾਜ਼ੀਆਂ ਨੇ ਡਿਠੀ ਫੌਜ ਥੋੜੀ ਓਸੇ ਵਕਤ ਓਹ ਵਿਚ ਹੰਕਾਰ ਆਏ
ਵਿਚ ਬੇੜੀਆਂ ਬੈਠਕੇ ਠਿਲ ਪਏ ਐਲੀ ਐਲੀ ਦੇ ਨਾਹਰ ਪੁਕਾਰ ਆਏ
ਅਗੇ ਬੇੜਿਆਂ ਦੇ ਵਿਚ ਤੋਪਖਾਨਾ ਪਿਛੋਂ ਠਿਲ ਪਏ ਬਿਨਾਂ ਵਾਰ ਆਏ
ਸਿੰਘ ਪਏ ਕਾਹਲੇ ਅਗੋਂ ਰੋਕਣੇ ਨੂੰ ਮਤਾਂ ਪਾਉਨ ਘਮਸਾਨ ਉਰਾਰ ਆਏ
ਰੋਕੀ ਰਖੇ ਸਰਦਾਰ ਨੇ ਵੇਖ ਵੇਲਾ ਰੌਲੇ ਉਨਾਂ ਦੇ ਘਤ ਗੁਬਾਰ ਆਏ
ਏਧਰ ਟਾਵੀਂ ਟਾਵੀਂ ਗੋਲੀ ਪਈ ਚਲੇ ਓਹ ਵੇਖ ਏਹ ਹੌਂਸਲੇ ਧਾਰ ਆਏ
ਹੈ ਬਹੁਤ ਥੋੜੀ ਫੌਜ ਖਾਲਸੇ ਦੀ ਬੈਠ ਬੇੜਿਆਂ ਵਿਚ ਲਲਕਾਰ ਆਏ
ਅੰਨੇ ਵਾਹ ਜਾਂ ਕਈ ਹਜ਼ਾਰ ਗਾਜ਼ੀ ਜਦੋਂ ਐਨ ਦਰਿਯਾ ਵਿਚਕਾਰ ਆਏ
ਪੈਦਲ ਫੌਜ ਅਗੋਂ ਝਟ ਕਰ ਲਾਂਭੇ ਤੋਪਾਂ ਛਡੀਆਂ ਹਠ ਜਾਂ ਮਾਰ ਆਏ
ਮੀਂਹ ਵਾਂਗ ਗੋਲਾ ਫੇਰ ਵਰਨ ਲਗਾ ਗਾਜ਼ੀ ਹੋਏ ਮੂੜ ਬਹੁਤ ਲਾਚਾਰ ਆਏ
ਲਾਂਭੋਂ ਵਾਲੀਆਂ ਮਾਰ ਕਰਤਾਰ ਸਿੰਘਾ ਘੇਰੇ ਵਿਚ ਵੈਰੀ ਇਕੋ ਵਾਰ ਆਏ

ਗਾਜ਼ੀਆਂ ਨੇ ਲੰਡੇ ਦਰਿਯਾ ਵਿਚ ਡੁਬਣਾ

ਮੀਂਹ ਵਾਂਗ ਲਾਈ ਝੜੀ ਤੋਪਖਾਨੇ ਗਾਜ਼ੀ ਗਏ ਸਾਰੇ ਘਬਰਾ ਬੇਲੀ
ਵਧੇ ਆਉਂਦੇ ਸੀ ਮਾਰੋ ਮਾਰ ਕਰਦੇ ਫੇਰ ਭਜਨੇ ਦੀ ਪਈ ਆ ਬੇਲੀ
ਹੋਯਾ ਭਜਨਾ ਫੇਰ ਮੁਹਾਲ ਡਾਢਾ ਤੋਪਾਂ ਦਿਤੀਆਂ ਸੁਧਾਂ ਭੁਲਾ ਬੇਲੀ
ਬੇੜੇ ਸਣੇ ਸਵਾਰੀਆਂ ਹੋਏ ਮੂਧੇ ਰੋੜ੍ਹ ਲੈ ਗਿਆ ਦਰਿਯਾ ਬੇਲੀ
ਗੋਲੇ ਪਾਟਵੇਂ ਰਖਕੇ ਮਾਰਿਓ ਨੇ ਦਿਤੇ ਸਥਰਾਂ ਵਾਂਗ ਵਛਾ ਬੇਲੀ
ਮਾਰ ਵਾਲੀਆਂ ਪੈਬਲਾਂ ਭੁੰਨ ਸੁਟੇ ਗਜ਼ੀ ਉਨਾਂ ਦੀ ਪੇਸ਼ ਬੇ ਬਹਾ ਬੇਲੀ
ਨਾਲ ਖ਼ੂਨ ਦਰਿਯਾ ਦੇ ਪੈ ਗਿਆ ਕੌਣ ਮੌਤ ਤੋਂ ਲਏ ਬਚਾ ਬੇਲੀ
ਰੌਲਾ ਵਿਚ ਦਰਿਆ ਦੇ ਪੈ ਗਿਆ ਕੌਣ ਮੌਤ ਤੋਂ ਲਏ ਬਚਾ ਬੇਲੀ
ਭਾਵੇਂ ਜੋਰ ਲਾਯਾ ਪਾਰੋਂ ਸੈਦ ਅਹਿਮਦ ਗੋਲੇ ਗੋਲੀਆਂ ਰਿਹਾ ਬਰਸਾ ਬੇਲੀ
ਏਧਰ ਤੋਪਖਾਨੇ ਵਡੀ ਮਾਰ ਵਾਲੇ ਦੂਰ ਦੂਰ ਗੋਲੇ ਪੈਂਦੇ ਜਾ ਬੇਲੀ
ਨਾਲੇ ਹੌਸਲਾਂ ਕਰਕੇ ਹਰੀ ਸਿੰਘ ਨੇ ਤੋਪਾਂ ਕਢੀਆਂ ਅਗਾਂ ਵਧਾ ਬ
ਵੈਰੀਂ ਲੰਡਿਓਂ ਪਾਰ ਜੋ ਜਮਾਂ ਹੈ ਸੀ ਦਿਤੇ ਮਾਰ ਕੇ ਪੈਰ ਹਲਾ ਬੇਲੀ
ਹਾਲ ਸਾਥੀਆਂ ਦਾ ਮੰਦਾ ਵੇਖ ਕੇ ਜੀ ਖਿਸਕ ਗਏ ਕਈ ਜਾਨ ਛੁਡਾ ਬੇਲੀ
ਆਪੋ ਧਾਪ ਮੁਲਖਈਆਂ ਹੋ ਨਠ ਗਿਆ ਛੁਪੇ ਵਿਚ ਪਹਾੜਾਂ ਦੇ ਜਾ ਬੇਲੀ
ਪਿੰਡ ਅਗ ਲਗੀ ਕੁਤਾ ਰੂੜੀਆਂ ਤੇ ਸੈਦ ਅਹਿਮਦ ਦੀ ਇਹ ਅਵਾ ਬੇਲੀ
ਨਠ ਜਾ ਪਹਾੜਾਂ ਦੇ ਵਿਚ ਵੜਿਆ ਸਭ ਸਾਜ ਸਾਮਾਨ ਖੁਹਾ ਬੇਲੀ
ਸਿੰਘ ਕਰ ਹਲਾ ਮੁੜ ਪਾਰ ਹੋ ਕੇ ਸਤਿ ਸ੍ਰੀ ਅਕਾਲ ਗਜਾ ਬੇਲੀ
ਦੂਰ ਦੂਰ ਪਠਾਨ੍ਹਾਂ ਦਾ ਕਰ ਪਿਛਾ ਅਗੇ ਤੇਗ ਦੇ ਧਰ ਖਪਾ ਬੇਲੀ
ਅਗਾਂ ਲਾ ਕੇ ਪਿੰਡਾਂ ਦੇ ਪਿੰਡ ਫੂਕੇ ਦਿਤੀ ਦੇਸ ਨੂੰ ਬਹੁਤ ਸਜ਼ਾ ਬੇਲੀ
ਕਰਬਲਾਟ ਸਾਰੇ ਦੇਸ ਵਿਚ ਪਿਆ ਧਮਾ ਗਿਆ ਸਰਦਾਰ ਦਾ ਛਾ ਬੇਲੀ
ਹਰੀ ਸਿੰਘ ਦਾ ਤਾਂ ਫੇਰ ਨਾਮ ਲਿਆ ਸੁਤੇ ਉਠਦੇ ਲੋਕ ਬੜਾ ਬੇਲੀ
ਹੋਯਾ ਵਿਚ ਪਹਾੜਾਂ ਦੇ ਹਉਆ ਆਕੇ ਗਾਜ਼ੀ ਗਏ ਪੂਰਾ ਡਰ ਖਾ ਬੇਲੀ
ਆਪ ਜਾਨ ਬਚਾਕੇ ਨਠ ਗਿਆ ਓਹਨਾਂ ਜਾਹਿਲਾਂ ਤਾਈਂ ਮਰਵਾ ਬੇਲੀ
ਗਾਜ਼ੀ ਵੀਹ ਹਜ਼ਾਰ ਕਰੀਬ ਮਰਿਆ ਪਈ ਦੇਸ ਦੇ ਵਿਚ ਕਹਾ ਬੇਲੀ

ਫਤੇ ਪਾ ਹਰੀ ਸਿੰਘ ਪਿਛਾਂ ਮੁੜਿਆ ਅਮਨ ਦੇਸ ਦੇ ਵਿਚ ਠਹਿਰਾ ਬੇਲੀ
ਜਾ ਪਿਸ਼ੌਰ ਸੁਲਤਾਨ ਮੁਹੰਮਦ ਤਾਂਈਂ ਸੂਬੇਦਾਰੀ ਤੇ ਕਾਇਮ ਕਰਾ ਬੇਲੀ
ਮੁੜੇ ਪਿਛਾਂ ਆਏ ਜਦ ਰੌਲਪਿੰਡੀ ਸੈਦ ਅਹਿਮਦ ਕਠ ਬਨਾ ਬੇਲੀ
ਖੋਹੀ ਫੇਰ ਪਿਸ਼ੌਰ ਸੁਲਤਾਨ ਪਾਸੋਂ ਲਿਆ ਓਸ ਨੂੰ ਝਟ ਦਬਾ ਬੇਲੀ
ਏਸੇ ਤਰ੍ਹਾਂ ਲੜਾਈ ਭਿੜਾਈ ਅੰਦਰ ਸਾਰਾ ਸਾਲ ਹੀ ਏਹ ਲਘਾ ਬੇਲੀ
ਬੈਠਾ ਸਾਂਭ ਪਿਸ਼ੌਰ ਕਰਤਾਰ ਸਿੰਘਾ ਸੀਟੀ ਸੂਬੇ ਦੇ ਨਾਲ ਰਲਾ ਬੇਲੀ

ਸੂਬੇ ਸੁਲਤਾਨ ਖਾਂ ਦੀ ਬੇਈਮਾਨੀ

ਈਨ ਮੰਨ ਲਈ ਸੁਲਤਾਨ ਖਾਂ ਨੇ ਦਿਲੋਂ ਸੋਚਿਆ ਮੈਂ ਐਵੇਂ ਲੜਾਂ ਕਾਹਨੂੰ
ਜਿਸ ਦਾ ਜ਼ੋਰਪਿਆ ਉਸਤੇ ਨੀਉਂ ਤੁਰਿਆ ਐਵੇਂਆਪਣਾਜਾਨ ਕਰਾਂ ਕਾਹਨੂੰ
ਧਕੇ ਧੋੜੇ ਖਾਕੇ ਬੈਠ ਰਹਾਂਗਾਂ ਮੈਂ ਰਾਹ ਜਾਂਦੇ ਕੁਪਤ ਵਿਚ ਵੜਾਂ ਕਾਹਨੂੰ
ਲੜ ਲੜ ਪਈਆਂ ਮਰਨ ਦੋਵੇਂ ਧਿਰਾਂ ਮੈਂ ਰਾਹ ਜਾਂਦਾ ਵਿਚ ਅੜਾਂ ਕਾਹਨੂੰ
ਖਬਰੇ ਮੈਨੂੰ ਪਿਸ਼ੌਰ ਖੁਦਾ ਦੇ ਦੇ ਮੈਂ ਅਜ਼ਬ ਪੁਣਾ ਕਰ ਮਰਾਂ ਕਾਹਨੂੰ
ਲੜਨ ਦੋਹਾਂ ਨੂੰ ਦਿਆਂ ਕਰਤਾਰ ਸਿੰਘਲਾਂਭੇ ਰਹਾਂ ਤੇ ਪੈਰਵਿਚ ਧਰਾਂ ਕਾਹਨੂੰ

ਮਹਾਰਾਜ ਨੇ ਸਰਦਾਰ ਹਰੀ ਸਿੰਘ ਨੂੰ ਕਮਾਂਡਿੰਗਚੀਫ [ਸਾਰੀ ਜੰਗੀ ਫੌਜ ਦਾ ਵਡਾ ਅਫਸਰ] ਬਨਾਨਾ

ਹਰੀ ਸਿੰਘ ਆਯਾ ਫਤੇ ਪਾ ਭਾਰੀ ਮਹਾਰਾਜ ਨੂੰ ਹਾਰ ਸੁਨਾਯਾ ਬਹੁਤਾ
ਖੁਸ਼ੀ ਬਹੁਤ ਸ੍ਰਕਾਰ ਨੇ ਜ਼ਾਹਰ ਕੀਤੀਸਿੰਘ ਸਾਹਿਬ ਦਾ ਮਾਨ ਵਧਾਯਾ ਬਹੁਤਾ
ਦਿਤੀ ਖਾਸ ਜਾਗੀਰ ਤੇ ਵਡਾ ਔਹਦਾ ਉਚਾ ਸਭ ਤੋਂ ਕਦਰ ਕਰਾਯਾ ਬਹੁਤਾ
ਕਮਾਂਡਿੰਗਚੀਫਕਰਕੇਫੌਜ ਖਾਲਸੇ ਦਾ ਹਿੰਮਤ ਉਸਦੀਦਾਕਦਰ ਪਾਯਾ ਬਹੁਤਾ
ਏਸੇ ਤਰ੍ਹਾਂ ਹੀ ਹੋਰ ਸਰਦਾਰਾਂ ਤਾਂਈਂ ਦੇ ਅਨਾਮ ਸਰਕਾਰ ਸਲਾਹਿਯਾ ਬਹੁਤਾ
ਹਰੀ ਸਿੰਘ ਸਰਦਾਰ ਕਰਤਾਰ ਸਿੰਘਾ ਕਰ ਨਿਮਕ ਹਲਾਲ ਦਖਾਯਾ ਬਹੁਤਾ

ਸੈਦ ਅਹਿਮਦ ਉਤੇ ਸਰਕਾਰ ਖਾਲਸੇ ਦੀ ਚੜ੍ਹਾਈ

ਏਧਰ ਹੋਈ ਸਰਕਾਰ ਨੂੰ ਖਬਰ ਸਾਰੀ ਸੈਦ ਅਹਿਮਦ ਪਿਸ਼ੌਰ ਨੂੰ ਆ ਲਿਆ
ਈਨ ਮੰਨ ਲਈ ਸੁਲਤਾਨ ਖਾਂ ਨੇ ਅਗੇ ਓਸ ਦੇ ਸਿਰ ਝੁਕਾ ਲਿਆ
ਤਾਬੇ ਆਪਣੇ ਕਰ ਸੁਲਤਾਨ ਖਾਂ ਨੂੰ ਲੈਣਾ ਛਤੀ ਹਜ਼ਾਰ ਠਹਿਰਾ ਲਿਆ
ਧਰ ਆਪਣਾ ਨਾਮ ਖਲੀਫਾ ਲਿਆ ਸਿਕਾ ਅਹਿਮਦਸ਼ਾਹੀ ਚਲਾ ਲਿਆ

ਏਹ ਸੁਣ ਸਰਕਾਰ ਨੇ ਖਾ ਗੁਸਾ ਧਾਵਾ ਓਸ ਤੇ ਆਪ ਬੁਲਾ ਲਿਆ
ਏਹਨੂੰ ਫੜਕੇ ਸਤਿਆਨਾਸ ਕਰਨਾ ਦਿਲ ਆਪਣੇ ਪਕ ਪਕਾ ਲਿਆ
ਤ੍ਰੇਈ ਕਤਕ ਠਾਰਾਂ ਸੌ ਸਤਾਸੀਏ ਨੂੰ ਮਹਾਰਾਜ ਨੇ ਕਦਮ ਉਠਾ ਲਿਆ
ਝਟ ਪਟ ਜਾ ਅਟਕੋਂ ਪਾਰ ਹੋਏ ਭੇਦ ਸੈਦ ਅਹਿਮਦ ਸੁਣ ਪਾ ਲਿਆ
ਰਾਖੇ ਖੇਤ ਦੇ ਆਇਆਂ ਜਿਉਂ ਹਰਨ ਜਾਂਦੇ ਚਾਲਾ ਓਸਨੇ ਤਿਵੇਂ ਬਣਾ ਲਿਆ
ਨਾਮ ਸੁਣ ਸਰਕਾਰ ਦਾ ਨਠ ਗਿਆ ਝਾੜੀ ਜਾ ਕੇ ਸਿਰ ਛਪਾ ਲਿਆ
ਕਿਸੇ ਮੂਲ ਨਾ ਚੁਕਿਆ ਹਥ ਅਗੋਂ ਸਰਕਾਰ ਨੇ ਦੇਖ ਦਿਖਾ ਲਿਆ
ਆ ਗਏ ਲਾਹੌਰ ਕਰਤਾਰ ਸਿੰਘਾ ਗੁਸਾ ਦਿਲ ਹੀ ਦਿਲ ਸਮਾ ਲਿਆ

ਸੈਦ ਅਹਿਮਦ ਉਤੇ ਸਰਦਾਰ ਹਰੀ ਸਿੰਘ ਦੀ ਚੜ੍ਹਾਈ

ਦੋ ਮਾਹ ਨ ਗੁਜ਼ਰਨੇ ਪਾਏ ਅਜੇ ਓਸ ਫੇਰ ਫਸਾਦ ਉਠਾਇ ਭਾਈ
ਕਠ ਕਰ ਕੇ ਫੇਰ ਜਹਾਦੀਆਂ ਦਾ ਆ ਪਿਸ਼ੌਰ ਤੇ ਪੈਰ ਜਮਾਇ ਭਾਈ
ਖਬਰ ਹੋਈ ਸਰਕਾਰ ਨੂੰ ਆਨ ਸਾਰੀ ਵਟ ਬਹੁਤ ਹੀ ਦਿਲ ਨੇ ਖਾਇ ਭਾਈ
ਇਹ ਸ਼ੈਤਾਨ ਨ ਕਰਨ ਅਰਾਮ ਦੇਂਦਾ ਵਿਚ ਜੰਗ ਨ ਸਾਮ੍ਹਣੇ ਆਇ ਭਾਈ
ਅੰਤ ਹਰੀ ਸਿੰਘ ਦੇ ਤਾਈਂ ਹੁਕਮ ਹੋਯਾ ਖਬਰ ਲਵੇ ਸ਼ੈਤਾਨ ਦੀ ਜਾਇ ਭਾਈ
ਕਰੋ ਜਾ ਕੇ ਨਾਮ ਸ਼ਰਾਰਤੀ ਦਾ ਦਿਓ ਸਭ ਫਸਾਦ ਮਿਟਾਇ ਭਾਈ
ਹਰੀ ਸਿੰਘ ਸਰਦਾਰ ਤਯਾਰ ਹੋਯਾ ਜੰਗੀ ਸਾਜ ਸਾਮਾਨ ਸਜਾਇ ਭਾਈ
ਕਿਲੇ ਅਟਕ ਦੇ ਵਿਚ ਜਾ ਲਾਏ ਡੇਰੇ ਦਾਨਸ਼ਮੰਦ ਇਹ ਅਕਲ ਦੁੜਾਇ ਭਾਈ
ਗਸ਼ਤੀ ਫੌਜ ਛਡੀ ਵਿਚ ਦੇਸ ਸਾਰੇ ਫੜ ਚੋਣਵੇਂ ਖਾਨ ਮੰਗਾਇ ਭਾਈ
ਫੜ ਆਂਦਾ ਮੁਲਾਣਿਆਂ, ਕਾਜ਼ੀਆਂ ਨੂੰ ਪਹਿਲਾਂ ਬਹੁਤ ਸਾਰੇ ਦਬਕਾਇ ਭਾਈ
ਜ਼ਰਾ ਤੰਗ ਕੀਤਾ ਓਹਨਾਂ ਸਾਰਿਆਂ ਨੂੰ ਦੁਖ ਦੇਕੇ ਦੁਖੀ ਕਰਾਇ ਭਾਈ
ਫੇਰ ਆਖਿਆ ਛਡਦੇ ਤਾਂ ਅਸੀਂ ਕਸਮਾਂ ਖਾਓ ਕੁਰਾਨ ਉਠਾਇ ਭਾਈ
ਸੈਦ ਅਹਿਮਦ *ਵਹਾਬੀ ਮਜ਼ਬ ਰਖੇ ਦਿਹੋ ਓਸਨੂੰ ਫਤਵਾ ਲਾਇ ਭਾਈ
ਪਿੰਡਾਂ ਵਿਚ ਸਾਰੇ ਮਸ਼ਹੂਰ ਕਰੋ ਮੁਸਲਮਾਨਾਂ ਨੂੰ ਏਹ ਸੁਨਾਇ ਭਾਈ
ਏਹ ਪੀਰ ਪੈਗੰਬਰ ਨ ਮੰਨਦਾ ਏ ਨ ਨਮਾਜ਼ ਰੋਜ਼ਾ ਦਿਹ ਰਖਾਇ ਭਾਈ

*ਜੇਹੜੇ ਪੈਗੰਬਰਾਂ ਨੂੰ ਨਹੀਂ ਮੰਨਦੇ ਓਹ ਵਹਾਬੀ ਮੁਸਲਮਾਨ ਅਖਵਾਂਦੇ ਹਨ।

ਉਹਨਾਂ ਮਾਰੀ ਦਿਆਂ ਏਹੋ ਮੰਨ ਲਿਆ ਪਿੰਡਾਂਵਿਚ ਰੌਲਾ ਦਿਤਾ ਪਾਇ ਭਾਈ
ਝਟ ਪਟ ਸਾਰਾ ਦੇਸ ਉਲਟ ਪਿਆ ਜ਼ਾਲਮ ਲੋਕ ਭੂਏ ਹੋ ਆਇ ਭਾਈ
ਸੈਦ ਅਹਿਮਦ ਦੀ ਜਾਨ ਦੇ ਹੋਏ ਵੈਰੀ ਮਾਰ ਦੇਣ ਨੂੰ ਹੁਮ ਹੁਮਾਇ ਭਾਈ
ਚੜ੍ਹ ਏਧਰੋਂ ਪਏ ਸਰਦਾਰ ਹੋਰੀ ਰਣਜੀਤ ਨੂੰ ਚੋਟ ਲਗਾਇ ਭਾਈ
ਸਾਥੀ ਓਸਦੇ ਛਡਕੇ ਨਠ ਗਏ ਹੋ ਹੈਰਾਨ ਉਹ ਬਹੁਤ ਪਛਤਾਇ ਭਾਈ
ਛਡ ਗਿਆ ਪਿਸ਼ੌਰ ਕਰਤਾਰ ਸਿੰਘਾ ਏਸ ਘੇਰਿਓਂ ਜਾਨ ਬਚਾਇ ਭਾਈ

ਸੈਦ ਅਹਿਮਦ ਨੇ ਮੁਜ਼ੱਫਰਾਬਾਦ ਦੇ ਪਹਾੜਾਂ ਵਿਚ ਜਾ ਕੇ ਰੌਲਾ ਪਾਣਾ

ਜੰਮੇ ਪੈਰ ਨ ਜਦੋਂ ਪਿਸ਼ੌਰ ਉਤੇ ਏਥੋਂ ਆਪਣੇ ਪੈਰ ਖਿਸਕਾ ਗਿਆ
ਓਹ ਮੁਜ਼ੱਫਰਾਬਾਦ ਨੂੰ ਚਲਾ ਗਿਆ ਓਥੇ ਫਬ ਮੁੜ ਉਸਦਾ ਆ ਗਿਆ
ਓਹ ਲੋਕ ਜਹਾਦ ਤੇ ਖੜੇ ਕੀਤੇ ਸਾਰਾ ਦੇਸ ਫੰਦੇ ਵਿਚ ਆ ਗਿਆ
ਲੁਟ ਮਾਰ ਮਚਾਈ ਕਰਤਾਰ ਸਿੰਘਾ ਰੌਲਾ ਦੇਸ ਹਜ਼ਾਰੇ ਤੇ ਛਾ ਗਿਆ

ਸੈਦ ਅਹਿਮਦ ਦਾ ਅਖੀਰੀ ਫੈਸਲਾ

ਖਬਰ ਹੋਈ ਲਾਹੌਰ ਦਰਬਾਰ ਅੰਦਰ ਰੌਲਾ ਫੇਰ ਸ਼ਰਾਰਤੀ ਪਾਯਾ ਜਾ
ਸ਼ੇਰ ਸਿੰਘ ਸ਼ਾਹਜ਼ਾਦਾ, ਅਲਾਰਡ ਸਾਹਿਬ ਕੂਚ ਇਨ੍ਹਾਂ ਨੇ ਝਟ ਬੁਲਾਯਾ ਜਾ
ਚਾਰ ਪਲਟਨਾਂ ਤੇ ਕੁਝ ਤੋਪਖਾਨੇ ਡਬਲ ਕੂਚ ਕਰ ਪੰਧ ਮੁਕਾਯਾ ਜਾ
ਅਜੇ ਅਟਕੋਂ ਪਾਰ ਓਹ ਆਯਾ ਸੀ ਸੂਹ ਲੈ ਕੇ ਝਟ ਦਬਾਯਾ ਜਾ
ਪਾਸ ਓਸਦੇ ਕੋਈ ਸਾਮਾਨ ਨਹੀਂ ਫੌਜ ਖਾਲਸੇ ਘੇਰਾ ਜਮਾਯਾ ਜਾ
ਓਹਭੀ ਮਰਨ ਤੇ ਰੁਠਾ ਕਰਤਾਰ ਸਿੰਘਾ,ਸਿੰਘਾਂ ਤੋਪਖਾਨਾ ਅਗੋਂ ਡਾਹਯਾ ਜਾ

ਸੈਦ ਅਹਿਮਦ ਦਾ ਮਰਨਾ

ਤੋਪ ਓਸਦੇ ਪਾਸ ਨ ਕੋਈ ਹੈਸੀ ਨਾਲ ਜੰਗ ਦਾ ਪਾਸ ਸਾਮਾਨ ਨਹੀਂ ਸੀ
ਫੌਜ ਗਾਜ਼ੀਆਂਦੀ ਹੈਸੀ ਬਹੁਤ ਥੋੜ੍ਹੀ ਹਾਰ ਖਾ ਰਹਿ ਗਿਆ ਗੁਮਾਨ ਨਹੀਂ ਸੀ
ਪਰ ਫੇਰ ਭੀ ਤੋੜ ਕੇ ਲੜੇ ਜਾਨਾਂ ਨਠੇ ਛਡ ਕੇ ਗਾਜ਼ੀ ਮੈਦਾਨ ਨਹੀਂ ਸੀ
ਤੋਪਾਂ ਮਾਰਕੇ ਸਭ ਉਡਾ ਛਡੇ ਰਿਹਾ ਇਕ ਦਾ ਕਿਤੇ ਨਿਸ਼ਾਨ ਨਹੀਂ ਸੀ
ਇਸਮਾਈਲ ਤੇ ਸੈਦ ਹੋ ਗਏ ਜ਼ਖਮੀ ਡਿਗ ਪਏ ਹੋਯਾ ਭਜ ਜਾਨ ਨਹੀਂ ਸੀ
ਕਤਲ ਕੀਤੇ ਦੋਵੇਂ ਕਰਤਾਰ ਸਿੰਘਾ ਗਿਆ ਬਚਕੇ ਕੋਈ ਪਠਾਨ ਨਹੀਂ ਸੀ

### ਸੈਦ ਅਹਿਮਦ ਦਾ ਸਿਰ ਲਾਹੌਰ ਆਉਣਾ

ਵੱਢੇ ਦੋਹਾਂ ਦੇ ਸਿਰ ਲਾਹੌਰ ਆਏ ਵੇਖ ਖ਼ੁਸ਼ੀ ਸਰਕਾਰ ਮਨਾਈ ਬਹੁਤੀ
ਏਹ ਭੀ ਨਿਤ ਦਾ ਮੁਕ ਫਸਾਦ ਗਿਆ ਕਾਰ ਆ ਗਈ ਏਹ ਲੜਾਈ ਬਹੁਤੀ
ਸ਼ੇਰ ਸਿੰਘ ਜਰਨੈਲ ਅਲਾਰਡ ਸਾਹਿਬ ਦੋਹਾਂ ਤਾਈਂ ਜਗੀਰ ਦਵਾਈ ਬਹੁਤੀ
ਮੁਕਾ ਰੇੜਕਾ ਏਹ ਕਰਤਾਰ ਸਿੰਘਾ ਖਪ ਏਸ ਸ਼ੈਤਾਨ ਸੀ ਪਾਈ ਬਹੁਤੀ

### ਦੇਸ ਵਿਚ ਅਮਨ

ਖਾਨ ਹੋ ਠੰਡੇ ਸਾਰੇ ਬੈਠ ਗਏ ਜ਼ੋਰ ਆਪਣਾ ਸਾਰਾ ਹੀ ਲਾ ਸੀ ਜੀ
ਗਈ ਪੇਸ਼ ਨ ਕਿਸੇ ਦੀ ਵਾਹ ਚਲੀ ਈਨਾਂ ਮੰਨ ਬੈਠੇ ਢੇਰੀ ਢਾਹ ਸੀ ਜੀ
ਸੈਦ ਅਹਿਮਦ ਅਤੇ ਖਾਤੂੰਨ ਜਹੇ ਦਿਤੇ ਖਾਲਸੇ ਮਾਰ ਮੁਕਾ ਸੀ ਜੀ
ਅਗ ਹੋ ਜਹਾਦ ਦੀ ਗਈ ਠੰਡੀ ਜੋਰ ਸ਼ਰ੍ਹਾ ਦਾ ਹੋਯਾ ਹਵਾ ਸੀ ਜੀ
ਓਸ ਬਲੀ ਮਹਾਰਾਜੇ ਦਾ ਆਨ ਸਾਰੇ ਤੇਜ ਵਿਚ ਦੇਸਾਂ ਗਿਆ ਛਾ ਸੀ ਜੀ
ਸੈ ਸੱਲਾਂ ਦੇ ਤੁਰਕਾਂ ਦੇ ਪੈਰ ਜੰਮੇ ਪੁਟ ਧਕ ਸੁਟੇ ਉਖੜਾ ਸੀ ਜੀ
ਜ਼ੋਰ ਸ਼ਰ੍ਹਾ ਮੁਲਾਣਿਆਂ, ਕਾਜ਼ੀਆਂ ਦਾ ਦਿਤਾ ਪਾਰ ਪਿਸ਼ੌਰ ਟਪਾ ਸੀ ਜੀ
ਰਿਹਾ ਕੋਈ ਨਾ ਸਾਮ੍ਹਣਾ ਕਰਨ ਜੋਗਾ ਜੋਰ ਤੇਗ ਦੇ ਲਏ ਨਿਵਾ ਸੀ ਜੀ
ਸਾਰ ਖਾਂ ਸਿਧੇ ਤੀਰ ਹੋ ਟੁਰੇ ਰਯਤ ਹੋ ਵਸੇ ਅੰਤ ਆ ਸੀ ਜੀ
ਸਾਰਾ ਇਕ ਝੰਡੇ ਹੇਠ ਦੇਸ ਕੀਤਾ ਨਕੇ ਸੂਈ ਦੇ ਵਿਚੋਂ ਲੰਘਾ ਸੀ ਜੀ
ਸਭੇ ਖਾਨ ਕਸੂਰ, ਮੁਲਤਾਨ ਵਰਗੇ ਕਸ਼ਮੀਰ ਪਿਸ਼ੌਰ ਗਿਣਾ ਸੀ ਜੀ
ਮਾਰ ਗਰਦ ਦੇ ਨਾਲ ਮਿਲਾ ਦਿਤੇ ਧਰਤ ਖ਼ੂਨ ਦੇ ਨਾਲ ਨੁਲ੍ਹਾ ਸੀ ਜੀ
ਗ਼ਦਰ ਦੇਸ ਵਿਚੋਂ ਸਾਰਾ ਦੂਰ ਕੀਤਾ ਲੋਕ ਅਮਨ ਅਮਾਨ ਵਸਾ ਸੀ ਜੀ
ਡਾਕੂ, ਚੋਰ, ਬਦਮਾਸ਼ ਨ ਰਹੇ ਕਿਧਰੇ ਦਿਤਾ ਧਰਮ ਝੰਡਾ ਇਹ ਝੁਲਾ ਸੀ ਜੀ
ਲੋਕ ਸੁਖ ਦੀ ਨੀਂਦਰੇ ਸੌਣ ਲਗੇ ਓਹ ਪਠਾਨਾਂ ਦਾ ਡਰ ਗਵਾ ਸੀ ਜੀ
ਧੀਆਂ, ਭੈਣਾਂ ਭੀ ਫਿਰਦੀਆਂ ਨਾਲ ਖ਼ੁਸ਼ੀ ਤਕੇ ਕੋਈ ਨ ਨਜ਼ਰ ਉਠਾ ਸੀ ਜੀ
ਵਧੇ ਦੇਸ ਦੇ ਵਿਚ ਬਪਾਰ ਆ ਕੇ ਹੋਈਆਂ ਰੌਣਕਾਂ ਵਿਚ ਵਧਾ ਸੀ ਜੀ
ਧਰਮਰਾਜ ਰਣਜੀਤ ਸਿੰਘ ਕਰਨ ਲਗਾ ਅੰਧਾ ਧੁੰਦ ਦੇ ਤਾਈਂ ਮਿਟਾ ਸੀ ਜੀ
ਢਠੇ ਸੈਂਕੜੇ ਪਿੰਡ ਆਬਾਦ ਹੋਏ ਧਾੜਾਂ ਭਾਜੜਾਂ ਫ਼ਿਕਰ ਚੁਕਾ ਸੀ ਜੀ

ਤੇਰਾ ਵਧੇ ਇਕਬਾਲ ਕਰਤਾਰ ਸਿੰਘਾ ਸਾਰੇ ਲੋਕ ਇਹ ਦੇਣ ਦੁਆ ਸੀ ਜੀ
ਦਿਨੋਂ ਦਿਨ ਮਹਾਰਾਜ ਦਾ ਦੇਸ ਅੰਦਰ ਵਡਾ ਜਸ ਪ੍ਰਤਾਪ ਆ ਛਾਯਾ ਜੀ
ਹਰੀ ਸਿੰਘ ਸਰਦਾਰ ਨੇ ਵਿਚ ਜੰਗਾਂ ਹਥ ਦਸ ਚੰਗਾ ਨਾਪ ਪਾਯਾ ਜੀ
ਪਾਈ ਨਾਮ ਵਰੀ ਵਿਚ ਖਾਲਸੇ ਦੇ ਹਊਆ ਵਿਚ ਪਠਾਨਾਂ ਕਹਾਯਾ ਜੀ
ਲਾਰਡ ਵਿਲਯਮ ਬੈਂਟਿੰਗ ਸਾਹਿਬ ਨੇ ਮਹਾਂਬਲੀ ਨੂੰ ਦੇਖਨਾ ਚਾਹਯਾ ਜੀ
ਤਦ ਲਿਖਯਾ ਖਤ ਮਹਾਰਾਜ ਵਲੇ †ਸਰਕਲਾਡ ਸਾਹਿਬ ਲੈ ਕੇ ਆਯਾ ਜੀ
ਵਸਾਖ ਨੌਂ ਅਠਾਰਾਂ ਸੌ ਠਾਸੀਏਂ ਨੂੰ ਹਰੀ ਸਿੰਘ ਨੂੰ ਤਯਾਰ ਕਰਵਾਯਾ ਜੀ
ਮੋਤੀ ਰਾਮ ਫਕੀਰ ਅਜੀਜ਼ਦੀ ਨੂੰ ਨਾਲ ਕਰ ਹੁਸ਼ਿਆਰ ਚਲਾਯਾ ਜੀ
ਨਾਲੇ ਤੋਰਿਆ ਰਾਜੇ ਗੁਲਾਬ ਸਿੰਘ ਨੂੰ ਇਕ ਪ੍ਰੇਮ ਪਤਰ ਲਿਖਵਾਯਾ ਜੀ
ਵੈਸਰਾ ਲਈ ਤੋਹਫੇ ਲੈ ਚੰਗੇ ਸਰਦਾਰ ਲੁਧਿਆਨੇ ਵਿਚ ਆਯਾ ਜੀ
ਸਰ ਕਲਾਡ ਅਤੇ ਦੂਆ ਵੈਡ ਸਾਹਿਬ ਪਹੁੰਚੇ ਸ਼ਿਮਲੇ ਰਾਹ ਮੁਕਾਯਾ ਜੀ
ਬੜੀ ਆਉ ਭਗਤੀ ਅਗੋਂ ਕੀਤੀ ਗਈ ਆਦਰ ਮਾਨ ਦੇ ਨਾਲ ਟਕਾਯਾ ਜੀ
ਫੇਰ ਤੇਰਾਂ ਵਸਾਖ ਕਰਤਾਰ ਸਿੰਘਾ ਮੁਲਾਕਾਤ ਦਾ ਦਿਨ ਠਹਿਰਾਯਾ ਜੀ

ਲਾਰਡ ਵਿਲਿਯਮ ਬੈਂਟਿੰਗ (ਵਾਇਸਰਾਇ ਹਿੰਦ) ਅਤੇ ਸਰਦਾਰ ਹਰੀ ਸਿੰਘ
ਜੀ ਦੀ ਮੁਲਾਕਾਤ

ਜਿਸ ਦਿਨ ਨੂੰ ਸੀ ਮੁਲਾਕਾਤ ਠਹਿਰੀ ਸਭ ਸਾਜ਼ ਸ਼ਾਮਾਨ ਸਜਾਏ ਚੰਗੇ
ਏਧਰ ਤਯਾਰ ਬ੍ਰਤਯਾਰ ਸ੍ਰਦਾਰ ਸਾਹਿਬ ਜੇਵਰ ਸਿਖੀ ਲਿਬਾਸਆਂ ਪਾਏ ਚੰਗ
ਏਨੇ ਚਿਰ ਤਾਈਂ ਅੰਗ੍ਰੇਜ਼ੀ ਅਫਸਰ ਸਿੰਘ ਸਾਹਿਬ ਤਾਈਂ ਲੈਣ ਆਏ ਚੰਗੇ
ਰਸਤੇ ਵਿਚ ਮਿਲੇ ਚੀਫ ਸੈਕ੍ਰਟ੍ਰੀ ਜੀ ਬੜੇ ਮਾਨ ਤੇ ਅਦਬ ਬਜਾਏ ਚੰਗੇ
ਸਾਇਬਾਨ ਤੋਂ ਬਾਹਰ ਅਲਾਰਡ ਸਾਹਿਬ ਹਥ ਖੁਸ਼ੀ ਦੇ ਨਾਲ ਮਿਲਾਏ ਚੰਗੇ
ਆ ਚੀਫ ਕੁਮਾਂਡਿੰਗ ਆਹਿਬ ਮਿਲੇ ਬਾਜੇ ਖੁਸ਼ੀ ਦੇ ਵਿਚ ਵਜਾਏ ਚੰਗੇ
ਨਾਲ ਅਦਬ ਅਦਾਬ ਬਠਾਲ ਕਰਕੇ ਸੁਖ ਸਾਂਦ ਦੇ ਪੁਛ ਪੁਛਾਏ ਚੰਗੇ
ਓਸ ਵਕਤ ਦਰਬਾਰ ਸੀ ਸਜ ਰਿਹਾ ਮੇਮਾਂ ਅਫਸਰਾਂ ਰੰਗ ਦਿਖਾਏ ਚੰਗੇ
ਵੇਖ ਵੇਖ ਸਾਰੇ ਸਰਦਾਰ ਜੀ ਵਲ ਆਪੋ ਆਪਣੀ ਦਿਲੀਂ ਹਰਖਾਏ ਚੰਗੇ

*ਏਹ ਸਾਹਬ ਸਰਕਾਰ ਅੰਗਰੇਜ਼ੀ ਵਲੋਂ ਲੁਧਿਆਣੇ ਸੀ।

ਲਾਟ ਸਾਹਿਬ ਬਹੁਤੇ ਜੰਗੀ ਹਾਲ ਪੁਛੇ ਜਿਵੇਂ ਮਾਰ ਪਠਾਨ ਦਬਾਏ ਚੰਗੇ
ਉਤਰ ਯੋਗ ਸਰਦਾਰ ਜੀ ਦੇਂਦੇ ਗਏ ਗਲਾਂ ਕਰ ਪਿਆਰ ਵਧਾਏ ਚੰਗੇ
ਬਹੁਤ ਚਿਰ ਬੈਠੇ ਕਰਤਾਰ ਸਿੰਘਾ ਨਾਲ ਖੁਸ਼ੀਆਂ ਹਸ ਹਸਾਏ ਚੰਗੇ

ਤਥਾ

ਪਹਿਲੇ ਦਿਨ ਚੰਗੀ ਮੁਲਕਾਤ ਹੋਈ ਸਭ ਲੋਕ ਉਠੇ ਖੁਸ਼ੀ ਨਾਲ ਭਾਈ
ਲਾਰਡ ਸਾਹਿਬ ਖਾਤਰ ਕਰਵਾਈ ਚੰਗੀ ਜਾਹਰ ਕਰਕੇ ਖੁਸ਼ੀ ਕਮਾਲ ਭਾਈ
ਢਾਈ ਸੌ ਰੁਪਯਾ ਮਹਿਮਾਨਚਾਰੀ ਅਤੇ ਪੈਂਠ ਮਠਾਈ ਦੇ ਥਾਲ ਭਾਈ
ਲਾਰਡ ਸਾਹਿਬ ਵਲੋਂ ਰੋਜ ਔਂਦੇ ਹਹੇ ਸਿੰਘ ਸਾਹਿਬ ਦੇ ਡੇਰੇ ਉਤਾਲ ਭਾਈ
ਨਾਚ ਰੰਗ ਬਾਹਰ ਦਿਖਾਉਂਦੇ ਰਹੇ ਪੂਰੀ ਕਰਕੇ ਦੋਸਤੀ ਚਾਲ ਭਾਈ
ਇਕ ਹੋਰ ਵਡਾ ਦਰਬਾਰ ਕੀਤਾ ਓਹ ਸਤਾਈ ਵਿਸਾਖ ਸੰਭਾਲ ਭਾਈ
ਖੇਲਾਂ ਦਸੀਆਂ ਕ੍ਰਿਕਟ ਤੇ ਪੋਹਲੇ ਦੀਆਂ ਹੋਰ ਗਾਫ ਨਾਲੇ ਫੁਟਬਾਲ ਭਾਈ
ਜਸ਼ਨ ਰਾਤ ਭੀ ਹੋਯਾ ਕਰਤਾਰ ਸਿੰਘਾ ਡਿਠਾ ਸਾਰਿਆਂ ਹੋ ਖੁਸ਼ਹਾਲ ਭਾਈ
ਕਈ ਦਿਨ ਰਹੇ ਖੁਸ਼ੀ ਨਾਲ ਸ਼ਿਮਰੇ ਯੂਰਪੀਨਾਂ ਦੀ ਦੇਖੀ ਬਾਹਰ ਭਾਈ

ਸਰਦਾਰ ਹਰੀ ਸਿੰਘ ਜੀ ਦੀ ਸ਼ਿਮਲਿਓਂ ਵਿਦਾਇਗੀ

ਹਰ ਇਕ ਅੰਗ੍ਰੇਜ ਪਿਆਰ ਭਰਿਆ ਸੋ ਸਾਰਿਆਂ ਦੀ ਮਿਲਨਸਾਰ ਸੋਹਣੀ
ਮੇਮਾਂ, ਲੇਡੀਆਂ ਤੇਮਿਸਾਂ ਅਕਲ ਭਰੀਆਂ ਰੂਪ ਖੁਲਕ ਮਿਠੀ ਗੁਫਤਾਰ ਸੋਹਣੀ
ਖੁਸ਼ ਹੋਏ ਸਰਦਾਰ ਜੀ ਦਿਲੋਂ ਬਹੁਤੇ ਮੁਲਾਕਾਤ ਏਹ ਵੇਖ ਅਪਾਰ ਸੋਹਣੀ
ਫੇਰ ਠਾਈ ਵਿਸਾਖ ਵਿਦਾਇਗੀ ਦੀ ਰੌਣਕ ਹੋਈ ਆ ਦਰਬਾਰ ਸੋਹਣੀ
ਲਾਟ ਸਾਹਿਬ ਨੇ ਭਰੇ ਦਰਬਾਰ ਅੰਦਰ ਮਿਹਰਬਾਨ ਸ੍ਰਕਾਰ ਉਚਾਰ ਸੋਹਣੀ
ਮੁਆਫ ਰਖਨਾਂ ਅਸਾਂ ਤਕਲੀਫ ਦਿਤੀ ਕਹੀ ਬਾਤ ਏਹ ਦੋ ਤਿੰਨ ਵਾਰ ਸੋਹਣੀ
ਸਿਰੋਪਾਓ ਤੇਰਾ ਅਤੇ ਇਕ ਕਲਗੀ ਕੰਠਾ ਮੋਤੀਆਂ ਸ਼ੋਭਾ ਅਪਾਰ ਸੋਹਣੀ
ਹੀਰੇ ਜੜਤ ਹੋਈ ਇਕ ਮੁੰਦਰੀ ਭੀ ਦੋਨਾਲੀ ਬੰਦੂਕ ਬਿਸਯਾਰ ਸੋਹਣੀ
ਤੋਹਫੇ ਦਿਤੇ ਏਹ ਖਾਸ ਸਰਦਾਰਜੀ ਨੂੰ ਲਾਟ ਸਾਹਿਬ ਦਿਲੋਂ ਪ੍ਰੀਤਧਾਰ ਸੋਹਣੀ
ਏਸੇ ਤਰਾਂ ਕੁਮਾਂਡਿੰਗ ਚੀਫ ਨੇ ਭੀ ਇਕ ਤੇਜ ਦੇਗੀ ਆਬਦਾਰ ਸੋਹਣੀ
ਹਰੀ ਸਿੰਘ ਸਰਦਾਰ ਦੀ ਨਜ਼ਰ ਕੀਤੀ ਵਡੀ ਕੀਮਤੀ ਓਹ ਤਲਵਾਰ ਸੋਹਣੀ

ਮਤੀ ਰਾਮ, ਕਰਨੈਲ ਗੁਲਾਬ ਸਿੰਘ ਨੂੰ ਤੇ ਫਕੀਰ ਜੀ ਨੂੰ ਬੇਸ਼ੁਮਾਰ ਸੋਹਣੀ
ਲਾਟ ਸਾਹਿਬ ਨੇ ਖੁਸ਼ੀ ਹੋ ਖਿਲਤ ਬਖਸ਼ੀ ਸਿਫਤਕਰ ਮੂੰਹੋਂ ਬਾਰਬਾਰ ਸੋਹਣੀ
ਵਿਦਾ ਹੋ ਕੇ ਆਏ ਲਾਹੌਰ ਅੰਦਰ ਅਠ ਜੇਠ ਦੀ ਘੜੀ ਵਿਚਾਰ ਸੋਹਣੀ
ਦੋਹਾਂ ਬਾਦਸ਼ਾਹਾਂ ਵਿਚ ਕਰਤਾਰ ਸਿੰਘਾ ਆਨ ਵਧੀ ਪਰੇਮ ਦੀ ਤਾਰ ਸੋਹਣੀ

ਵਿਲਿਯਮ ਫੋਰਥ (ਸ਼ਾਹ ਇੰਗਲੈਂਡ) ਵਲੋਂ ਸ਼ਰਕਾਰ ਖਾਲਸੇ ਨੂੰ ਤੋਹਫੇ ਆਉਣੇ

ਹਰੀ ਸਿੰਘ ਮੋਤੀ ਰਾਮ ਜਹੇ ਆਕਾਲ ਅਗੇ ਨਾਲੋਂ ਭੀ ਪ੍ਰੀਤ ਵਧਾ ਆਏ
ਵੈਮਰਾ ਹਿੰਦ ਦੇ ਚਿਤ ਅੰਦਰ ਮਹਾਰਾਜ ਦੇ ਗੁਣ ਬੈਠਾ ਆਏ
ਦੋਹਾਂ ਬਾਦਸ਼ਾਹਾਂ ਦੇ ਵਿਚ ਪਰੇਮ ਵਾਲੀ ਇਕ ਤਾਰ ਜੰਜੀਰ ਬਣਾ ਆਏ
ਵੈਮਰਾ ਦੀ ਨਾਲ ਸਰਕਾਰ ਦੇ ਜੀ ਮੁਲਾਕਾਤ ਦੀ ਗਲ ਗਨਾ ਆਏ
ਗਲ ਰਹੀ ਨ ਭਰਮਾ ਵਾਲੀ ਪੜਦਾ ਦ੍ਵੈਤ ਦਾ ਪਾੜ ਉਠਾ ਆਏ
ਦੋਹਾਂ ਬਾਦਸ਼ਾਹਾਂ ਵਿਚ ਕਰਤਾਰ ਸਿੰਘਾ ਮੁਲਾਕਾਤ ਰੋਪੜ ਹੋ ਠਹਿਰਾ ਆਏ
ਸਰਕਾਰ ਖਾਲਸੇ ਦੇ ਤੋਹਫੇ ਭੇਜੇ ਹੋਏ ਓਹ ਗਏ ਜਦੋਂ ਇੰਗਲਿਸਤਾਨ ਆਏ

ਵਾਕ ਕਵੀ

ਸ਼ਾਹ ਇੰਗਲੈਂਡ ਖੁਸ਼ੀ ਦੇ ਨਾਲ ਲਏ ਧੰਨਯਬਾਂਦ ਕਰ ਨਾਲ ਜ਼ਬਾਨ ਸਮਝੋ
ਫੇਰ ਆਪਣੀ ਤਰਫ ਤੋਂ ਬਾਦਸ਼ਾਹ ਨੇ ਕੀਤੇ ਖੂਬ ਤਯਾਰ ਸਾਮਾਨ ਸਮਝੋ
ਇਕ ਫਿਟਨ ਤੇ ਚਾਰ ਵਲੈਤੀ ਘੋੜੇ ਸਣੇ ਸਾਜ ਸੁਨਹਿਰੀ ਤੇ ਸ਼ਾਨ ਸਮਝੋ
ਘੋੜਾ ਅਰਬ ਦਾ ਇਕ ਬਹੁਮੁਲ ਵਡਾ ਹੋਰ ਕਈ ਚੀਜਾਂ ਦੇ ਧਿਆਨ ਸਮਝੋ
ਇਕ ਪਰੇਮ ਪਤ੍ਰ ਲਿਖ ਆਪ ਹਥੀਂ ਦਿਤਾ ਟੋਰ ਸ਼ਾਹਾਂ ਸ਼ਾਹਾਨ ਸਮਝੋ
ਲੈਕੇ ਰਵਾਂ ਓਥੋਂ ਬਰਨਸ ਸਾਹਿਬ ਹੋਯਾ ਵਿਚ ਆ ਪਹੁੰਚਾਹਿੰਦੁਸਤਾਨ ਸਮਝੋ
ਮਲਕ ਸਿੰਧ ਥੀਂ ਹੋ ਬਹਾਵਲ ਪੁਰੋਂ ਹੋਯਾ ਵਲ ਪੰਜਾਬ ਰਵਾਨ ਸਮਝੋ
ਖਬਰ ਹੋਈ ਲਾਹੌਰ ਸਰਕਾਰ ਤਾਈਂ ਦਿਲੋਂ ਬਹੁਤ ਹੋਇ ਸ਼ਾਦਮਾਨ ਸਮਝੋ
ਲੈਹਣਾ ਸਿੰਘ ਸਰਦਾਰ ਮਜੀਠੀਆਂ ਤੇ ਅਜੁਧਯਾ ਤੇ ਪ੍ਰਸ਼ਾਦ ਦੀਵਾਨ ਸਮਝੋ
ਏਹ ਸਾਹਿਬ ਤਾਈਂ ਅਗੋਂ ਜਾ ਮਿਲੇ ਮਹਾਰਾਜ ਦਾ ਪਾ ਫਰਮਾਨ ਸਮਝੋ
ਸ਼ੁਜਾਬਾਦ, ਮੁਲਤਾਨ ਥੀਂ ਹੁੰਦੇ ਹੋਏ ਛਾਂਗ ਮਾਂਗੇ ਪਹੁੰਚੇ ਜਦੋਂ ਆਨ ਸਮਝੋ
ਸ਼ਾਮ ਸਿੰਘ ਸਰਦਾਰ ਅਟਾਰੀ ਵਾਲਾ ਨੂਰਦੀਨ ਫਕੀਰ ਸੁਜਾਨ ਸਮਝੋ

ਅਗੋਂ ਵਾਲੀ ਜਾ ਸਾਹਿਬ ਨੂੰ ਲੈ ਆਏ ਬੜਾ ਕਰ ਆਦਰ ਸਨਮਾਨ ਸਮਝੋ
ਤਿੰਨ ਕੋਹ ਲਾਹੌਰ ਜਾਂ ਰਹਿ ਗਿਆ ਲਗੇ ਬਹੁਤ ਹੀ ਸਜ਼ ਸਾਮਾਨ ਸਮਝੋ
ਅਜ਼ੀਜ਼ਦੀਨ ਤੇ ਰਾਜਾ ਗੁਲਾਬ ਸਿੰਘ ਏ ਦੋਵੇਂ ਬਹੁਤ ਹੁਸ਼ਯਾਰ ਪਛਾਨ ਸਮਝ
ਰਜਮਟ ਇਕ ਤੇ ਪੈਦਲ ਜਵਾਨ ਦੋ ਸੌ ਨਾਲ ਲੈ ਅਗੋਂ ਵਾਲੀ ਜਾਨ ਸਮਝੋ
ਸ਼ਾਕ ਸ਼ੌਕਤ ਦੇ ਨਾਲ ਵਕੀਲ ਤਾਂਈਂ ਸਭੇ ਵਿਚ ਲਾਹੌਰ ਅਪੜਾਨ ਸਮਝੋ
ਅਲਾਰਡ ਸਾਹਿਬ ਦੀ ਕੋਠੀ ਕਰਾ ਡੇਰਾ ਮਹਾਰਾਜ ਨੂੰ ਖਬਰ ਪੁਚਾਨ ਸਮਝੋ
ਕੀਤੀ ਸ਼ਹਿਰ ਸਜਾਉਟ ਕਰਤਾਰ ਸਿੰਘਾ ਸਭ ਗਲੀ ਬਾਜ਼ਾਰ ਮਕਾਨ ਸਮਝੋ

ਅੰਗਰੇਜੀ ਵਕੀਲ ਤੇ ਮਹਾਰਾਜ ਦੀ ਮੁਲਾਕਾਤ

ਅਠ ਸਾਉਨ ਅਠਾਂਰਾ ਸੌ ਠਾਸੀਏ ਨੂੰ ਮੁਲਾਕਾਤ ਦੇ ਵਕਤ ਠਹਿਰਾਏ ਗਏ
ਅਨਾਰਕਲੀ ਤੋਂ ਲੈ ਕੇ ਕਿਲੇ ਤੋੜੀ ਸਭ ਗਲੀ ਬਾਜਾਰ ਸਜਾਏ ਗਏ
ਲੈਕੇ ਕਿਲੇ ਤੋ ਸਾਹਿਬ ਦੀ ਕੋਠੀ ਤੋੜੀ ਦੂਹੀਂ ਪਾਸੀਂ ਸਪਾਹੀ ਜਮਾਏ ਗਏ
ਕਿਲਿਓਂ ਬਾਹਰ ਹਜ਼ੂਰੀ ਬਾਗ ਅੰਦਰ ਬਾਰਾਂਦਰੀ ਤੇ ਫਰਸ਼ ਵਿਛਾਏ ਗਏ
ਸੂਰਬੀਰ, ਸਰਦਾਰ ਜਵਾਨ ਬਾਂਕੇ ਦਰਬਾਰੀ ਲਿਬਾਸ ਪਹਿਨਾਏ ਗਏ
ਕੰਠੇ ਕੜੇ, ਤੋੜੇ ਸਿਰ ਪੰਚ ਤੁਰੇ ਜੰਗੀ ਸਭ ਹਥਜਾਰ ਲਗਾਏ ਗਏ
ਸ਼ੇਰਾਂ ਵਾਂਗ ਚੇਹਰੇ ਬੀਰ ਰਸ ਮਤੇ ਖਾਸ ਵਿਚ ਦਰਬਾਰ ਬਿਠਾਏ ਗਏ
ਜਗ੍ਹਾ ਤਖਤ ਦੀ ਇੰਦਰ ਅਖਾੜੇ ਵਰਗੀ ਥਾਂ ਥਾਂ ਮੋਤੀ ਲਟਕਾਏ ਗਏ
ਮਖਮਲ, ਅਤਲਸ, ਜ਼ਬਰਦਫਤ ਦੇ ਬਣੇ ਹੋਏ ਜ਼ਰੀਦਾਰ ਪਰਦੇ ਛਡਵਾਏ ਗਏ
ਚਾਰੋਂ ਤਰਫ ਸੋਨਾ ਚਾਂਦੀ ਪਿਆ ਚਮਕੇ ਵੇਖ ਦੇਵਤੇ ਦਿਲੋਂ ਸ਼ਰਮਾਏ ਗਏ
ਪਹਿਨ ਹਰੀ ਪੁਸ਼ਾਕ ਹੀਰਾ ਮੋਤੀ ਮਹਾਰਾਜ ਜੀ ਤਖਤ ਸੁਹਾਏ ਗਏ
ਦੋ ਘੰਟੇ ਪਿਛੋਂ *ਵੈਡ ਸਾਹਿਬ ਸਣੇ ਮਹਾਰਾਜ ਬਨਾਰਸ ਜੀ ਆਏ ਗਏ
ਵੇਖ ਗਲੀ ਬਜਾਰ ਸਜਾਏ ਹੋਏ ਸਾਹਿਬ ਲੋਕਾਂ ਦੇ ਚਿਤ ਲੁਭਾਏ ਗਏ
ਹਜ਼ੂਰੀ ਬਾਗ ਦੇ ਵਿਚ ਨਾਲ ਆਦਰ ਹਾਥੀਂ ਉਪਰੋਂ ਸਾਹਿਦ ਉਤ੍ਰਾਏ ਗਏ

---

ਨੋਟ–ਜਦ ਤੋਂ ਅੰਗਰੇਜੀ ਵਕੀਲ ਸਰਕਾਰ ਖਾਲਸੇ ਦੀ ਹਦ ਵਿਚ ਆਯਾ ਤਦ ਤੋਂ ਹਰ ਮੁਕਾਮ ਪਰ ਯਾਰਾਂ ਤੋਪਾਂ ਦੀ ਸਲਾਮੀ ਤੇ ਯਾਰਾਂ ਸੌ ਨਕਦ ਰਜਾਨਾ ਖਰਚ ਸਰਕਾਰ ਵਲੋਂ ਮਿਲਦਾ ਆਯਾ, ਏਸੇ ਤਰਾਂ ਤਿੰਨ ਸਾਉਨ ੧੮੩੮ ਨੂੰ ਲਾਹੌਰ ਵਿਚ ਆ ਪਹੁੰਚੇ।

*ਵੈਦ ਸਾਹਿਬ ਸਰਕਾਰ ਅੰਗਰੇਜੀ ਵਲੋਂ ਲੁਧਿਆਣੇ ਏਜੰਟ ਸੀ।

ਅਗੋਂ ਆ ਧਿਆਨ ਸਿੰਘ ਲੈ ਗਿਆ ਵਾਜੇ ਖੁਸ਼ੀ ਦੇ ਵਿਚ ਵਜਾਏ ਗਏ
ਆਪ ਉਠ ਸਰਕਾਰ ਕਰਤਾਰ ਸਿੰਘਾ ਕੁਝ ਅਗੋਂ ਹੋ ਨਾਲ ਲਿਆਏ ਗਏ

ਤਥਾ

ਸਠਾਂ ਤੋਪਾਂ ਦੀ ਖਾਸ ਸਲਾਮੀ ਹੋਏ ਫਤੇ ਬੋਲ ਗਈ ਵਿਚ ਦਰਬਾਰ ਦੇ ਜੀ
ਮਹਾਰਾਜ ਜੀ ਲੈ ਕੇ ਦਸਤ ਪੰਜਾਂ ਆਦਰ ਨਾਲ ਲਿਆ ਬਠਾਰ ਦੇ ਜੀ
ਸੁਖ ਸਾਂਦ ਪੁਛੀ ਦੋਹਾਂ ਪਾਸਿਆਂ ਤੋਂ ਹਰ ਇਕ ਦਾ ਸ਼ੁਕਰ ਗੁਜ਼ਾਰ ਦੇ ਜੀ
ਫੇਰ ਸਭ ਤੋਹਫੇ ਕੀਤੇ ਪੇਸ਼ ਗਏ ਬੜੀ ਖੁਸ਼ੀ ਮਹਾਰਾਜ ਜੀ ਧਾਰ ਦੇ ਜੀ
ਸਾਹਿਬ ਵੇਖ ਪ੍ਰਤਾਪ ਨੂੰ ਦੰਗ ਰਹੇ ਨਿਗਾ ਚਹੂੰ ਪਾਸੀਂ ਪਏ ਮਾਰ ਦੇ ਜੀ
ਸ਼ੇਰ ਸਿੰਘ ਹਰੀ ਸਿੰਘ ਜਹੇ ਬਲੀ, ਬਾਂਕ ਸਜੇ ਹੋਏ ਹਰ ਪ੍ਰਕਾਰ ਦੇ ਜੀ
ਸਾਬਤ ਸੂਰਤਾਂ ਵੇਖ ਹੈਰਾਨ ਹੁੰਦੇ ਵੇਂਦੇ ਵਲ ਹਰ ਇਕ ਸਰਦਾਰ ਦੇ ਜੀ
ਮੁਲਾਕਾਤ ਬੜੀ ਸੀ ਨਾਲ ਹੋਈ ਵਾਜੇ ਵਜਦੇ ਮੰਗਲਾਚਾਰ ਦੇ ਜੀ
ਗਵਰਮਿੰਟ ਦਾ ਸ਼ੁਕ੍ਰ ਮਹਾਰਾਜਾ ਸਾਹਿਬ ਬਰਾਬਰ ਹੀ ਮੂੰਹੋਂ ਉਚਾਰ ਦੇ ਜੀ
ਬਹੁਤ ਦੇਰ ਦਰਬਾਰ ਦੇ ਵਿਚ ਬੈਠੇ ਉਠ ਕਿਲਾ ਤੇ ਬਾਗ ਦਖਾਰ ਦੇ ਜੀ
ਕਈ ਦਿਨ ਰਖ ਖਾਤਰ ਬਹੁਤ ਕੀਤੀ ਸਿਰੋਪਾਉ ਦਿਤੇ ਕਈ ਹਜਾਰਦੇ ਜੀ
ਵਿਦਾ ਖੁਸ਼ੀ ਦੇ ਨਾਲ ਕਰਤਾਰ ਸਿੰਘਾ ਕੇ ਦੇਸ ਦੇ ਵਲ ਪਧਾਰ ਦੇ ਜੀ

ਲਾਰਡ ਵਿਲਿਯਮ ਬੈਂਟਿਗ ਸਾਹਿਬ ਤੇ ਸਰਕਾਰ ਖਾਲਸੇ ਦੀ ਮੁਲਾਕਾਤ ਦੀਆਂ ਤਿਆਰੀਆਂ

ਪਿਆਰ ਕੀਤਿਆਂ ਹੈ ਪਿਆਰ ਵਧਦਾ ਦੋਵੇਂ ਬਾਦਸ਼ਾਹ ਮੇਲ ਵਧਾਨ ਲਗੇ
ਮਿਲਯਾਂ ਭਰਮਭਰਮਾਂ ਸਭ ਦੂਰ ਹੁੰਦੇ ਮਿਲਣ ਵਾਸਤੇ ਸਾਜ ਸਾਮਾਨ ਲਗੇ
ਦੂਹੀਂ ਪਾਸੀਂ ਤਯਾਰੀਆਂ ਸ਼ੁਰੂ ਹੋਈਆਂ ਆਪੋ ਆਪਣੇ ਕੈਂਪ ਬਨਾਨ ਲਗੇ
ਗਵਰਮਿੰਟ ਸਤਲੁਜ ਦੇ ਪਾਰ ਲਗਾ ਸਿੰਘ ਕੈਂਪ ਉਰਾਰ ਲਗਾਨ ਲਗੇ
ਝਟ ਬੇਸ਼ੁਮਾਰ ਮਜਦੂਰ ਲਗੇ ਸੜਕਾਂ ਖਿਚ ਕੇ ਸਾਫ ਕਰਾਨ ਲਗੇ
ਕਾਰੀਗਰ ਲਾਏ ਖੂਬ ਵੇਲ ਬੂਟੇ ਆਪੋ ਆਪਣੇ ਹੁਨਰ ਦਿਖਾਨ ਲਗੇ
ਜੰਗਲ ਵਿਚ ਬਹਿਸ਼ਤਾਂ ਬਨਾਣ ਲਗੇ ਵੇਖ ਵੇਖਕੇ ਲੋਕ ਸਲਾਹਨ ਲਗੇ
ਨਵੇਂ ਫੁਲਾਂ ਦੇ ਬਾਗ ਸਜਾ ਦਿਤੇ ਤੰਬੂ ਖੜੇ ਹੋ ਖੂਬ ਸੁਹਾਨ ਲਗੇ
ਥਾਂ ਥਾਂ ਗਡੇ ਥੰਮ ਰੋਸ਼ਨੀ ਦੇ ਥਾਂ ਉਜਾੜ ਗੁਲਜ਼ਾਰ ਸਮਾਨ ਲਗੇ

ਮਾਹ ਚਾਰ ਗਏ ਬੀਤ ਕਰਤਾਰ ਸਿੰਘਾ ਮੁਲਾਕਾਤੀ ਨੇੜੇ ਦਿਨ ਆਨ ਲਗੇ

ਸਰਕਾਰ ਵਲੋਂ ਤਯਾਰੀਆਂ ਦੇ ਹੁਕਮ

ਹੁਕਮ ਪਹਿਲਾਂ ਹੀ ਏਹ ਸੁਣਾਏ ਸੀ ਅਛੀਤਰ੍ਹਾਂ ਨਾਲ ਫੌਜ ਤਯਾਰ ਹੋਵੇ
ਵਰਦੀ ਪਹਿਨਣੀ ਖਾਸਦਰਬਾਰ ਵਾਲੀ ਚੀਜ਼ ਕੋਈ ਭੀ ਨਾ ਦਾਗਦਾਰ ਹੋਵੇ
ਪੈਦਲ ਸਿਰ ਤੋਂ ਲੈਕੇ ਪੈਰਾਂ ਤੋੜੀ ਸਾਫ ਸੁਥਰਾ ਅਤੇ ਹੁਸ਼ਿਆਰ ਹੋਵੇ
ਕੋਈ ਚੀਜ਼ ਨ ਕਿਸੇ ਦੀ ਹੋਇ ਮੈਲੀ ਕੀਤਾ ਸਾਫ ਹਰ ਇਕ ਹਥਯਾਰ ਹੋਵੇ
ਏਸੇ ਤਰ੍ਹਾਂ ਹੀ ਰਜਮੰਟਾਂ ਤੋਪਖਾਨੇ ਹੋਵੇ ਚੀਜ਼ ਸੋ ਅਪਰ ਅਪਾਰ ਹੋਵੇ
ਸੋਹਣੀ ਡੀਲ ਵਾਲੇ ਬਾਂਕੇ ਚੁਣ ਲੈਣੇ ਰਹਿ ਗਏ ਪਿਛੇ ਜੋ ਬੀਮਾਰ ਹੋਵੇ
ਕੋਈ ਸਾਜ਼ ਨਕੰਮਾ ਨ ਨਾਲ ਜਾਇ ਨਿਗ੍ਹਾਬਾਨ ਹਰ ਇਕ ਸਰਦਾਰ ਹੋਵੇ
ਚੜ੍ਹਤਲ ਸਿੰਘਾਂ ਦੀ ਵੇਖ ਕਰਤਾਰ ਸਿੰਘਾ ਮਾਤ ਕੌਣ ਨ ਵਿਚ ਸੰਸਾਰ ਹੋਵੇ

ਸਰਕਾਰ ਖਾਲਸੇ ਦੀ ਤਿਆਰੀ

ਸਦੇ ਸਭ ਸਰਦਾਰ ਪੰਜਾਬ ਵਿਚੋਂ ਹੁਕਮ ਪਾ ਸਰਕਾਰ ਦਾ ਆਏ ਭਾਈ
ਆਪੋ ਆਪਣੇ ਥਾਂ ਤਯਾਰੀਆਂ ਕਰ ਨਾਲ ਖੁਸ਼ੀ ਦੇ ਘਰਾਂ ਤੋਂ ਧਾਏ ਭਾਈ
ਡਿਠਾ ਸਭ ਦੇ ਆਪ ਪੁਸ਼ਾਕਿਆਂ ਨੂੰ ਖੁਸ਼ੀ ਹੋ ਸਰਕਾਰ ਸਲ੍ਹਾਏ ਭਾਈ
ਹਰੀ ਸਿੰਘ ਸਰਦਾਰ ਦੀ ਫੌਜ ਤਾਈਂ ਅੜਦਲ ਵਾਸਤੇ ਹੁਕਮ ਸੁਨਾਏ ਭਾਈ
ਜ਼ਰੀਦਾਰ ਬਰਦੀ ਮੜ੍ਹੀ ਸੋਨੇ ਚਾਂਦੀ ਸ਼ੋਹਣੇ ਚੋਣਵੇਂ ਜਵਾਨ ਰਖਾਏ ਭਾਈ
ਹਾਥੀ ਘੋੜਿਆਂ ਸਾਜ਼ ਸੁਨਹਿਰੀ ਸੋਹਣੇ ਇੰਦ੍ਰ ਜਿਨ੍ਹਾਂ ਨੂੰ ਵੇਖ ਸ਼ਰਮਾਏ ਭਾਈ
ਸਭ ਸਾਜ਼ ਸਮਾਨਾਂ ਨੂੰ ਠੀਕ ਕਰਕੇ ਮਹਾਰਾਜ ਅਰਦਾਸ ਸੁਧਾਏ ਭਾਈ
ਕੂਚ ਕਰ ਸਿਧੇ * ਸੁਧਾਸਰ ਆਏ ਗੁਰੂ ਘਰ ਆ ਸੀਸ ਨਿਵਾਏ ਭਾਈ
ਫੇਰ ਧੀਰੇ ਧੀਰੇ ਹੋ ਦਵਾਬੇ ਵਿਚੋਂ ਕਾਠ ਗੜ੍ਹ ਜਾ ਕੇ ਡੇਰੇ ਲਾਏ ਭਾਈ
ਓਧਰ ਵੈਸਰਾ ਹਿੰਦ ਕਰਤਾਰ ਸਿੰਘਾ ਏਸੇ ਤਰ੍ਹਾਂ ਹੀ ਸ਼ਿਮਲਿਓਂ ਧਾਏ ਭਾਈ

ਦੋਹਾਂ ਸਰਕਾਰਾਂ ਦੀ ਸੁਖ ਸਾਂਦ ਦੀ ਪੁਛ

ਕਤੇ ਅਠਵੀਂ ਨੂੰ ਦੋਵੇਂ ਬਾਦਸ਼ਾਹ ਜੀ ਡੇਰੇ ਆਨ ਤੰਬੂਆਂ ਵਿਚ ਲਾਂਵਦੇ ਨੇ

*ਅੰਮ੍ਰਿਤਸਰ ਆਏ ਤਾਂ ਸਰ ਕਲਾਡ, ਵਡ ਸਾਹਿਬ ਏਜੰਟ ਤੇ ਪੈਨ ਸਾਹਿਬ ਗਵਰਨਰ ਜਨਰਲ ਸਾਹਿਬ ਬਹਾਦਰ ਦੇ ਭੇਜੇ ਹੋਏ ਆ ਗਏ ਤੇ ਮਹਾਰਾਜ ਨੇ ਦੁਸਹਿਰੇ ਦੇ ਰੰਗ ਅੰਮ੍ਰਿਤਸਰ ਹੀ ਦਖਾਇਖਾਏ।

ਹੋਈਆਂ ਸ਼ਾਹੀ ਸਲਾਮੀਆਂ ਦੂਹੀਂ ਪਾਸੀਂ ਵਾਜੇ ਵਜਦੇ ਰੰਗ ਸੁਹਾਂਵਦੇ ਨੇ
ਚੀਫ ਸੈਕ੍ਰਟ੍ਰੀ ਵੈਸਰਾ ਹਿੰਦ ਵਲੋਂ ਸਾਹਿਬ 'ਰਾਮਜੇ' ਦੂਏ ਦਿਨ ਆਂਵਦੇ ਨੇ
ਸੁਖ ਸਾਂਦ ਦੀ ਸਾਰੀ ਆ ਖਬਰ ਪੁਛੀ ਬੜੀ ਦਯਾ ਕੀਤੀ ਫਰਮਾਂਵਦੇ ਨੇ
ਰਾਹ ਵਿਚ ਤਕਲੀਫ ਹੋਈ ਆਪਨੂੰ ਜੋ ਕਰਨੀ ਸਭ ਮੁਆਫ ਸੁਨਾਂਵਦੇ ਨੇ
ਮਹਾਰਾਜ ਜੀ ਬੜਾ ਪਿਆਰ ਕਰਕੇ ਧੰਨਭਾਗ ਮੇਰੇ ਕਹਿ ਅਲਾਂਵਦੇ ਨੇ
ਏਹ ਤਕਲੀਫ ਨਾਹੀਂ ਸਗੋਂ ਖੁਸ਼ੀ ਹੈ ਜੀ ਚਿਤ ਮਿਲਨਨੂੰ ਪਏ ਹੁਲਸਾਂਵਦੇ ਨੇ
ਏਹ ਤਾਂ ਘੜੀ ਸੁਲਖਨੀ ਭਾਗਵਾਲੀ ਮੇਲ ਪਿਆਰਿਆਂ ਦੇ ਹੋਏ ਚਾਂਵਦੇ ਨੇ
ਹੋਰ ਕਈ ਗਲਾਂ ਕਰ ਪਿਆਰ ਦੀਆਂ ਦੋਵੇਂ ਸਾਹਿਬ ਵਿਦਾ ਹੋ ਜਾਂਵਦੇ ਨੇ
ਓਸੇ ਵਕਤ ਪਿਛੋਂ ਟਿਕੇ ਖੜਗ ਸਿੰਘ ਤੇ ਹਰੀ ਸਿੰਘ ਨੂੰ ਤਯਾਰ ਕਰਾਂਵਦੇ ਨੇ
ਸੰਧਾਂ ਵਾਲੀਆ ਅਤ੍ਰਸਿੰਘ ਸ਼ਾਮਸਿੰਘ ਜੀ ਤੇ ਗੁਲਾਬਸਿੰਘ ਨਾਲ ਰਲਾਂਵਦੇ ਨੇ
ਛੇਵਾਂ ਨਾਲ ਹੋਯਾ ਸੰਗਤ ਸਿੰਘ ਰਾਜਾ ਸਭੇ ਰਲਕੇ ਕਦਮ ਉਠਾਂਵਦੇ ਨੇ
ਮਹਾਰਾਜ ਵਲੋਂ ਵੈਸਰਾਇ ਜੀ ਦੀ ਸੁਖ ਸਾਂਦ ਪੁਛਨ ਲਈ ਧਾਂਵਦੇ ਨੇ
ਇਹ ਜਦੋਂ ਸਤਲੁਜ ਤੋਂ ਪਾਰ ਹੋਏ ਵਡੇ ਆਫੀਸਰ ਆ ਲੈ ਜਾਂਵਦੇ ਨੇ
ਟਿਕੇ ਸਾਹਿਬ ਦਾ ਅਦਬ ਅਦਾਬ ਕਰਕੈ ਵੈਸਰਾਇ ਜੀ ਪਾਸ ਬਿਠਾਂਵਦੇ ਨੇ
ਮਹਾਰਾਜ ਜੀ ਦੇ ਚਲ ਆਵਣੇ ਦਾ ਸ਼ੁਕਰੀਆ ਬਜਾ ਲਿਆਂਵਦੇ ਨੇ
ਫੇਰ ਟਿਕਾ ਜੀ ਨਾਲ ਜ਼ਬਾਨ ਮਿਠੀ ਸੁਖ ਸਾਂਦ ਦੀ ਪੁਛ ਪੁਛਾਂਵਦੇ ਨੇ
ਖੁਸ਼ੀ ਸਾਹਿਬ ਬਹਾਦਰ ਨੇ ਜ਼ਾਹਰ ਕੀਤੀ ਮੇਲੇ ਦੋਸਤਾਂ ਦੇ ਸਦਾ ਭਾਂਵਦੇ ਨੇ
ਖੁਸ਼ ਖਲਕ ਸ਼ਾਹਜ਼ਾਦੇ ਦੀ ਸੁੰਦਰਤਾਈ ਸਾਹਿਬ ਲੋਕ ਸਭੇ ਹੀ ਸਲਾਂਵਦੇ ਨੇ
ਛਬੀ ਅਕਤੂਬਰ ਅਠਾਰਾਂ ਸੌਅਠੱਤੀਵਾਲਾ ਮੁਲਾਕਾਤਦਾਦਿਨ ਠਹਿਰਾਂਵਦੇ ਨੇ
ਬੜੇ ਮਾਨ ਆਦਰ ਨਾਲ ਟਿਕੇ ਜੀ ਨੂੰ ਨਾਲ ਬਾਹਰ ਆ ਵਿਦਾ ਕਰਾਂਵਦੇ ਨੇ
ਆਕੇ ਪਾਸ ਸਰਕਾਰ ਕਰਤਾਰ ਸਿੰਘਾ ਸਾਰੀ ਗਲ ਤੇ ਸਿਫਤ ਸੁਨਾਂਵਦੇ ਨੇ

ਸਰਕਾਰ ਖਾਲਸੇ ਦੀ ਵੈਸਰਾ ਹਿੰਦ ਨਾਲ ਪਹਿਲੇ ਦਿਨ ਦੀ ਮੁਲਾਕਾਤ

ਯਾਰਾਂ ਕਤਕੋਂ ਉਠ ਪਰਭਾਤ ਵੇਲੇ ਤੁਰਤ ਤਯਾਰ ਬਰਤਯਾਰ ਸਰਕਾਰ ਹੋਏ
ਬਾਦਸ਼ਾਹੀ ਲਿਬਾਸ ਸਜਾ ਕਰ ਕੇ ਅਰਜ਼ਮੰਦ ਅਗੇ ਕਰਤਾਰ ਹੋਏ
ਰਾਤ ਖਬਰ ਸਾਰੇ ਕੀਤੀ ਗਈ ਹੈਸੀ ਤਯਾਰ ਸਭ ਪਿਆਦੇ ਅਸਵਾਰ ਹੋਏ

ਬਣਠਣ ਜ਼ਰੀਦਾਰ ਪਹਿਨ ਬਰਦੀ ਖਬਰਦਾਰ ਸਭ ਪਹਿਨ ਹਥਯਾਰ ਹੋਏ
ਏਨੇ ਚਿਰ ਨੂੰ ਦਬੜ ਦਬੜ ਕਰਦੇ ਹਾਜ਼ਰ ਆਨ ਕੇ ਸਭ ਸਰਦਾਰ ਹੋਏ
ਇਕ ਰੰਗੀ ਲਬਾਸ ਸਰਦਾਰੀਆਂ ਦੇ ਝਕ ਝਕ ਆਏ ਖਬਰਦਾਰ ਹੋਏ
ਤੋੜੇ, ਕਲਗੀਆਂ, ਸਿਰੀਂ ਸਿਰਪੇਚ ਲਗੇ ਕੰਠੇ, ਕੜੇ ਕੁੰਡਲ ਸ਼ਾਨਦਾਰ ਹੋਏ
ਦਾੜ੍ਹੇ ਸਾਫ ਮੁਛਹਿਰਿਆਂ ਵਟ ਚੜ੍ਹੇ ਵੇਖ ਸ਼ੇਰ ਜਿਨ੍ਹਾਂ ਸ਼ਰਮਸਾਰ ਹੋਏ
ਕੀਤੇ ਕਮਰ ਕਸੇ ਲਏ ਢਾਲ, ਤੇਗ ਸਜੇ ਨੇਜ਼ੇ ਕਮਾਨ, ਕਟਾਰ ਹੋਏ
ਬਬਰਸ਼ੇਰ ਜਿਉਂ ਜੰਗਲੋਂ ਨਿਕਲ ਆਏ ਬੀਰ ਰਸ ਭਰੇ ਚਿਹਰੇ ਭਾਰ ਹੋਏ
ਸੋਨੇਚਾਂਦੀ ਮੜ੍ਹੀ ਬਰਦੀ ਸਾਰਿਆਂ ਦੀ ਖੜ੍ਹੇ ਦੇਉਤਿਆਂ ਵਾਂਗ ਹੁਸ਼ਿਆਰ ਹੋਏ
ਹਰੀ ਸਿੰਘ ਮਹਾਰਾਜ ਦੀ ਖਾਸ ਅੜਦਲ ਅਠ ਸੈ ਸਵਾਰ ਲੈ ਸਾਰ ਹੋਏ
ਜਦ ਸਭ ਤਯਾਰੀਆਂ ਹੋ ਗਈਆਂ ਹਾਥੀ ਆ ਗਏ ਖੂਬ ਸ਼ਿਂਗਾਰ ਹੋਏ
ਮਹਾਰਾਜ ਜੀ ਸ਼ਾਹੀ ਲਬਾਸ ਪਹਿਨੇ ਆਏ ਬਾਹਰ ਸੂਰਜ ਨਮੂਦਾਰ ਹੋਏ
ਪਹਿਲਾਂ ਤੋਪਾਂ ਦੀ ਖਾਸ ਸਲਾਮੀ ਹੋਈ ਫੇਰ ਵਾਹਿਗੁਰੂ ਬੋਲ ਅਸਵਾਰ ਹੋਏ
ਅੜਦਲ ਵਿਚ ਹੋਯਾ ਹਰੀ ਸਿੰਘ ਯੋਧਾ ਚਲੇ ਬਰਦੀਆਂ ਦੇ ਚਮਕਾਰ ਹੋਏ
ਓਧਰ ਸੂਰਜ ਰਿਸ਼ਮਾਂ ਛਡ ਆਯਾ ਏਧਰ ਇਹ ਦਰਯਾ ਕਨਾਰ ਹੋਏ
ਜ਼ਰੀ ਜ਼ੇਵਰਾਂ ਦੇ ਉਤੇ ਪੈ ਕਿਰਨਾਂ ਰੰਗ ਸਮੇਂ ਦੇ ਅਪਰ ਅਪਾਰ ਹੋਏ
ਸਜ ਧਜ ਦੇ ਨਾਲ ਕਰਤਾਰ ਸਿੰਘਾ ਮਹਾਰਾਜ ਦਰਯਾ ਦੇ ਪਾਰ ਹੋਏ

ਮਹਾਰਾਜ ਜੀ ਦਾ ਦਰਯਾ ਪਾਰ ਹੋ ਕੇ ਸ੍ਰੀ ਹਜ਼ੂਰ ਵੈਸਰਾਇ ਹਿੰਦ ਦੇ ਕੈਂਪ ਵਿਚ ਜਾਣਾ

ਅਠ ਸੌ ਅਸਵਾਰ ਪਿਆਦਾ ਦੋ ਸੌ ਪਹਿਲਾਂ ਹੋਏ ਸਤਲੁਜ ਤੋਂ ਪਾਰ ਬੇਲੀ
ਬਾਕੀ ਸੋਲਾਂ ਹਜ਼ਾਰ ਦੇ ਤੋਪਖਾਨੇ ਖੜੇ ਰਹੇ ਦਰਯਾ ਉਰਾਰ ਬੇਲੀ
ਅਗੇ ਫੌਜ ਅੰਗਰੇਜ਼ੀ ਅਰਾਸਤਾ ਸੀ ਖੜੀ ਬੰਨ੍ਹ ਕੇ ਦੋ ਕਤਾਰ ਬੇਲੀ
ਇਕ ਤਰਫ ਗੋਰੇ, ਦੇਸੀ ਤਰਫ ਦੂਜੀ ਸਜੇ ਬਰਦੀਆਂ ਅਤੇ ਹਥਯਾਰ ਬੇਲੀ
ਮਹਾਰਾਜ ਜਾ ਉਤਰੇ ਪੁਲ ਉਤੋਂ ਤੋਪਾਂ ਚਲੀਆਂ ਪਾ ਘੁਮਘਾਰ ਬੇਲੀ
ਵਾਜੇ ਵਜੇ ਆ ਸੋਹਣੇ ਸਲਾਮੀਆਂ ਦੇ ਚਾਰੋਂ ਤਰਫ ਹੋਏ ਮੰਗਲਾਚਾਰ ਬੇਲੀ
ਸਾਰੀ ਫੌਜ ਨੇ ਸ਼ਾਹੀ ਸਲਾਮੀ ਲਈ ਹਾਥੀ ਚਲਦੇ ਧੀਮੀ ਰਫਤਾਰ ਬੇਲੀ
ਹੌਲੀ ਹੌਲੀ ਅੰਗਰੇਜ਼ਾਂ ਦੇ ਕੈਂਪ ਵਲੇ ਤੁਰੇ ਜਾਂਵਦੇ ਚੰਦ ਪਰਵਾਰ ਬੇਲੀ

ਅਗੋਂ ਵਾਲੀ ਕੁਮਾਂਡਿੰਗ ਚੀਫ ਸਾਹਿਬ ਅਤੇ ਹੋਰ ਅਰਸਰ ਖੁਸ਼ੀ ਧਾਰ ਬੇਲੀ
ਪੇਸ਼ਵਾਈ ਦੇ ਵਿਚ ਆ ਹੋਏ ਹਾਜ਼ਰ ਕਰ ਅਦਬ ਅਦਾਬ ਹਜ਼ਾਰ ਬੇਲੀ
ਚਲੇ ਲੈ ਗਵਰਨਰੀ ਕੈਂਪ ਵਲੇ ਨੇੜੇ ਪਹੁੰਚ ਗਏ ਇਸ ਪ੍ਰਕਾਰ ਬੇਲੀ
ਅਗੋਂ ਵੈਸਰਾ ਸਾਹਿਬ ਜੀ ਆਨ ਮਿਲੇ ਹੌਦੇ ਹਾਥੀ ਦੇ ਹੋ ਅਸਵਾਰ ਬੇਲੀ
ਹਾਥੀ ਪਾਸ ਖਲ੍ਹਾਰਕੇ ਅਦਬ ਲਈ ਟੋਪੀ ਸਿਰ ਤੋਂ ਲਈ ਉਤਾਰ ਬੇਲੀ
ਮਹਾਰਾਜ ਨੇ ਹਥ ਵਧਾ ਕਰਕੇ ਲਿਆ ਦਸਤ ਪੰਜਾ ਹੋ ਪੁਲਕਾਰ ਬੇਲੀ
ਸੁਖ ਸਾਂਦ ਪੁਛੀ ਹਸ ਹਸ ਕਰਕੇ ਮਿਲੇ ਆਨੰਦ ਸ਼ੁਕਰ ਗੁਜ਼ਾਰ ਬੇਲੀ
ਪਾਸ ਸਾਹਿਬ ਬਹਾਦਰ ਦੇ ਜਾ ਬੈਠੇ ਹੋਦਾ ਆਪਣਾ ਛਡ ਸਰਕਾਰ ਬੇਲੀ
ਸੂਰਜ, ਚੰਦ੍ਰਮਾਂ ਦੋਵੇਂ ਹੋ ਗਏ ਕੱਠੇ ਦਿਲਾਂ ਵਿਚ ਖੁਸ਼ੀ ਬੇ-ਸ਼ੁਮਾਰ ਬੇਲੀ
ਧੀਰੇ ਧੀਰੇ ਤੰਬੂ ਪਾਸ ਜਾ ਪਹੁੰਚੇ ਉਤਰ ਹਾਥੀ ਉਤੋਂ ਨਾਮਦਾਰ ਬੇਲੀ
ਆਪ ਦੋਵੇਂ ਪਹਿਲਾਂ ਬਾਹਰ ਖੜੇ ਰਹੇ ਅੰਦਰ ਗਏ ਸਾਰੇ ਸਰਦਾਰ ਬੇਲੀ
ਜਦ ਬੈਠ ਗਏ ਆਪਣੇ ਥਾਉਂ ਥਾਈਂ ਦੋਹਾਂ ਪਾਸਿਆਂ ਦੇ ਅਹਿਲਕਾਰ ਬੇਲੀ
ਫੇਰ ਜਾ ਖੇਮੇ ਵਿਚ ਹੋਏ ਦਾਖਲ ਵੈਸਰਾਏ ਸਣੇ ਸਰਕਾਰ ਬੇਲੀ
ਸਜੇ ਹਥ ਸੁਰਨ ਦੀ ਕੁਰਸੀ ਉਤੇ ਮਹਾਰਾਜ ਜੀ ਤਾਈਂ ਬਠਾਰ ਬੇਲੀ
ਆਪ ਸਾਹਿਬ ਬਹਾਦਰ ਭੀ ਬੈਠ ਗਏ ਛਿੜੀ ਖੁਸ਼ੀ ਦੇ ਫੇਰ ਗੁਫਤਾਰ ਬੇਲੀ
ਅਜ਼ੀਜ ਦੀਨ ਫਕੀਰ ਤੇ ਵੈਡ ਸਾਹਿਬ ਇਹ ਤਰਜਮਾਂ ਕਰਨ ਉਚਾਰ ਬੇਲੀ
ਦੋਹਾਂ ਪਾਸਿਆਂ ਤੋਂ ਧੰਨਜ਼ਵਾਦ ਕੀਤੇ ਕੁਸ਼ਲਾਨੰਦ ਪੁਛੀ ਬਾਰ ਬਾਰ ਬੇਲੀ
ਹੋਈ ਖੁਸ਼ੀ ਬੇਅੰਤ ਕਰਤਾਰ ਸਿੰਘਾ ਮਿਲੇ ਕਰਕੇ ਬਹੁਤ ਪਿਆਰ ਬੇਲੀ

ਦਰਬਾਰ ਦੀ ਸ਼ੋਭਾ

ਓਸ ਵਕਤ ਆਨੰਦ ਭਰਪੂਰ ਹੋਯਾ ਕੀਹ ਲਿਖਾਂ ਏਥੇ ਅਲੰਕਾਰ ਸੋਹਣੇ
ਬਾਦਸ਼ਾਹੀ ਖੇਮਾ ਖੂਬ ਸਜ ਰਿਹਾ ਉਪਰ ਤਲੇ ਸੀ ਨਕਸ਼ ਨਗਾਰ ਸੋਹਣੇ
ਕੀਮਖਾਬ, ਮਖਮਲ ਜ਼ਰਬਫਤ ਅਤਲਸ ਜਰੀਦਾਰ ਪਰਦੇ ਸੋ ਅਪਾਰ ਸੋਹਣੇ
ਹੋਈ ਚਿਰਾਗਣਦੋਜ਼ੀ ਕਢੇ ਵੇਲ ਬੂਟੇ ਮੋਤੀ ਝਾਲਰਾਂ ਦੇ ਆਬਦਾਰ ਸੋਹਣੇ
ਸ਼ੀਸ਼ੇ, ਝਾੜ, ਫਾਨੂਸ, ਜ਼ਮੁਰਦ, ਹੀਰੇ ਥੰਮ੍ਹਾ ਕਾਰ ਚੋਬੀ ਬੇਸ਼ੁਮਾਰ ਸੋਹਣੇ
ਚਾਰੋਂ ਤਰਫ ਸਜੋਟ ਹੋ ਰਹੀ ਪੂਰੀ ਜਗਮਗਾ ਦੇ ਰਹੇ ਚਮਕਾਰ ਸੋਹਣੇ

ਮਿਸਾ ਲੇਡੀਆਂ ਬੈਠੀਆਂ ਇਕ ਪਾਸੇ ਖੂਬਸੂਰਤਾਂ ਕਰੀ ਸ਼ਿੰਗਾਰ ਸੋਹਣੇ
ਓਥੇ ਨਾਲ ਬੈਠੇ ਅੰਗਰੇਜ ਅਫਸਰ ਗੋਰੇ ਰੰਗ ਕਦੌਰ ਹੁਸ਼ਿਆਰ ਸੋਹਣੇ
ਦੂਈ ਤਰਫ ਭਰੇ ਬੀਰ ਰਸ ਬੈਠੇ ਬਾਂਕੇ ਸੂਰਮੇ ਸਿੰਘ ਸਰਦਾਰ ਸੋਹਣੇ
ਕੁੰਡਲਦਾਰ ਮੁਛਹਰੇ ਤੇ ਸਾਫ ਦਾੜ੍ਹੇ ਦੂਹਰ ਸਜੇ ਸਾਫ ਪੇਚਦਾਰ ਸੋਹਣੇ
ਵਿਚ ਵੈਸਰਾ ਹਿੰਦ ਤੇ ਮਹਾਰਾਜਾ ਦੋਵੇਂ ਬੈਠੇ ਹੋਏ ਸ਼ਾਨਦਾਰ ਸੋਹਣੇ
ਗਲਾਂ ਮਿਠੀਆਂ ਮਿਠੀਆਂ ਹੋ ਰਹੀਆਂ ਮੁਸਕਰਾਉਂਦੇ ਸੁਖਨ ਉਚਾਰ ਸੋਹਣੇ
ਮਹਾਰਾਜ ਨੇ ਫੇਰ ਸਰਦਾਰਾਂ ਦੇ ਜੋ ਦਹੇ ਨਾਮ ਤੇ ਗੁਣ ਬਲਕਾਰ ਸੋਹਣੇ
ਵਖੋ ਵਖ ਸਭ ਦੀ ਮੁਲਾਕਾਤ ਹੋਈ ਸਭ ਖੁਸ਼ ਹੋਏ ਕਰ ਦੀਦਾਰ ਸੋਹਣੇ
ਮਹਾਰਾਜ ਜੀ ਨੇ ਯਾਰਾਂ ਸੈ ਬੁਗਤੀ ਕੀਤੀ ਸਾਹਿਬ ਜੀ ਦੇ ਸਿਰ ਵਾਰ ਸੋਹਣੇ
ਏਸੇ ਤਰਾਂ ਸਿਰਵਾਰਨਾਂ ਓਧਰੋਂ ਭੀ ਕੀਤਾ ਗਿਆ ਓਹ ਵਿਚ ਦਰਬਾਰ ਸੋਹਣੇ
ਉਠਨ ਲਗਿਆਂ ਫੇਰ ਸਰਕਾਰ ਤਾਂਈਂ ਇਹ ਤੋਹਫੇ ਦਿਤੇ ਖੁਸ਼ੀ ਧਾਰ ਸੋਹਣੇ
ਬਾਬੂ ਗੜ੍ਹ ਦੇ ਗਲੇ ਦੇ ਦੋ ਘੋੜੇ ਹਾਥੀ ਬ੍ਰਹਮਾ ਦਾ ਕਰ ਸ਼ਿੰਗਾਰ ਸੋਹਣੇ
ਇਕਵੰਜਾ ਕਿਸ਼ਤੀਆਂ ਭਾਰ ਜਾਹਿਰਾਤਾਂ ਜੇਵਰ ਕਪੜੇ ਮੇਵੇ ਰਸਦਾਰ ਸੋਹਣੇ
ਇਕ ਤੇਗ ਜੜਾਊ ਤੇ ਹੋਰ ਚੀਜਾਂ ਪੇਸ਼ ਕੀਤੀਆਂ ਕਰ ਪਿਆਰ ਸੋਹਣੇ
ਇਕ ਚਿਸ਼ਤੀਆਂ ਤੇ ਇਕ ਨਰ ਘੋੜਾ ਟਿਕੇ ਸਾਹਿਬ ਦੀ ਨਜ਼ਰ ਗੁਜ਼ਾਰ ਸੋਹਣੇ
ਇਸੇ ਤਰ੍ਹਾਂ ਸਰਦਾਰਾਂ ਨੂੰ ਸਿਰੋਪਾਉ ਵਖੋ ਵਖ ਦਿਤੇ ਪਾਇਦਾਰ ਸੋਹਣੇ
ਪੈਹਲੇ ਦਿਨ ਦੀ ਇਹ ਮੁਲਾਕਾਤ ਹੋਈ ਕੀਹ ਲਿਖਾਂ ਮੈਂ ਕਰਵਿਸਥਾਰ ਸੋਹਣੇ
ਰੁਖਸਤ ਹੋਏ ਆਏ ਕਰਤਾਰ ਸਿੰਘਾ ਖੇਮੇਂ ਆਪਣੇ ਵਿਚ ਅਵਤਾਰ ਸੋਹਣੇ

ਵਾਕ ਕਵੀ

ਓਸੇ ਦਿਨ ਡੇਰੇ ਸਰਕਾਰ ਨੇ ਆ ਫੇਰ ਇਹ ਸਲਾਹ ਬਨਾਈਏ ਜੀ
ਸ਼ੇਰ ਸਿੰਘ ਸ਼ਾਹਜਾਦੇ ਨੂੰ ਹੁਕਮ ਹੋਯਾ ਪਾਸ ਸਾਹਿਬ ਬਹਾਦੁਰਦੇਵੇਜਾਈਏ ਜੀ
ਕਲ ਕੈਂਪ ਸਾਡੇ ਵਿਚ ਚਰਨ ਪਾਨੇ ਇਹ ਬੇਨਤੀ ਕਰ ਸੁਨਾਈਏ ਜੀ
ਸ਼ੇਰ ਸਿੰਘ ਨੇ ਜਾ ਸਰਕਾਰ ਵਲੋਂ ਪਾਸ ਸਾਹਿਬ ਬਹਾਦੁਰ ਅਲਾਈਏ ਜੀ
ਬਖਸ਼ੋ ਰੋਣਕਾਂ ਕਲ ਨੂੰ ਕੈਂਪ ਸਾਡੇ ਆ ਉਰਾਰ ਸਾਨੂੰ ਵਡਿਆਈ ਜੀ
ਕੀਤੀ ਸਾਹਿਬ ਮਨਜ਼ੂਰ ਕਰਤਾਰ ਸਿੰਘਾ ਸੌ ਵਾਰੀ ਸਦੋ ਅਸੀਂ ਆਈਏ ਜੀ

ਦੂਸਰੇ ਦਿਨ ਸ੍ਰੀ ਹਜ਼ੂਰ ਗਵਰਨਰ ਜਨਰਲ ਸਾਹਿਬ ਬਹਾਦੁਰ ਦੀ ਸਰਕਾਰ
ਖਾਲਸੇ ਦੇ ਕੈਂਪ ਵਿਚ ਮੁਲਾਕਾਤ ਹੋਈ।

ਇਧਰ ਸਭ ਸਾਮਾਨ ਤਯਾਰ ਕੀਤੇ ਵਡੇ ਤੰਬੂ ਦੇ ਸਾਜ ਸਜਾਂਵਦੇ ਨੇ
ਹੀਰੇ, ਸਬਜ਼ੇ ਨੀਲਮ ਪੁਖਰਾਜ ਪੰਨੇ, ਮੋਤੀ ਝਾਲਰਾਂ ਖੂਬ ਲਟਕਾਂਵਦੇ ਨੇ
ਸੋਨੇ, ਚਾਂਦੀ ਬਣੇ ਰਤਨ ਜੜਤ ਥੰਮੇ ਫਰਸ਼ ਰੇਸ਼ਮੀ ਤਲੇ ਵਛਾਂਵਦੇ ਨੇ
ਉਪਰ ਤਲੇ ਸਾਰੇ ਜਗ ਮਗ ਹੋ ਰਹੀ ਸੋਭਾ ਝਾੜ ਫਾਨੂਸ ਵਧਾਂਵਦੇ ਨੇ
ਦੂਰ ਦੂਰ ਤਕ ਮਖਮਲੀ ਸਾਇਬਾਨਾਂ ਲਾ ਕੇ ਹੋਰ ਹੋਰ ਹੀ ਛਬ ਬਨਾਂਵਦੇ ਨੇ
ਰੇਸ਼ਮ ਜ਼ਰੀ ਦੀਆਂ ਡੋਰਾਂ ਨਾਲ ਖਿਚੇ ਚੋਬਾਂ ਸਭ ਸੁਨਹਿਰੀ ਲਗਾਂਵਦੇ ਨੇ
ਹੇਠ ਫਰਸ਼ ਬਨਾਤ ਸੁਲਤਾਨੀ ਦੇ ਕਰ ਕਸ਼ਮੀਰੀ ਗਲੀਚੇ ਵਛਾਂਵਦੇ ਨੇ
ਦੋ ਕੁਰਸੀਆਂ ਮੋਤੀਆਂ ਜੜਤ ਹੋਈਆਂ ਤੰਬੂ ਵਿਚ ਥਾਂ ਉਚੀ ਰਖਾਂਵਦੇ ਨੇ
ਸੋਨੇ ਚਾਂਦੀ ਦੀ ਹੋਰ ਹਜ਼ਾਰ ਕੁਰਸੀ ਪਾਲਾਂ ਬੰਨ ਦੋ ਤਰਫੀ ਡਹਾਂਵਦੇ ਨੇ
ਜਿਹ ਸਭ ਤਯਾਰੀਆਂ ਹੋ ਗਈਆਂ ਤਾਂ ਅਰਾਸਤਾ ਫੌਜ ਕਰਾਂਵਦੇ ਨੇ
ਸਭ ਸਾਜ ਸਾਮਾਨ ਸਜਾ ਕਰ ਕੇ ਪੁਲ ਤਕ ਦੋ ਸਫਾਂ ਬਨਾਂਵਦੇ ਨੇ
ਫੇਰ ਦੋਇ ਸ਼ਾਹਜਾਦੇ ਤਯਾਰ ਹੋ ਕੇ ਆਉ ਭਗਤੀ ਨੂੰ ਅਗੋਂ ਜਾਂਵਦੇ ਨੇ
ਅਜੇ ਅਧ ਦੇ ਵਿਚ ਹੀ ਗਏ ਸੀਗੇ ਅਗੋਂ ਖਬਰ ਅਸਵਾਰ ਪੁਚਾਂਵਦੇ ਨੇ
ਵੈਸਰ ਇ ਸਾਹਿਬ ਤਯਾਰ ਹੋ ਕਰ ਕੇ ਸਜ-ਧਜ ਦੇ ਨਾਲ ਪੈ ਆਂਵਦੇ ਨੇ
ਅਗੋਂ ਜਾ ਮਿਲੇ ਦੋਵੇਂ ਸ਼ਾਹਜ਼ਾਦੇ ਨਾਲ ਅਦਬ ਅਦਾਬ ਲਿਆਂਵਦੇ ਨੇ
ਜਿਸ ਵੇਲੇ ਅਸਵਾਰੀ ਉਰਾਰ ਆਈ ਤੋਪਾਂ ਗੂੰਜੀਆਂ ਖੁਸ਼ੀ ਮਨਾਂਵਦੇ ਨੇ
ਫੌਜ ਖਾਲਸੇ ਸ਼ਾਹੀ ਸਲਾਮੀ ਲਈ ਧੀਰੇ ਧੀਰੇ ਸਦ ਕਦਮ ਉਠਾਂਵਦੇ ਨੇ
ਇੰਨੇ ਚਿਰ ਨੂੰ ਆ ਮਹਾਰਾਜ ਮਿਲੇ ਹਾਥੀ† ਹਾਥੀ ਦੇ ਪਾਸ ਠਹਿਰਾਂਵਦੇ ਨੇ
ਬੜੀ ਖੁਸ਼ੀ ਦੇ ਨਾਲ ਮਿਲਾਪ ਹੋਯਾ ਹੌਦੇ ਇਕ ਤੇ ਬੈਠ ਸੁਹਾਂਵਦੇ ਨੇ
ਹਸ ਹਸ ਗਲਾਂ ਨਾਲ ਪਿਆਰ ਕਰਦੇ ਉਤਰ ਫੇਰ ਤੰਬੂ ਵਿਚ ਆਂਵਦੇ ਨੇ
ਯਥਾ ਯੋਗ ਬੈਠੇ ਸਭ ਕੁਰਸੀਆਂ ਤੇ ਸ਼ੋਭਾ ਖੇਮੇਂ ਦੀ ਵਖ ਲੁਭਾਂਵਦੇ ਨੇ
ਲਾਰਡ ਸਾਹਿਬ ਬਹਾਦਰ ਦਾ ਹਥ ਫੜਕੇ ਮਹਾਰਾਜ ਜੀ ਦਾਹਨੇ ਬਠਾਂਵਦੇ ਨੇ

†ਹਾਥੀ ਦਾ ਨਾਮ ਇੰਦਰ ਗਜ ਸੀ।

ਵਾਰੋ ਵਾਰੀ ਸਰਦਾਰ ਅਮੀਰ ਰਾਜ ਤੋਹਫੇ ਨਜ਼ਰਾਂ ਸਭ ਲਿਆਂਵਦੇ ਨੇ
ਵੈਡ਼ ਸਾਹਿਬ ਸਰਦਾਰਾਂ ਦੇ ਨਾਮ ਔਹਦੇ ਬੜੀ ਖੁਸ਼ੀ ਦੇ ਨਾਲ ਸੁਨਾਂਵਦੇ ਨੇ
ਲਾਰਡ ਸਾਹਿਬ ਬਹਾਦੁਰ ਪਰੇਮ ਭਰੇ ਹਰ ਇਕ ਨੂੰ ਹਥ ਮਿਲਾਂਵਦੇ ਨੇ
ਮਹਾਰਾਜ ਵਲੋਂ ਫੇਰ ਜ਼ਰੀ ਜ਼ੇਵਰ ਹੀਰੇ ਮੋਤੀ ਜਵਾਹਰ ਗਿਣਾਂਵਦੇ ਨੇ
ਇਕ ਸੌ ਇਕ ਕਿਸ਼ਤੀ ਭਰ ਤਯਾਰ ਕੀਤੀ ਤਲਵਾਰ, ਕਮਾਨ ਰਖਾਂਵਦੇ ਨੇ
ਕੋਤਲ ਦੋ ਸੋਨੇ ਚਾਂਦੀ ਸਾਜ ਸਜੇ ਹਾਥੀ ਹੌਦੇ ਸਣੇ ਸੀ ਲਿਖਾਂਵਦੇ ਨੇ
ਹੋਰ *ਤਾਨ ਪਸ਼ਮੀਨੇ, ਪੰਜਾਬੀ ਬਸਤਰ ਵੈਸਰਾਇ ਦੀ ਨਜ਼ਰ ਟਿਕਾਂਵਦੇ ਨੇ
ਏਸੇ ਤਰ੍ਹਾਂ ਹੀ ਸਭ ਮੁਸਾਹਿਬਾਂ ਨੂੰ ਸਿਰੋਪਾਉ ਅਪਾਰ ਦਿਖਾਂਵਦੇ ਨੇ
ਇਹਦੇ ਬਾਦ ਗਲਾਂ ਮੁੜ ਬਹੁਤ ਕਰਕੇ ਦਰਬਾਰ ਮੌਕੂਫ ਕਰਾਂਵਦੇ ਨੇ
ਮਹਾਰਾਜ ਜੀ ਦੂਰ ਤਕ ਨਾਲ ਆਏ ਵਿਦਾ ਕਰ ਪਿਛਾਂ ਹਟ ਜਾਂਵਦੇ ਨੇ
ਦੋਵੇਂ ਸ਼ਾਹਜ਼ਾਦੇ ਵੈਸਰਾਇ ਤਾਈਂ ਨਾਲ ਜਾ ਕੇ ਡੇਰੇ ਪੁਚਾਂਵਦੇ ਨੇ
ਵਖ ਗਏ ਇਕਬਾਲ ਸਰਕਾਰ ਦਾ ਜੀ ਸਭੇ ਖੁਸ਼ੀ ਹੋ ਬਹੁਤ ਸਰਹਾਂਵਦੇ ਨੇ
ਖੁਸ਼ੀ ਸਭ ਦਾ ਚਿਤ ਕਰਤਾਰ ਸਿੰਘਾ ਰਾਗ ਰੰਗ ਹੁੰਦੇ ਨਿਗ੍ਹਾ ਆਂਵਦੇ ਨੇ

ਦੋਹਾਂ ਪਾਸਿਆਂ ਤੋਂ ਜਲਸੇ

ਦਿਨ ਤੀਸਰੇ ਫੇਰ ਮਹਾਰਾਜ ਜੀ ਨੇ ਸਭ ਖੁਸ਼ੀ ਦੇ ਸਾਜ ਸਜਾਇਕੇ ਜੀ
ਪਰੌਹਨਚਾਰੀ ਜਲਸਾ ਬੜਾ ਭਾਰਾ ਕੀਤਾ ਵੈਸਰਾਇ ਦੇਤਾਈਂ ਬੁਲਾਇਕੇ ਜੀ
ਤਰ੍ਹਾਂ ਤਰ੍ਹਾਂ ਦੇ ਮੇਵੇ ਮਿਠਾਈਆਂ ਤੇ ਸਵਾਦ ਵਾਲੀਆਂ ਚੀਜਾਂ ਰਖਾਇਕੇ ਜੀ
ਚੰਗਾ ਖੁਸ਼ ਕੀਤਾ ਆਇਆਂ ਮਿਤ੍ਰਾਂ ਨੂੰ, ਹੂਰਾਂ ਪਰੀਆਂ ਨਾਚ ਦਿਖਾਇਕੇ ਜੀ
ਬੜੀ ਰਾਤ ਤਕ ਖੁਸ਼ੀ ਦੇ ਸਾਜ ਰਹੇ ਤੋਹਫੇ ਨਜਰਾਂ ਫੇਰ ਦਿਵਾਇਕੇ ਜੀ
ਦੂਰ ਤਕ ਜਾਕੇ ਵਿਦਾ ਕਰ ਆਏ ਕਰ ਪਯਾਰ ਗਲ ਜਫੀਆਂ ਪਾਇਕੇ ਜੀ
ਚੌਥੇ ਦਿਨ ਇਸੇ ਤਰ੍ਹਾਂ ਸਾਹਿਬ ਜੀ ਨੇ ਬਹੁਤ ਪ੍ਰੀਤ ਪਰੇਮ ਜਤਾਇਕੇ ਜੀ
ਜਲਸੇ ਵਿਚ ਮਹਾਰਾਜ ਨੂੰ ਕਰ ਸ਼ਾਮਲ ਖਾਤ੍ਰ ਬਹੁਤ ਕੀਤੀ ਮਨ ਲਾਇਕੇ ਜੀ
ਬਾਦਸ਼ਾਹਾਂ ਦੇ ਯੋਗ ਜੋ ਖਾਤ੍ਰਾਂ ਸਨ ਸਭੇ ਕਰਵਾਈਆਂ ਦਿਲੋਂ ਭਾਇਕੇ ਜੀ
ਰਾਗ ਰੰਗ ਵਲਾਇਤੀ ਕਈ ਕੀਤੇ ਹਰ ਤਰ੍ਹਾਂ ਦੇ ਨਾਚ ਨਚਾਇਕੇ ਜੀ

*ਥਾਨ ੧੦੧ ਸੀ।

ਮਹਿਫਲ ਗਰ ਮਰਹੀ ਬੜੀ ਰਾਤ ਤੋੜੀ ਖ਼ੁਸ਼ੀ ਹੋਇ ਸਭ ਖਾਇਖਵਾਇਕੇ ਜੀ
ਵਾਜੇ ਵਜਦੇ ਕਈ ਪ੍ਰਕਾਰ ਦੇ ਰਹੇ ਖ਼ੁਸ਼ੀ ਆ ਗਈ ਰੂਪ ਵਟਾਇਕੇ ਜੀ
ਤੋਹਫ਼ੇ ਦੇ ਸਰਕਾਰ ਨੂੰ ਵਿਦਾ ਕੀਤਾ ਨਾਲ ਖ਼ੁਸ਼ੀ ਦੇ ਮਿਲ ਮਿਲਾਇਕੇ ਜੀ
ਹੋ ਆਨ ਸਰਕਾਰ ਕਰਤਾਰ ਸਿੰਘਾ ਖ਼ੁਸ਼ ਹੋਂਵਦੇ ਖ਼ੂਬ ਸਲਾਇਕੇ ਜੀ

੧੭ ਕਤਕ ਨੂੰ ਮਹਾਰਾਜਾ ਨੇ ਅੰਗਰੇਜੀ ਫ਼ੌਜ ਦੀ ਕਵੈਦ ਦੇਖਣੀ

ਹੁਕਮ ਹੋਯਾ ਕਮਾਂਡਿੰਗ ਚੀਫ ਨੂੰ ਜਾਂ ਫੌਜਾਂ ਸਭ ਤਯਾਰ ਕਰਵਾਈਆਂ ਨੇ
ਪੈਦਲ ਰਜਮਟਾਂ ਤੇ ਨਾਲੇ ਤੋਪਖਾਨੇ ਸਫਾਂ ਜਾਂ ਮੈਦਾਨ ਜਮਾਈਆਂ ਨੇ
ਮਹਾਰਾਜ ਸਾਹਿਬ ਸਨੇ ਅਹਿਲਕਾਰਾਂ ਜਾ ਰੌਣਕਾਂ ਹੋਰ ਵਧਾਈਆਂ ਨੇ
ਪਹਿਲੇ ਪੈਦਲਾਂ ਮਾਰਚ ਪਾਸ ਹੋਯਾ ਬਾਦ ਰਜਮਟਾਂ ਸਭ ਲੰਘਾਈਆਂ ਨੇ
ਵਖੋ ਵਖ ਕਵੈਦ ਹੋਈ ਸਾਰਿਆਂ ਦੀ ਮਹਾਰਾਜ ਨੇ ਬਹੁਤ ਸਲਾਹੀਆਂ ਨੇ
ਹੋਈ ਤੋਪਾਂ ਬੰਦੂਕਾਂ ਦੀ ਚਾਂਦਸ ਰੀ ਨੇਜਾ ਬਾਜੀਆਂ ਖਾਈ ਟਪਾਈਆਂ ਨੇ
ਹੋਰ ਅਫਸਰਾਂ ਹੁਨਰ ਦਿਖਾਏ ਚੰਗੇ ਜੰਗੀ ਚੁਸਤੀਆਂ ਬਹੁਤ ਦਿਖਾਈਆਂ ਨੇ
ਸਿੰਘੀ ਦੇਖਨੀ ਫੌਜ ਕਰਤਾਰ ਸਿੰਘਾ ਦਿਨ ਦੂਸਰੇ ਫੇਰ ਠਹਿਰਾਈਆਂ ਨੇ

ਦੂਸਰੇ ਦਿਨ ਗਵਰਨਰ ਜਨਰਲ ਸਾਹਿਬ ਬਹਾਦਰ ਨੇ ਫੌਜ ਖਾਲਸਾ ਨੂੰ ਦਖਣਾ

ਦਿਨ ਦੂਸਰੇ ਖਾਲਸਾ ਫੌਜ ਤਾਂਈਂ ਸਰਦਾਰ ਸਭੇ ਲੈ ਆਇ ਭਾਈ
ਪੈਦਲ ਰਜਮਟਾਂ ਤੇ ਨਾਲੇ ਤੋਪਖਾਨੇ ਚੌੜੇ ਵਿਚ ਮੈਦਾਨ ਜਮਾਇ ਭਾਈ
ਫੇਰ ਸਾਹਿਬ ਬਹਾਦੁਰ ਸਟਾਫ ਸਨੇ ਨਾਲ ਖ਼ੁਸ਼ੀ ਦੇ ਦੇਖਣੇ ਆਇ ਭਾਈ
ਪਹਿਲਾਂ ਹੋਈ ਕਵੈਦ ਰਸਾਲਿਆਂ ਦੀ ਯੂਰਪੀਨਾਂ ਦੀ ਤਰਜ਼ ਸਿਖਾਇ ਭਾਈ
ਫੇਰ ਪੈਦਲਾਂ ਪੜਤਲਾਂ ਆ ਗਈਆਂ ਉਨ੍ਹਾਂ ਅਜਬਹੀ ਕੰਮ ਦਿਖਾਇ ਭਾਈ
ਬੜੀ ਖੂਬੀ ਦੇ ਨਾਲ ਕਵਾਇਦ ਕੀਤੀ ਵੇਖ ਸਭ ਅੰਗਰੇਜ ਬਿਸਮਾਇ ਭਾਈ
ਓਹ ਜਾਨਦੇ ਸੀ ਫੌਜ ਖਾਲਸੇ ਦੀ ਸਿਨੀ ਤਧਰੀ ਹੈ *ਜੌਹਬਾਇ ਭਾਈ
ਓਹ ਕੁਵੈਦ ਪਰੇਟ ਕੀਹ ਜਾਣਦੇ ਨੇ ਢਗੇ ਕੁਤੇ ਜਿਨਾਂ ਹਲ ਵਾਹਿ ਭਾਈ
ਸਿੰਘਾ ਕੈਦੇ ਮੂਜਬ ਜਦੋਂ ਪਰੇਟ ਕੀਤੀ ਲੜਾਈ ਦੇ ਕੰਮ ਦਿਖਾਇ ਭਾਈ
ਹਕੇ ਬਕੇ ਕਹਿ ਗਏ ਅੰਗਰੇਜ਼ ਅਫਸਰ ਕੰਮ ਨਾਲ ਸਫਾਈ ਨਿਭਾਇ ਭਾਈ

*ਬੇਵਕੂਫ।

"ਵੈਰੀਗੁਡ" ਯਾਹਨੀ ਕੰਮ ਬਹੁਤ ਅਛਾ ਹਰ ਇਕ ਨੇ ਮੂੰਹੋਂ ਸੁਨਾਇ ਭਾਈ
ਫੇਰ ਹੋਈ ਬੰਦੂਕਾਂ ਦੀ ਚਾਂਦ ਮਾਰੀ ਗੋਲੀ ਬਿਨਾਂ ਨਿਸ਼ਾਨ ਨ ਜਾਇ ਭਾਈ
ਨਾਲ ਧਾਗਿਆਂ ਬੰਨ੍ਹ ਕੇ ਕੌਡੀਆਂ ਨੂੰ ਝਟ ਮਾਰ ਨਿਸ਼ਾਨ ਉਡਾਇ ਭਾਈ
ਹੋਰ ਕਈ ਜੰਗੀ ਕਮਬ ਖਾਲ ਨੇ ਬਹੁਤ ਤਰ੍ਹਾਂ ਦਿਖਾਇ ਹਰਖਾਇ ਭਾਈ
ਫੇਰ ਤੋਪਾਂ ਦੇ ਮਾਰ ਨਿਸ਼ਾਨ ਦਸੇ ਸਾਰੇ ਕੰਮ ਕਮਾਲ ਪੁਚਾਇ ਭਾਈ
ਪਿਛੋਂ ਫੜ ਹਥਯਾਰ ਕਰਤਾਰ ਸਿੰਘਾ ਹਰੀ ਸਿੰਘ ਨਲੂਏ ਜਹੇ ਆਇ ਭਾਈ

ਸਰਕਾਰ ਖਾਲਸੇ ਦੇ ਫੌਜੀ ਅਫਸਰਾਂ ਨੇ ਕਰਤਬ ਦਿਖਲਾਨੇ

ਹਰੀ ਸਿੰਘ ਮੈਦਾਨ ਦ ਵਿਚ ਆਯਾ ਬਾਂਕਾ ਸੂਰਮਾ ਸਜ ਸਜਾ ਭਾਈ
ਘੋੜੇ ਤੇਜ਼ ਰਫਤਾਰ ਦੀ ਪਿਠ ਉਤੇ ਨੇਜਾ, ਸਾਂਗ, ਬਰਛੀ, ਅੰਗ ਲਾ ਭਾਈ
ਪਹਿਲੇ ਘੋੜੇ ਦੀ ਦੌੜ ਵਿਖਾ ਕਰਕੇ ਕਿੱਲੇ ਪੁਟਣੇ ਸਾਫ ਲੈ ਜਾ ਭਾਈ
ਫੇਰ ਨਾਲ ਤਲਵਾਰ ਦੇ ਨਿੰਬੂ ਕਟੇ ਭਜੇ ਜਾਂਦਿਆਂ ਸੇਫ ਉਠਾ ਭਾਈ
ਹੁਨਰ ਹੋਰ ਭੀ ਬਹੁਤ ਸਿਪਾਹ ਗਿਰੀ ਦੇ ਚੰਗੇ ਵਿਚ ਮੈਦਾਨ ਦਿਖਾ ਭਾਈ
ਇਸੇ ਤਰ੍ਹਾਂ ਹੀ ਰਾਜੇ ਧਿਆਨ ਸਿੰਘ ਨੇ ਰਾਜਪੂਤੀ ਦੇ ਜੌਹਰ ਕਢਾ ਭਾਈ
ਓਹਦੇ ਭਾਈ ਗੁਲਾਬ, ਸੁਚੇਤ ਸਿੰਘ ਨੇ ਚੰਗੇ ਕਸਬ ਦਸੇ ਜ਼ੋਰ ਲਾ ਭਾਈ
ਆਪੋ ਆਪਣੇ ਜੌਹਰ ਦਿਖਾਏ ਸੋਹਣੇ ਚਾਰੋਂ ਤਰਫ ਸ਼ਾਬਾਸ਼ ਸੁਨਾ ਭਾਈ
ਹਰਾ ਸਿੰਘ ਨੇ ਮੰਜੇ ਤੇ ਬੈਠ ਕੇ ਜੀ ਇਕ ਕਾਉਂ ਨੂੰ ਹੇਠ ਛੁਡਾ ਭਾਈ
ਓਹਨੂੰ ਗਤਕੇ ਦੇ ਨਾਲ ਮਾਰ ਦਿਤਾ ਪਟੇ ਬਾਜ਼ੀ ਦੀ ਤੇਜੀ ਜਤਾ ਭਾਈ
ਕਈ ਢਾਲ ਤਲਵਾਰ ਦੀ ਖੇਡ ਖੇਡੇ ਸਕੇ ਜਿਸਮ ਤੇ ਨਹੀਂ ਛੁਹਾ ਭਾਈ
ਵੈਸਰਾਇ ਸਾਹਿਬ ਖੁਸ਼ ਬਹੁਤ ਹੋਏ ਸਿਖ ਫੌਜ ਤਈਂ ਵਡਿਆ ਭਾਈ
ਹੋ ਰਹੇ ਹੈਰਾਨ ਕਰਤਾਰ ਸਿੰਘਾ ਵੇਖ ਵੇਖ ਕੇ ਕਸਬ ਸਫਾ ਭਾਈ

ਮਹਾਰਾਜ ਨੇ ਆਪ ਸਵਾਰ ਹੋ ਕੇ ਸਿਪਾਹਗਿਰੀ ਦੇ ਜਹਰ ਦਿਖਾਣੇ

ਫੌਜ ਖਾਲਸਾ ਦੇ ਜਦੋਂ ਅਫਸਰ ਆਪੋ ਆਪਨੇ ਕਸਬ ਦਿਖਾ ਗਏ
ਫੇਰ ਆਪ ਮਹਾਰਾਜ ਸਵਾਰ ਹੋ ਕੇ ਤੇਗ ਫੜ ਮੈਦਾਨ ਵਿਚ ਆ ਗਏ
ਕਰਤਬ ਸਭ ਸਵਾਰੀ ਦੇ ਜ਼ਾਹਰ ਕੀਤੇ ਵੇਰ ਕਿੱਲਾ ਤੇ ਨਿੰਬੂ ਉਡਾ ਗਏ
ਇਕ ਗੜਵਾ ਰਖ ਜ਼ਮੀਨ ਉੱਤੇ ਘੋੜਾ ਵਾਂਗ ਹਵਾ ਉੜਾ ਗਏ

ਤਿੰਨ ਵਾਰ ਆ ਘੋੜਾ ਦੁੜਾਈ ਜਾਂਦੇ ਗੜਵੇ ਉਤੇ ਨਿਸ਼ਾਨ ਲਗਾ ਗਏ
ਹਰ ਵਾਰੀ ਦੇ ਵਿਚ ਤਰੈ ਲੀਕਾਂ ਬੜੀ ਨਾਲ ਸਫਾਈ ਖਿਚਾ ਗਏ
ਜਦ ਚੁਕ ਕੇ ਵੇਖਿਆ ਸਾਰਿਆਂ ਨੇ ਇਕ ਬੜਾ ਸੋਹਣਾ ਬੂਟਾ ਪਾ ਗਏ
ਚਹੁੰਆਂ ਪਾਸਿਆਂ ਤੋਂ ਫੇਰ ਵਾਹਵਾਹ ਦੇ ਓਸ ਜਗਾ ਉਤੇ ਬੋਲੇ ਛਾ ਗਏ
ਫੌਜ ਖਾਲਸੇ ਦੇ ਕੰਮ ਵੇਖ ਕਰ ਕੇ ਸਭ ਦਿਲਾਂ ਦੇ ਮਾਨ ਗਵਾ ਗਏ
ਖੁਸ਼ੀ ਖੁਸ਼ੀ ਦੇ ਨਾਲ ਕਰਤਾਰ ਸਿੰਘਾ ਆਪੋ ਆਪਣੇ ਡੇਰੇ ਨੂੰ ਧਾ ਗਏ

ਆਖਰੀ ਮੁਲਾਕਾਤ ਤੇ ਵਦੋਇਗੀ

ਇਕਤੀ ਅਕਤੂਬਰੋਂ ਪਹਿਰ ਪਿਛਲੇ ਮਿਲੇ ਸਾਹਿਬ ਬਹਾਦੁਰ ਨੂੰ ਜਾ ਕਰਕੇ
ਦੋਵੇਂ ਬਾਦਸ਼ਾਹ ਖੁਸ਼ੀ ਦੇ ਨਾਲ ਬੈਠੇ ਆਪੋ ਵਿਚ ਪਿਆਰ ਵਧਾ ਕਰਕੇ
ਭੇਦ ਵਾਲੀਆਂ ਕਰਕੇ ਕਈ ਗਲਾਂ ਫੇਰ ਕਸਮਾਂ ਕੌਲ ਉਠਾ ਕਰਕੇ
ਪਕੀ ਦੋਸਤੀ ਦੇ ਵਾਹਦੇ ਲਿਖ ਦਿਤੇ ਦਸਤਖਤ ਤੇ ਮੋਹਰ ਲਗਾ ਕਰਕੇ
ਇਕ ਦੂਸਰੇ ਦੇ ਮਦਦਗਾਰ ਰਹਿਣਾ ਜ਼ਾਮਨ ਦੋਹਾਂ ਦੇ ਵਿਚ ਖੁਦਾ ਕਰਕੇ
ਅੰਤ ਸਭ ਤਾਈਂ ਮਿਲ ਗਿਲ ਲਿਆ ਫੇਰ ਤੁਰਨ ਲਗੇ ਵਿਦਾ ਪਾ ਕਰਕੇ
ਤਦ ਸਾਹਿਬ ਬਹਾਦੁਰ ਨੇ ਦੋ ਤੋਪਾਂ ਅਠਾਂ ਘੋੜਿਆਂ ਸਣੇ ਮੰਗਾ ਕਰਕੇ
ਇਕ ਪੁਲ ਪਕਾ ਕੈਂਚੀਦਾਰ ਸੋਹਣਾ ਮਹਾਰਾਜ ਦੀ ਨਜ਼ਰ ਰਖਾ ਕਰਕੇ
ਫੇਰ ਆਖਿਆ ਆਪ ਮੁਆਠ ਕਰਨਾ ਬੜੀ ਪ੍ਰੀਤ ਦੀ ਰੀਤ ਦਿਖਾ ਕਰਕੇ
ਮਹਾਰਾਜ ਜੀ ਭੀ ਬੜੇ ਪਰੇਮ ਸੇਤੀ ਨਾਲ ਸਭ ਦੇ ਹਥ ਮਿਲਾ ਕਰਕੇ
ਵਿਦਾ ਹੋਕੇ ਆਪਣੇ ਆਇ ਡੇਰੇ ਸੁਤੇ ਰਾਤ ਫਿਰ ਸ਼ੁਕਰ ਮਨਾ ਕਰਕੇ
ਉੱਨੀ ਕਤੇਂ ਨੂੰ ਸਮਝ ਕਰਤਾਰ ਸਿੰਘਾ ਆਇ ਪਿਛਾਂ ਨੂੰ ਕੂਕ ਬੁਲਾ ਕਰਕੇ

੨੯ ਕਤਕ ਨੂੰ ਸਰਕਾਰ ਨੇ ਲਾਹੌਰ ਪੁਜਣਾ

ਬੜੀਆਂ ਰੌਣਕਾਂ ਏਸ ਦਰਬਾਰ ਦੀਆਂ ਪਤਾ ਉਨ੍ਹਾਂ ਜੋ ਵੇਖ ਵਖਾ ਆਏ
ਕਤੇਂ ਬੀਤ ਗਿਆ ਸਾਰਾ ਸਮਝ ਲਵੋ ਦਿਨ ਸੁਗਲ ਦੇ ਵਿਚ ਲੰਘਾ ਆਏ
ਦਾਖਲ ਹੋਏ ਲਾਹੌਰ ਦੇ ਵਿਚ ਆ ਕੇ ਵਿਭੋ ਰਾਜ ਦੀ ਦੇਖ ਦਿਖਾ ਆਏ
ਗਵਰਮਿੰਟ ਦੇ ਨਾਲ ਕਰਤਾਰ ਸਿੰਘਾ ਪਕੀ ਸਿੰਘਾਂ ਦੀ ਦੋਸਤੀ ਪਾ ਆਇ

ਮਹਾਰਾਜ ਵਾਸਤੇ ਕਧਾਰ ਤੋਂ ਤੋਹਫੇ ਆਉਣੇ

*ਪਰੌਲ ਖਾਂ ਨਵਾਬ ਕੰਧਾਰ ਵਾਲੇ ਭਾਰ ਮੇਵਿਆਂ ਤੋਹਫੇ ਲਦਾ ਕੇ ਜੀ
ਮੀਰ ਅਖਰਮ ਸ਼ਾਹ ਨੂੰ ਭੇਜਿਆ ਦੇ ਪਹੁੰਚਾ ਵਿਚ ਲਾਹੌਰ ਦੇ ਆ ਕੇ ਜੀ
ਬੜੀ ਖੁਸ਼ੀ ਸਰਕਾਰ ਨੇ ਜ਼ਾਹਰ ਕੀਤੀ ਲਈਆਂ ਸਭ ਚੀਜ਼ਾਂ ਵਡਿਆ ਕੇ ਜੀ
ਕੀਤੀ ਗਈ ਵਕੀਲ ਦੀ ਬਹੁਤ ਖਾਤਰ ਕਈ ਦਿਨ ਲਾਹੌਰ ਟਕਾ ਕੇ ਜੀ
ਫੇਰ ਦੇ ਕੇ ਤੋਹਫੇ ਨਵਾਬ ਲਈ ਸਿਰੋਪਾਓ ਵਡ ਮੁਲਾ ਦਵਾ ਕੇ ਜੀ
ਕੀਤਾ ਵਿਦਾ ਵਕੀਲ ਕਰਤਾਰ ਸਿੰਘਾ ਸ਼ੋਭਾ ਬਹੁਤ ਕੀਤੀ ਦੇਸ ਜਾ ਕੇ ਜੀ

ਸਰਦਾਰ ਹਰੀ ਸਿੰਘ ਨੇ ਬਾਗੀ ਸੁਧਾਰਨ

ਆਈਆਂ ਖਬਰਾਂ ਬਹੁਤ ਨਵਾਬ ਭੁੜਕੇ ਵਿਚ ਦੇਸਦੇ ਗਦਰ ਮਚਾਏ ਜਲਦੀ
ਹਰੀ ਸਿੰਘ ਸਰਦਾਰ ਨੂੰ ਮਹਾਰਾਜੇ ਲਵੇ ਖਬਰਾਂ ਹੁਕਮ ਸੁਣਾਏ ਜਲਦੀ
ਇਕ ਪੋਹ ਅਠਾਰਾਂ ਸੌ ਠਾਸੀਏ ਨੂੰ ਓਸ ਬਲੀ ਨੇ ਕਦਮ ਉਠਾਏ ਜਲਦੀ
ਰਾਵਲਪਿੰਡੀ ਤੋਂ ਚਲ ਸਰਦਾਰਜੀਨੇ ਯਕਾਖੇਲਾਂ ਤੇ ਧਿਆਨ ਲਗਾਏ ਜਲਦੀ
ਕੌਰਹਿ ਪਿੰਡ ਉਤੇ ਰਾਤੋ ਰਾਤ ਧਾਵਾ ਕਰ ਸੁਤੇ ਹੀ ਖਾਨ ਦਬਾਏ ਜਲਦੀ
ਯਕਾ ਖਾਂ ਨੂੰ ਸਣੇ ਕਬੀਲੇ ਫੜ ਕੇ ਧਰ ਤੋਪ ਦੇ ਅਗੇ ਉਡਾਏ ਜਲਦੀ
ਸ਼ਾਹਵਲੀ ਕੀਤਾ ਖਾਨ ਪੂਰੋਂ ਕਾਬੂ ਭਾਈ ਬੰਦ ਸਭ ਕੈਦ ਕਰਾਏ ਜਲਦੀ
ਹਰੀ ਪੁਰ ਦੇ ਕਿਲੇ ਨੂੰ ਭੇਜ ਦਿਤੇ ਕੈਦ ਕਿਰ ਬੰਦੀਖਾਨੇ ਪਾਏ ਜਲਦੀ
ਖਾਨਪੁਰ ਵਿਚ ਕਿਲਾ ਤਯਾਰ ਕਰਕੇ ਠਾਣੇ ਆਪਣੇ ਫੇਰ ਬਿਠਾਏ ਜਲਦੀ
ਵਲ ਢਾਕੇ ਵਨਾਹ ਕਰਤਾਰ ਸਿੰਘਾ ਸਿੰਘ ਸਾਹਿਬ ਨੇ ਸਿੰਘ ਝੁਕਾਏ ਜਲਦੀ

ਢਾਕੇ ਵਨਾਹ ਦੇ ਬਾਗੀਆਂ ਤੇ ਸਰਦਾਰ ਹਰੀ ਸਿੰਘ ਦਾ ਜੰਗ

ਖਾਨ ਪੁਰ ਦੇ ਵਿਚ ਏਹ ਖਬਰ ਮਿਲੀ ਭੂਹੇ ਹੋ ਇਸ ਦੇਸ ਪਠਾਨ ਆਏ
ਕਢੇ ਢਾਕੇ ਵਨਾਹ ਦੇ ਵਿਚ ਹੋਏ ਜੰਗ ਤੁਸਾਂ ਦੇ ਨਾਲ ਮਚਾਨ ਆਏ
ਇਹ ਸੁਣ ਸਰਦਾਰ ਜੀ ਕੂਚ ਕੀਤਾ ਢੋਲ ਮਾਰ ਕੇ ਓਹ ਮੈਦਾਨ ਆਏ
ਪਰ ਥੋੜਾ ਹੀ ਲੜ ਕੇ ਉਠ ਨਠੇ ਕਈ ਦਿਨ ਨ ਫਰ ਸ਼ੈਤਾਨ ਆਏ
ਠਾਣੇ ਆਪਣੇ ਓਸ ਥਾਂ ਕੈਮ ਕੀਤੇ, ਏਸ ਗਲੋਂ ਮੁੜਗਦਰ ਉਠਾਨ ਆਏ

*ਕਿਸੇ ਏਸ ਦਾ ਨਾਮ ਮਿਹਰ ਦਿਲ ਭੀ ਲਿਖਿਆ ਹੈ।

ਉਨੀ ਵੀਹ ਹਜ਼ਾਰ ਦਾ ਕਠ ਕਰਕੇ ਜੰਗ ਖਾਲਸੇ ਨਾਲ ਮਚਾਨ ਆਏ
ਇਕ ਰਾਤ ਚੋਰੀ ਛਾਪਾ ਮਾਰਨੇ ਦੀ ਗਾਜ਼ੀ ਵਿਚ ਦਿਲਾਂ ਪੱਕੀ ਠਾਨ ਆਏ
ਜਦ ਚੁਪ ਕੀਤੇ ਰਾਤ ਵਧੀ ਆਏ ਪਹਿਰੇਦਾਰ ਬੋਲੇ ਮੁਸਲਮਾਨ ਆਏ
ਖਬਰ ਪਾ ਸਰਦਾਰ ਜੀ ਨਾਲ ਤੇਜ਼ੀ ਮੱਕੂ ਓਨ੍ਹਾਂ ਦਾ ਖੂਬ ਬਨਾਨ ਆਏ
ਅਗੋਂ ਪਿਕਟਾਂ ਸਭ ਹਟਾ ਲਈਆਂ, ਵੈਰੀ ਸਮਝ ਸੁਤੇ ਧਕੀ ਜਾਨ ਆਏ
ਇਧਰ ਇਕ ਰਸਾਲੇ ਨੂੰ ਸਿੰਘ ਜੀ ਲੈ ਪਿਛੇ ਬਾਗੀਆਂ ਦੇ ਘੇਰਾ ਤਾਨ ਆਏ
ਉਨ੍ਹਾਂ ਸਮਝਿਆ ਸਿੰਘ ਨੇ ਪਏ ਗਾਫਲ ਓਹ ਵਧਕੇ ਅਗ੍ਹਾਂ ਅੰਵਾਨ ਆਏ
ਜਦ ਐਨ ਮਾਰਾਂ ਹੇਠ ਆ ਗਏ ਮਾਰੋ ਵਾਲੀਆਂ ਇਹ ਫੁਰਮਾਨ ਆਏ
ਚੋਹਾਂ ਪਾਸਿਆਂ ਤੋਂ ਗੋਲੀ ਪੈਨ ਲਗੀ ਗਾਂਜ਼ੀ ਭੁੰਨ ਸੁਟੇ ਲੈ ਨਸ਼ਨਾ ਆਏ
ਆਨ ਬਣੀ ਪਠਾਨਾਂ ਦੇ ਭਾ ਔਖੀ ਕੀਹ ਕਰਨ ਮੂੰਹ ਮੌਤ ਨਾਦਾਨ ਆਏ
ਪਿਠ ਦੇ ਪਿਛਾਂਹ ਨੂੰ ਜਦੋਂ ਨਠੇ ਘੋੜ ਚੜੇ ਅਗੋਂ ਨੇਜ਼ੇ ਤਾਨ ਆਏ
ਓਹਨਾਂ ਬੇਸ਼ੁਮਾਰ ਹੀ ਧੂਹ ਸੁਟੇ ਲਥੇ ਵਿਚ ਮੈਦਾਨ ਦੇ ਘਾਨ ਆਏ
ਕਿਆਮਤ ਉਨ੍ਹਾਂ ਦੇ ਭਾ ਦੀ ਆ ਗਈ ਤੋਬਾ ਤੋਬ ਕਰਦੇ ਪਛੋਤਾਨ ਆਏ
ਜੋ ਬਚੇ ਓਹ ਲੈ ਕੇ ਜਾਨ ਨਠੇ ਦੋ ਹਜ਼ਾਰ ਵਿਚੋਂ ਦੋ ਜਵਾਨ ਆਏ
ਹਰੀ ਸਿੰਘ ਦਾ ਖੌਫ ਕਰਤਾਰ ਸਿੰਘਾ ਰਾਤੀਂ ਸੁਤੇ ਹੀ ਪਏ ਬੜਾਨ ਆਏ

### ਸਰਦਾਰ ਹਰੀ ਸਿੰਘ ਤੇ ਪੈਂਦੇ ਖਾਂ ਅੰਬ ਵਾਲੇ ਦਾ ਜੰਗ

ਹਰੀ ਸਿੰਘ ਪਹਾੜ ਨੂੰ ਸੈਰ ਕਰਦਾ ਜਦੋਂ ਪਾਸ ਅਗਰੌਰ ਦੇ ਜਾਂਵਦਾ ਏ
ਓਥੇ ਪਿੰਡ ਇਕ ਬੇਲੀਆ ਨਾਮ ਆਹਾ ਓਥੋਂ ਹੋਰ ਖਬਰ ਸੁਨ ਪਾਂਵਦਾ ਏ
ਪੈਂਦੇ ਖਾਂ ਅੰਬ ਪਿੰਡ ਦੇ ਰਹਿਨ ਵਾਲਾ ਵਡਾ ਮਾਨ ਤੇ ਜ਼ੋਰ ਜਤਾਂਵਦਾ ਏ
ਓਹ ਹਦ ਸਰਕਾਰ ਦੀ ਵਿਚ ਆ ਕੇ ਲੁਟ ਪੁਟ ਬਰਬਾਦ ਕਰਾਂਵਦਾ ਏ
ਇਹ ਸੁਣ ਸਰਦਾਰ ਨੂੰ ਜੋਸ਼ ਚੜ੍ਹਿਆ ਓਸੇ ਤਰਫ ਨੂੰ ਕੂਚ ਬੁਲਾਂਵਦਾ ਏ
ਪੈਂਦੇ ਖਾਂ ਨੂੰ ਸੁਣ ਕੇ ਪਏ ਪਿਸੂ ਹਰੀ ਸਿੰਘ ਸੁਣਿਆ ਜਦੋਂ ਆਂਵਦਾ ਏ
ਪਰ ਜਾ ਮੁਲਾਨਿਆਂ ਚੁਕ ਦਿਤੀ ਫੇਰ ਜੰਗ ਨੂੰ ਤਿਆਰ ਹੋ ਧਾਂਵਦਾ ਏ
ਨਾਲ ਓਸਦੇ ਹੋ ਮੁਲਖਈਆਂ ਕਠਾ ਡਊਂ ਡਊਂ ਕਰ ਢੋਲ ਭਜਾਂਵਦਾ ਏ
ਝੰਡੇ ਹਰੇ ਪਹਾੜਾਂ ਤੇ ਆਨ ਕਢੇ ਜੰਗ ਸ਼ੁਰੂ ਆ ਖਾਨ ਕਰਾਂਵਦਾ ਏ

ਅਗੇ ਸਿੰਘ ਪਠਾਨਾਂ ਦੇ ਹੋਏ ਜਾਣੂ ਬੀਰ ਰਸ ਬਹਾਦਰਾਂ ਛਾਂਵਦਾ ਏ
ਐਲੀਐਲੀ ਅਕਾਲ ਅਕਾਲ ਕਹਿਕੇ ਆਪੋ ਆਪਣਾ ਦਾਉ ਤਕਾਂਵਦਾ ਏ
ਤੀਰਾਂ ਗੋਲੀਆਂ ਦਾ ਥੋੜਾ ਜੰਗ ਹੋਯਾ ਪੈਦਾ ਗਾਜੀਆਂ ਤਾਂਈਂ ਝੁਕਾਂਵਦਾ ਏ
ਸਿੰਘਾ ਲਾਹ ਸੁਟੇ ਘਾਨ ਮਾਰ ਤੇਗਾਂ ਨਾਲੇ ਹਰੀ ਸਿੰਘ ਦਾ ਡਰ ਖਾਂਵਦਾ ਏ
ਇੰਨੇ ਚਿਰ ਨੂੰ ਪੈਂਦੇ ਖਾਂ ਐਲੀ ਕਹਿੰਦਾ ਘੋੜਾ ਨੇੜੇ ਸਰਦਾਰ ਢੁਕਾਂਵਦਾ ਏ
ਪਰ ਗੋਲੀ ਸਰਦਾਰ ਜੀ ਦਾਗ ਦਿਤੀ ਖਾਨ ਪੁਠਾ ਹੋ ਰਥ ਧਿਆਂਵਦਾ ਏ
ਪੈਂਦੇ ਖਾਂ ਨੂੰ ਡਿਗਦਾ ਵੇਖ ਕਰਕੇ ਮੁਲਖਈਆ ਭੀ ਪਿਠ ਦਿਖਾਂਵਦਾ ਏ
ਜਹਾਂਦਾਦ ਖਾਂ, ਖਾਨ ਦਾ ਪੁਤ ਜੋ ਸੀ ਵਿਚ ਜੰਗ ਦੇ ਫੜਿਆ ਜਾਂਵਦਾ ਏ
ਹਿੰਦੂ ਰਾਜ਼ੀ ਹੋ ਗਏ ਕਰਤਾਰ ਸਿੰਘਾ ਮੁਸਲਮਾਨਾਂ ਨੂੰ ਸ਼ੋਕ ਦਬਾਂਵਦਾ ਏ

### ੧੭੮੯ ਕਸ਼ਮੀਰ ਦਾ ਬੰਦੋਬਸਤ ਤੇ ਜਮਾਦਾਰ ਖੁਸ਼ਾਲ ਸਿੰਘ ਦੀ ਬਰਖਾਸਤੀ

ਕਿਰਪਾ ਰਾਮ ਕਸ਼ਮੀਰ ਦਾ ਸੂਬਾ ਹੈਸੀ ਕੰਮ ਓਸ ਨ ਕੁਝ ਸਵਾਰਿਆ ਜੀ
ਬੰਦੋ ਬਸਤ ਨ ਓਸਤੋਂ ਠੀਕ ਹੋਯਾ ਓਹ ਅਗੇ ਤੋਂ ਸਗੋਂ ਵਗਾੜਿਆ ਜੀ
ਜਮਾਂਦਾਰ ਖੁਸ਼ਾਲ ਸਿੰਘ ਫੇਰ ਗਿਆ ਓਸ ਬੁਰਾ ਲੋਕਾਂ ਤਾਂਈ ਤਾੜਿਆ ਜੀ
ਤੰਗ ਕਰਕੇ ਬਹੁਤ ਰਿਆਯਾ ਤਾਂਈਂ ਮੂਲੋਂ ਵਸਦਾ ਦੇਸ ਉਜਾੜਿਆ ਜੀ
ਅਠ ਹਜਾਰ ਪਸ਼ਮੀਨੇਦਾ ਕਾਰਨਾਮਾ ਇਕਹਜਾਰ ਤੋਂ ਲਿਆ ਖਿਲਾਰਿਆ ਜੀ
ਲੋਕ ਚਟੀਆਂ ਲਾਕੇ ਕਢ ਦਿਤੇ ਸਗੋਂ ਹੋਈ ਬੁਰੀ ਹਾਲ ਪਾਹਰਿਆ ਜੀ
ਗੁਸੇ ਹੋ ਸਰਕਾਰ ਖੁਸ਼ਾਲ ਸਿੰਘ ਨੂੰ ਖੋਹ ਨੌਕਰੀ ਬਾਹਰ *ਨਿਕਾਰਿਆ ਜੀ
ਮੀਹਾਂ ਸਿੰਘ ਹੋ ਸੂਬਾ ਕਰਤਾਰ ਸਿੰਘਾ ਕਰ ਅਮਨ ਲੋਕਾਂ ਤਾਂਈ ਠਾਰਿਆ ਜੀ

### ਸਰਦਾਰ ਹਰੀ ਸਿੰਘ ਦੀ ਪੰਜਤਾਰ ਦੀ ਲੜਾਈ

ਪੰਜਤਾਰ ਇਕਜਗਾ ਪਹਾੜਾਂ ਅੰਦਰ ਨਹੀਂ ਸੀ ਪਹੁੰਚਨਾ ਜਿਥੇ ਸੁਖਾਲ ਬੇਲੀ
ਸੈਦ ਅਹਿਮਦ ਦਾ ਸਦਰ ਮੁਕਾਮਸੀ ਓਹ ਓਥੇ ਰਹਿਣ ਪਠਾਨ ਕੁਚਾਲ ਬੇਲੀ
ਖਬਰ ਅਟਕ ਮਿਲੀ ਸਰਦਾਰ ਜੀ ਨੂੰ ਉਥੇ ਕਠ ਮੁਲਖੀਏ ਦਾ ਭਾਲ ਬੇਲੀ
ਬੀਰ ਰਸ ਸੁਣ ਚੜ੍ਹੇ ਸਰਦਾਰ ਜੀ ਨੂੰ ਗੁਸੇ ਨਾਲ ਹੋਈਆਂ ਅਖਾਂ ਲਾਲ ਬੇਲੀ

*ਫੇਰ ਥੋੜੇ ਚਿਰ ਪਿਛੋਂ ਕਸੂਰ ਮਾਫ ਕਰ ਦਿਤਾ ਸੀ।

ਖਡਾਂ ਵਿਚੋਂ ਦੀ ਹੋ ਕੇ ਘਤ ਘੇਰਾ ਉਚੇ ਥਾਂ ਸਭ ਲਏ ਸੰਭਾਲ ਬੇਲੀ
ਛੁਪ ਕੀਤਿਆਂ ਓਧਰੋਂ ਕੂਚ ਕੀਤਾ ਸਿੰਘ ਚੋਣਵੇਂ ਲੈ ਲਏ ਨਾਲ ਬੇਲੀ
ਤੋਪਾਂ ਚੜ੍ਹਨੀਆਂ ਸੀ ਮੁਹਾਲ ਓਥੇ ਲੈ ਬੰਦੂਕ ਤਲਵਾਰ ਤੇ ਢਾਲ ਬੇਲੀ
ਜਦੋਂ ਚੋਟੀਆਂ ਤੇ ਸਿੰਘ ਨਜ਼ਰ ਆਏ ਰੌਲਾ ਗਾਜੀਆਂ ਨੇ ਦਿਤਾ ਡਾਲ ਬੇਲੀ
ਐਲਾਐਲੀ ਕਰਕੇ ਗਲ ਆਨ ਪਏ ਤੇਗਾਂ ਖੜਕ ਪਈਆਂ ਇਕ ਚਾਲ ਬੇਲੀ
ਭਾਵੇਂ ਵਾਢ ਪਾਕੇ ਸਿੰਘਾਂ ਝੁਰੀ ਕੀਤੀ ਓਹਨਾਂ ਚੰਗੀ ਝਲੀ ਅਗੋਂ ਝਾਲ ਬੇਲੀ
ਬਨ ਝੁੰਮਲੇ ਕਰਕੇ ਐਲੀ ਐਲੀ ਗੁਥੇ ਗੁਥੀ ਹੋ ਪੈਣ ਬੇਹਾਲ ਬੇਲੀ
ਅਗੇ ਸਿੰਘਾ ਭੀ ਰੋਜ਼ ਦਾ ਕੰਮ ਏਹੋ ਚਿਤ ਮੌਤ ਦਾ ਨਹੀਂ ਖਿਆਲ ਬੇਲੀ
ਘਾਨ ਲਾਹ ਮੈਦਾਨ ਦੇ ਵਿਚ ਸੁਟੇ ਪਏ ਰੁਲਣ ਮੁਰਦੇ ਦੁਖ ਜਾਲ ਬੇਲੀ
ਸਾਰਾ ਦਿਨ ਤਲਵਾਰ ਦੀ ਮਾਰ ਮਚੀ ਕਈ ਘਰ ਦਿਤੇ ਮੌਤ ਗਾਲ ਬੇਲੀ
ਦਿਨ ਥੋੜਾ ਰਹਿਗਿਆ ਕਰਤਾਰ ਸਿੰਘਾ, ਸਿੰਘ ਪਏ ਕਾਹਲੇ ਗੁਸੇ ਨਾਲ ਬੇਲੀ

ਸਰਦਾਰ ਹਰੀ ਸਿੰਘ ਨੇ ਹਲਾ ਕਰਵਾਨਾ ਤੇ ਪਠਾਨਾਂ ਤੇ ਹਾਰ ਖਾਣੀ

ਥੋੜਾ ਦਿਨ ਜਦੋਂ ਆਨ ਰਹਿ ਗਿਆ ਹਰੀ ਸਿੰਘ ਸਰਦਾਰ ਨੂੰ ਜੋਸ਼ ਚੜ੍ਹਿਆ
ਤੇਗ ਸੂਤ ਅਕਾਲ, ਅਕਾਲ ਰਹਿਕੇ ਘੋੜਾ ਛਡ ਮੈਦਾਨ ਦੇ ਵਿਚ ਵੜਿਆ
ਸ਼ਕਲ ਵੇਖ ਸਰਦਾਰ ਦੀ ਗਾਜ਼ੀਆਂ ਨੂੰ ਮਾਨੋ ਇਕ ਵਾਰੀਆਨਨਾਗਲੜਿਆ
'ਹਰੀਆਰਾਗਲੇਦੇ, ਹਰਿਆਰਾਗਲੇਦੇਆਖ ਆਖ ਪਠਾਨਾਂ ਦਾ ਚਿਤ ਡਰਿਆ
'ਹਰੀ ਸਿੰਘ ਆਯਾ ਹਰੀ ਸਿੰਘ ਆਯਾ ਇਕੋ ਵਾਰ ਪਠਾਨਾਂ ਨੇ ਬੋਲ ਫੜਿਆ
ਨਠ ਗਏ ਮੈਦਾਨ ਨੂੰ ਕਰ ਖਾਲੀ ਨਹੀਂ ਡਾਹ ਛਾਤੀ ਅਗੋਂ ਕੋਈ ਅੜਿਆ
ਕਈ ਜੀਉਂਦੇ ਫੜਕੇ ਫੂਕ ਸੁਟੇ ਵੇਖ ਉਨਾਂ ਤੋਂ ਗਿਆ ਦੁਖ ਜਰਿਆ
ਹਰੀਆ ਮਾਰਦਾ ਮੋਮਨੋਂ ਕਰ ਕਾਫਰ ਵਿਚ ਦਿਲ ਪਠਾਨਾਂ ਦੇ ਡਰ ਭਰਿਆ
ਹਰੀ ਸਿੰਘ ਸੁਣਕੇ ਨਾਮ ਡਰਦੇ ਇਹ ਧਮੋ ਸਰਦਾਰ ਦੇ ਜ਼ੋਰ ਹਰਿਆ
ਹਰੀ ਸਿੰਘ ਮਹਾਂਬਲੀ ਕਰਤਾਰ ਸਿੰਘਾ ਮਾਰਗਾਜੀਆਂ ਦਾਸਾਰਾਮਾਨ ਹਰਿਆ

ਗੜ੍ਹੀ ਵਲਾਸ਼ਾਹ ਦਾ ਸੁਧਾਰ

ਗੜ੍ਹੀ ਵਰਾਸ਼ਾਹ ਦੀ ਬੰਨੂੰਵਲ ਹੈਸੀ ਓਧਰ ਫੇਰ ਮੁਲਖਈਆਂ ਨੇ ਸ਼ੋਰ ਪਾਯਾ
ਕਾਰਦਾਰ ਸਰਕਾਰ ਦੇ ਮਾਰ ਸੁਟੇ ਭੂਏ ਹੋ ਕੇ ਗਦਰ ਤੇ ਜੋਰ ਪਾਯਾ

ਢੋਲ ਮਾਰ ਕੇ ਜਲੀਆਂ ਪਾਨ ਲਗ ਜਿਵੇਂ ਬਦਲਾਂ ਨੇ ਘਨਘੋਰ ਪਾਯਾ
ਸੁਣੀ ਖਬਰ ਸਰਕਾਰ ਕਰਤਾਰ ਸਿੰਘਾ ਰੌਲਾ ਰਲ ਪਠਾਨਾਂ ਨੇ ਹੋਰ ਪਾਯਾ

ਰਾਜੇ ਸੁਚੇਤ ਦੀ ਲੜਾਈ

ਹੁਕਮ ਹੋਯਾ ਸੁਚੇਤ ਸਿੰਘ ਡੋਗਰੇ ਨੂੰ ਓਸ ਫੌਜ ਦੇ ਤਈਂ ਤਯਾਰ ਕੀਤਾ
ਪੰਧ ਚੀਰਦਾ ਅਟਕੋਂ ਪਾਰ ਹੋਯਾ ਅਗੋਂ ਜੰਗ ਦਾ ਕਿਸੇ ਨ ਆਹਾਰ ਕੀਤਾ
ਲੋਕ ਪਿੰਡਾਂ ਦੇ ਫੜਕੇ ਕੁਟ ਚਾੜੀ ਸਜ਼ਾ ਦੇ ਕੇ ਬਹੁਤ ਲਾਚਾਰ ਕੀਤਾ
ਫੂਕ ਸੁਟੀਆਂ ਗੜ੍ਹੀਆਂ ਖਾਨਾ ਦੀਆਂ ਮੋਟੇ ਮੋਟਿਆਂ ਤਈ ਖਵਾਰ ਕੀਤਾ
ਅਗੇ ਡਾਢਿਆਂ ਦੇ ਹਥ ਜੋੜ ਖਲੇ ਰਯਤ ਹੋਣ ਦਾ ਨਵਾਂ ਇਕਰਾਰ ਕੀਤਾ
ਬੰਦੋਬਸਤ ਠਹਿਰਾ ਕਰਤਾਰ ਸਿੰਘਾ ਮਾਰਾ ਹਾਲ ਲਾਹੌਰ ਇਜਹਾਰ ਕੀਤਾ

ਸ੍ਰੀ ਗੁਰੂ ਅਰਜਨ ਸਾਹਿਬ ਦੀ ਬਾਉਲੀ ਸਾਹਿਬ "ਗੁਰਦਵਾਰੇ" ਦੀ ਮੁਰੰਮਤ

ਮਹਾਰਾਜ ਜੀ ਜਦੋਂ ਬੀਮਾਰ ਹੈਸਨ ਇਕ ਦਿਨ ਸੁਪਨੇ ਵਿਚ ਆਯਾ ਜੀ
ਗੁਰੂ ਅਰਜਨ ਸਾਹਿਬ ਕੀ ਹੈ ਬੋਲੀ ਪਤਾ ਡਬੀ ਬਾਜ਼ਾਰ ਬਤਾਯਾ ਜੀ
ਮੁਸਲਮਾਨਾਂ ਬਨਾ ਲਏ ਘਰ ਉਤੇ ਓਹਦਾ ਨਾਮ ਨਿਸ਼ਾਨ ਮਿਟਾਯਾ ਜ
ਮਹਾਰਾਜ ਨੇ ਦੇ ਕੇ ਹੁਕਮ ਜਲਦੀ ਓਹ ਮਹਲਾ ਹੀ ਚਾ ਢਿਵਾਯਾ ਜੀ
ਬੌਲੀ ਕਰਕੇ ਸਾਫ ਆਬਾਦ ਕੀਤੀ ਪੀਤਾ ਜਲ ਤੇ ਰੋਗ ਗਵਾਯਾ ਜੀ
ਓਹਦੇ ਦੂਹੀਂ ਪਾਸੀਂ ਹਟਾਂ ਬਹੁਤ ਪਾਈਆਂ ਗੁਰਦਾਰਾਓਹ ਖ਼ੂਬ ਸਜਾਯਾ ਜੀ
ਇਸ ਵੇਲੇ ਹੈ ਹਥ ਅਕਾਲੀਆਂ ਦੇ ਔਂਦਾ ਹਟਾਂ ਦਾ ਬਹੁਤ ਕਿਰਾਯਾ ਜੀ
ਲਗੇ ਸਿੰਘ ਸਭਾ ਕਰਤਾਰ ਸਿੰਘਾ ਹੈ ਰੌਨਕ ਤਈਂ ਵਧਾਯਾ ਜੀ

ਪਿਸ਼ੌਰ ਦਾ ਗਦਰ

ਠਾਰਾਂ ਸੌ ਇਕਨਵੇਂ ਸਾਲ ਅੰਦਰ ਰੌਲਾ ਫੇਰ ਪਠਾਨਾਂ ਨੇ ਪਾਯਾ ਜੀ
ਬਾਰਕਜ਼ਈ, ਯੂਸਫਜ਼ਈ ਸਰਦਾਰਾਂ ਗਦਰ ਵਿਚ ਪਿਸ਼ੌਰ ਮਚਾਯਾ ਜੀ
ਖਾਂ ਸੁਲਤਾਨ ਭੀਉਨਾਂ ਦੇ ਨਾਲ ਰਲਿਆ ਨਿਮਕ ਖਾਂ ਅਹਿਸਾਨਗਵਾਯਾ ਜੀ
ਨੇੜੇ ਨੇੜੇ ਸਰਕਾਰ ਦੇ ਆਦਮੀ ਜੋ ਮਾਰ ਉਨਾਂ ਦੇ ਤਈਂ ਖਪਾਯਾ ਜੀ

---

*ਕਿਤੇ ਇਹ ਵੀ ਲਿਖਯਾ ਹੈ ਕਿ ਇਕ ਬਿਰਧ ਪੁਰਸ਼ ਆਨਕੇ ਬਉਲੀ ਸਾਹਿਬ ਦਾ ਪਤਾ ਦਿਤਾ ਸੀ ਕਿ ਫਲਾਣੀ ਜਗਾ ਦਬੀ ਪਈ ਹੈ ।

†ਉਹਨਾਂ ਲੋਕਾਂ ਨੂੰ ਆਪਣੇ ਪਾਸੋਂ ਹੋਰ ਘਰ ਪਵਾ ਕੇ ਹੋਰ ਜਗਾ ਵਸਾ ਦਿਤਾ ।

ਸਾਰਾ ਦੇਸ ਬਾਗੀ ਹੋ ਗਿਆ ਨਵੇਂ ਸਿਰੇ ਜਹਾਦ ਉਠਾਯਾ ਜੀ
ਖੋਹ ਲਵੇ ਮੁਲਤਾਨ ਕਸ਼ਮੀਰ ਆਦਿਕ ਏਹ ਸਾਰਿਆਂ ਨੂੰ ਜੋਸ਼ ਛਾਯਾ ਜੀ
ਹੋਈ ਖਬਰ ਸਰਕਾਰ ਆਨ ਸਾਰੀ ਗੁਸਾ ਚਿਤ ਦੇ ਵਿਚ ਸਮਾਯਾ ਜੀ
ਨਾਲ ਜੋਸ਼ ਸਰਕਾਰ, ਕਰਤਾਰ ਸਿੰਘਾ ਤੇਗਾ ਵਿਚ ਦਰਬਾਰ ਟਿਕਾਯਾ ਜੀ

ਭਰੀ ਕਚਹਿਰੀ ਵਿਚ ਸਰਕਾਰ ਨੇ ਪਿਸ਼ੌਰ ਤੇ ਫਤੇ ਕਰਨ ਦਾ ਬੀੜਾ ਧਰਨਾ

ਨੰਗੀ ਤੇਗ ਸਰਕਾਰ ਨੇ ਰਖ ਦਿਤੀ ਕਹਿਆ ਸੂਰਮਾ ਆਨ ਉਠਾਏ ਕੋਈ
ਬੜੇ ਬੜੇ ਵਜੀਰ ਦੀਵਾਨ ਰਾਜੇ ਏਸ ਤੇਗ ਨੂੰ ਖੁਸ਼ੀ ਹੋ ਚਾਏ ਕੋਈ
ਇਹ ਪਠਾਨ ਨ ਲੈਣ ਅਰਾਮ ਦੇਂਦੇ ਚਾ ਚੜ ਏਹਨਾਂ ਉਤੇ ਝਬ ਜਾਏ ਕੋਈ
ਮਾਰ ਏਹਨਾਂ ਦੀਆਂ ਧੌਨਾਂ ਭੰਨ ਦੇਵੇ ਚਾ ਲੜਨ ਦਾ ਇਨਾਂ ਦਾ ਲਾਹੇ ਕੋਈ
ਬਾਰ ਬਾਰ ਫਸਾਦ ਤੋਂ ਨਹੀਂ ਟਲਦੇ ਪਕੇ ਏਸ ਵਾਰੀ ਹਥ ਲਾਏ ਕੋਈ
ਮੁੜ ਰਹਿਣ ਫਸਾਦ ਨ ਕਰਨ ਜੋਗੇ ਨਾਲ ਖਾਕ ਦੇ ਜਾ ਮਿਲਾਏ ਕੋਈ
ਉਹਨੂੰ ਦਿਆਂ ਜਾਗੀਰ ਇਨਾਮ ਭਾਰੇ ਪਕਾ ਜਾ ਕੇ ਤਹਿਤ ਬਿਠਾਏ ਕੋਈ
ਸੁਣ ਬਾਹਮਨ, ਡੋਗਰੇ ਗਸ਼ੀ ਪਏ ਧੌਣ ਚੁਕ ਨ ਉਤਾਂ ਤਕਾਏ ਕੋਈ
ਜਾਣ ਦੇਸ ਬਘਿਆੜਾਂ ਦੇ ਸੋਖ ਨ ਸੀ ਦਿਲੋਂ ਆਪਣੇ ਆਪ ਨ ਚਾਹੇ ਕੋਈ
ਅਗੇ ਲੋਕ ਪਠਾਨ ਭੀ ਮਾਰ ਖੋਰੇ ਨ ਸੀ ਬਾਣੀਏਂ ਬਲਗਮਾਂ ਖਾਏ ਕੋਈ
ਸਭ ਮੁਫਤ ਖੋਰੇ ਚੁਪ ਕਰ ਰਹੇ ਬੈਠੇ ਮਰਦ ਨ ਅੰਗ ਹਿਲਾਏ ਕੋਈ
ਬਣੇ ਰਾਜੇ ਦੀਵਾਨ ਜੋ ਖਾਣ ਦੇ ਹੀ ਅਗੇ ਹੋ ਨ ਤੇਗ ਉਠਾਏ ਕੋਈ
ਮਰਦ ਝਲਦੇ ਕਦੋਂ ਕਰਤਾਰ ਸਿੰਘਾ ਜਦੋਂ ਬੋਲ ਉਨਾਂ ਤਾਂਈਂ ਲਾਏ ਕੋਈ

ਸਰਦਾਰ ਹਰੀ ਸਿੰਘ ਨੇ ਤਲਵਾਰ ਚੁਕਣੀ

ਹਰੀ ਸਿੰਘ ਸਰਦਾਰ ਨੇ ਬੋਲ ਫਤੇ ਤੇਗ ਚੁਕ ਕਹਿਆ ਹੁਣੇ ਚੜਾਂਗਾ ਮੈਂ
ਦਿਹੋ ਆਗਜ਼ਾ ਵਿਚ ਪਿਸ਼ੌਰ ਜਾਕੇ ਨਾਲ ਗਾਜੀ ਪਠਾਨਾਂ ਦੀ ਲੜਾਂਗਾ ਮੈਂ
ਮਹਾਰਾਜ ਜੀ ਆਪ ਦੇ ਬਲ ਕਰਕੇ ਲੀਰ ਲੀਰ ਪਠਾਣਾ ਦੀ ਕਰਾਂਗਾ ਮੈਂ
ਇਹ ਪਿਸ਼ੌਰ ਕੀ ਕਹੋ ਕੰਧਾਰ ਗਜ਼ਨੀ ਵਿਚ ਬਲਖਬੁਖਾਰੇ ਜਾਂ ਵੜਾਂਗਾ ਮੈਂ
ਜਿਥੇ ਜਾਣ ਤੋਂ ਸੂਰਮੇ ਹੈਨ ਡਰਦੇ ਓਥੇ ਜਾਣ ਤੋਂ ਮੂਲ਼ ਨ ਡਰਾਂਗਾ ਮੈਂ
ਕਰਾਂ ਨਿਮਕ ਹਲਾਲ ਕਰਤਾਰ ਸਿੰਘਾ ਜੰਗ ਵਿਚ ਹੋ ਛਤਰੀ ਮਰਾਂਗਾ ਮੈਂ

ਵਾਕ ਕਵੀ

ਬਾਹਮਣ, ਡੋਗਰੇ ਭਈਏਤਾਂ ਚਾਹੁੰਦੇ ਸੀ ਦਿਲੋਂ ਖਾਂਵਦੇ ਸੀ ਵਡੀ ਖਾਰ ਬੇਲੀ
ਛਾਤੀ ਉਨ੍ਹਾਂ ਦੀ ਤੇ ਕੰਢੇ ਵਾਂਗ ਰੜਕੇ ਹਰੀ ਸਿੰਘ ਬਲੀ ਹੋਨਹਾਰ ਏਲੀ
ਬਹਿਨ ਨਾਲ ਆਰਾਮ ਨ ਦੇਂਵਦੇ ਸਨ ਧਕੀ ਰਖਦੇ ਸਨ ਸਦਾ ਬਹਾਰ ਬੇਲੀ
ਆਪ ਲੈ ਵਜ਼ੀਰੀਆਂ ਰੰਗ ਮਨਾਣ ਕਠੇ ਹੋ ਸਾਰੇ ਸਾਕਦਾਰ ਬੇਲੀ
ਕੋਈ ਰਾਜਾ ਤੇ ਕੋਈ ਦੀਵਾਨ ਬਣਿਆ ਓਹ ਖਚਰੇ ਲੋਕ ਹੁਸ਼ਿਆਰ ਬੇਲੀ
ਬੈਠ ਵਿਚ ਲਾਹੌਰ ਦੇ ਲੈਣ ਮੌਜਾਂ ਕਦੇ ਚੁਕੀ ਨ ਜੰਗ ਤਲਵਾਰ ਬੇਲੀ
ਮੂੰਹ ਮੌਤ ਦੇ ਸਿੰਘਾਂ ਨੂੰ ਡਾਹ ਛਡਣ ਕਰ ਫੌਜ ਦੇ ਸਿਪਾਹ ਸਾਲਾਰ ਬੇਲੀ
ਜਦੋਂ ਆਣਕੇ ਕਿਤੇ ਮੁਹਿੰਮ ਪੈਂਦੀ ਓਦੋਂ ਕਹਿ ਛਡਦੇ ਸਰਕਾਰ ਬੇਲੀ
ਹਰੀ ਸਿੰਘ ਤੋਂ ਬਿਨਾਂ ਨ ਸਰ ਹੋਨੀ ਏਹ ਬਲੀ ਜੋਧਾ ਸਰਦਾਰ ਬੇਲੀ
ਏਹੋ ਚਾਹੁੰਦੇ ਸੀ ਕਿਧਰੇ ਮਰ ਜਾਵੇ ਹੋਵੇ ਦੂਰ ਸਾਡੇ ਸਿਰੋਂ ਭਾਰ ਬੇਲੀ
ਇਹੋ ਖਤ੍ਰੀ ਸਿੰਘ ਹੈ ਅਕਲ ਵਾਲਾ ਹੋਰ ਬਾਕੀ ਦੇ ਜਟ ਗਵਾਰ ਬੇਲੀ
ਮੁਕ ਜਾਵੇ ਏਹਦੀ ਅਲਖ ਵਿਚ ਜੰਗਾਂ ਫੇਰ ਖੁਲ੍ਹਾ ਸਾਨੂੰ ਦਰਬਾਰ ਬੇਲੀ
ਖਟਣ ਜਟ ਤੇ ਖਾਵਾਂਗੇ ਬੈਠ ਅਸੀਂ ਮੌਤ ਇਨ੍ਹਾਂ ਤੇ ਸਾਨੂੰ ਬਹਾਰ ਬੇਲੀ
ਮੁਫਤ ਖੋਰਿਆਂ ਇਨ੍ਹਾਂ ਕਰਤਾਰ ਸਿੰਘਾ ਕੀਤੀ ਸਿੰਘਾਂ ਦੀ ਸ਼ਾਹੀ ਖੁਵਾਰ ਬੇਲੀ

ਸਰਦਾਰ ਹਰੀ ਸਿੰਘ ਤੇ ਕੌਰ ਨੌਨਿਹਾਲ ਸਿੰਘ ਦੀ ਪਿਸ਼ੌਰ ਤੇ ਚੜ੍ਹਾਈ

ਹਰੀ ਸਿੰਘ ਚੜ੍ਹਿਆ ਅਰਦਾਸ ਕਰਕੇ ਕੌਰ ਸਾਹਿਬ ਭੀ ਨਾਲ ਤਯਾਰ ਹੋਯਾ
ਨਿਹਾਲ ਸਿੰਘ ਸਰਦਾਰ ਤੇ ਵੰਤੂਰਾ ਹੁਕਮ ਇਨ੍ਹਾਂ ਨੂੰ ਵੀ ਸਰਕਾਰ ਹੋਯਾ
ਫੌਜਾਂ, ਰਜਮਟਾਂ ਚਲੀਆਂ, ਤੋਪਖਾਨੇ ਸ਼ੋਰ ਵਿਚ ਰਾਹਾਂ ਬੇ ਸ਼ੁਮਾਰ ਹੋਯਾ
ਏਹ ਚੜ੍ਹ ਲਾਹੌਰ ਤੋਂ ਸਾਹੀ ਲਸ਼ਕਰ ਮਾਰੋਮਾਰ ਕਰਦਾ ਅਟਕੋਂ ਪਾਰ ਹੋਯਾ
ਨੇੜੇ ਜਾ ਪਿਸ਼ੌਰ ਦੇ ਢੁਕ ਪਏ ਕੋਈ ਆਨ ਨ ਡਕਨੇ ਹਾਰ ਹੋਯਾ
ਹਰੀ ਸਿੰਘ ਗਿਆ ਕਰਤਾਰ ਸਿੰਘਾ ਦੂਰ ਗਾਜ਼ੀਆਂ ਸਾਰਾ ਖੁਮਾਰ ਹੋਯਾ

ਪਿਸ਼ੌਰ ਦਾ ਹਾਲ

ਗਾਜ਼ੀ ਕਠੇ ਹੋ ਵਿਚ ਪਿਸ਼ੌਰ ਬਹੁਤੇ ਲੁਟ ਹਿੰਦੂਆਂ ਉਤੇ ਮਚਾ ਦੇਂਦੇ
ਢੋਲ ਵਜਦੇ ਪਏ ਪਿਸ਼ੌਰ ਗਿਰਦੇ ਖੌਫ ਦਿਲੋਂ ਸਰਕਾਰ ਗਵਾ ਦੇਂਦੇ

ਰੌਲਾ ਮਚਿਆ ਸ਼ਹਿਰ ਦੇ ਵਿਚ ਸਾਰੇ ਬਹੁਤ ਹਿੰਦੂਆਂ ਤਈਂ ਸਤਾ ਦੇਂਦੇ
ਐਵੇਂ ਕੋਈ ਆ ਆਖਦਾ ਸਿੰਘ ਆਏ ਝਟ ਕਾਠੀਆਂ ਘੋੜਿਆਂ ਪਾ ਦੇਂਦੇ
ਫੇਰ ਹੋਰ ਆ ਆਖਦਾ ਨਹੀਂ ਆਏ ਓਸੇ ਵਕਤ ਆਪੇ ਫੇਰ ਲਾਹ ਦੇਂਦੇ
ਏਸ ਤਰਾਂ ਪਿਸ਼ੌਰ ਸੀ ਖੇਡ ਰਚੀ ਸਿੰਘ ਜਾ ਕੇ ਮੋਰਚੇ ਲਾ ਦੇਂਦੇ
ਝਟ ਪਟ ਗਾਜ਼ੀ ਕਿਲੇ ਮਿਚਨੀ ਦੇ ਬਾਲ ਬਚਿਆਂ ਤੲੀਂ ਪੁਚਾ ਦੇਂਦੇ
ਲੜਨ ਮਰਨ ਉੱਤੇ ਆਪ ਹੋ ਖਲੇ ਦਾਰੂ ਗੋਲੀ ਹਥਯਾਰ ਵੰਡਾ ਦੇਂਦੇ
ਸ਼ੀਆ ਜਾਤੀ ਦੇ ਖਾਨ ਗੁਲਾਮ ਖਾਂ ਜਹੇ ਹਿੰਦੂ ਨਾਲ ਦੀਵਾਨ ਰਲਾ ਦੇਂਦੇ
ਏਹ ਬਾਹਰ ਸਿੰਘਾਂ ਨਾਲ ਮਿਲ ਗਏ ਗੁਝਾ ਸਾਰਾ ਹੀ ਭੇਤ ਖੁਲ੍ਹਾ ਦੇਂਦੇ
ਸਿੰਘ ਹੋ ਦਲੇਰ ਕਰਤਾਰ ਸਿੰਘਾ ਹੋਰ ਮੋਰਚੇ ਅਗਾਂ ਵਧਾ ਦੇਂਦੇ

ਸਰਦਾਰ ਹਰੀ ਸਿੰਘ ਨੇ ਪਿਸ਼ੌਰ ਵਿਚ ਦਾਖਲ ਹੋਣਾ

ਖਤ ਲਿਖਯਾ ਵਲ ਸੁਲਤਾਨ ਖਾਂ ਦੇ ਦੇਖਨ ਸ਼ਹਿਰ ਸ਼ਹਿਜ਼ਾਦੇ ਨੇ ਆਵਨਾ ਜੇ
ਖਾਲੀ ਸ਼ਹਿਰ ਕਰਅਲੀ ਮਰਦਾਨ ਖਾਂ ਦੇ ਬਾਗ ਤੁਮਾਂਨੇ ਚਲਿਆ ਜਾਵਨਾ ਜੇ
ਏਸ ਰਮਜ਼ ਤਈਂ ਸੂਬਾ ਸਮਝ ਗਿਆ ਲੈ ਕੇ ਬਾਲ ਬਚਾ ਕੀਤੀ ਧਾਵਨਾ ਜੇ
ਕਿਲੇ ਜਾ ਵੜਿਆ ਓਹ ਭੀ ਮਿਦਨੀ ਦੇ ਕੀਤੀ ਓਸਨੇ ਜਿੰਦ ਛਪਾਵਨਾ ਜੇ
ਦਿਨ ਚੜ੍ਹਦਿਆਂ ਹਰੀਸਿੰਘ ਬੋਲਧਾਵਾ ਕੀਤਾ ਸ਼ਹਿਰ ਨੂੰ ਕਦਮਉਠਾਵਨਾ ਜੇ
ਖੁਲੇ ਦਰ ਜਾ ਲਏ ਕਰਤਾਰ ਸਿੰਘਾ ਅਗੋਂ ਕਿਸ ਹੈ ਸੀ ਅਟਕਾਵਨਾ ਜੇ

ਹਾਜੀ ਖਾਂ ਕਾਕੜ ਦੀ ਫ਼ੌਜ ਨੇ ਕੁਝ ਮੁਕਾਬਲਾ ਕਰਨਾ

ਫੌਜ ਪੰਦ੍ਰਾਂ ਲੈ ਹਜ਼ਾਰ ਜੰਗੀ ਹਰੀ ਸਿੰਘ ਪਿਸ਼ੋਰ ਦੇ ਵਿਚ ਵੜਿਆ
ਖਾਲੀ ਸ਼ੈਹਰ ਪਿਆ ਬਿਨਾਂ ਗਾਜ਼ੀਆਂਦੇ ਅਗੋਂਕਿਸੇਨ ਉਠਹਥਯਾਰ ਫੜਿਆ
ਏਨੇ ਚਿਰ ਨੂੰ ਹਾਜੀ ਖਾਂ ਫੌਜ ਲੈ ਕੇ ਅਗੇ ਖਾਲਸੇ ਦੇ ਰੋਸ ਧਾਰ ਅੜਿਆ
ਘੰਟੇ ਦੋ ਕੁ ਲੜੇ ਕਰਤਾਰ ਸਿੰਘਾ ਅੰਤ ਨਠ ਗਏ ਕੁਝ ਨ ਕੰਮ ਸਰਿਆ

ਕੌਰ ਨੌਨਿਹਾਲ ਸਿੰਘ ਨੇ ਪਸ਼ੌਰ ਤੇ ਕਬਜ਼ਾ ਕਰਨਾ

ਸ਼ਹਿਰ ਛਡ ਕੇ ਨਠ ਫਸਾਦੀ ਗਏ ਹਰੀ ਸਿੰਘ ਨੇ ਮਾਰ ਭਜਾਏ ਸਾਰੇ
ਕੌਰ ਸਾਹਿਬ ਨੇ ਆਪਣਾ ਕਰ ਕਬਜ਼ਾ ਮੁਸਲਮਾਨਾਂ ਦੇ ਠਾਣੇ ਉਠਾਏ ਸਾਰੇ
ਲੋਕ ਸ਼ਹਿਰ ਦੇ ਪੈਂਚ ਅਮੀਰ ਜਿਨੇ ਲੈ ਕੇ ਨਜ਼ਰ ਭੇਟਾ ਓਹ ਆਏ ਸਾਰੇ

ਦਿਤਾ ਸਭ ਨੂੰ ਹੌਸਲਾ ਕੌਰ ਸਾਹਿਬ ਆਦਰ ਮਾਨ ਦੇ ਪਾਸ ਬਿਠਾਏ ਸਾਰੇ
ਕੰਮ ਸਾਂਭ ਪਿਸ਼ੌਰ ਦੇ ਲਏ ਆਪੇ ਜ਼ੋਰ ਖਾਨਾਂ ਦੇ ਤੋੜ ਗਵਾਏ ਸਾਰੇ
ਦੂਰ ਦੂਰ ਤਕ ਫਿਰ ਕਰਤਾਰ ਸਿੰਘਾ ਲੋਕ ਮਾਰ ਸ਼ੈਤਾਨ ਦਬਾਏ ਸਾਰੇ

ਸੁਲਤਾਨ ਮੁਹੰਮਦ ਨੇ ਕੌਰ ਸਾਹਿਬ ਵਲ ਲਿਖਣਾ

ਸੂਬੇ ਮਿਚਨੀ ਦੇ ਕਿਲੇ ਬੈਠ ਕਰਕੇ ਕੌਰ ਸਾਹਿਬ ਵਲ ਏਹ ਲਖਾਯਾ ਜੀ
ਏਹ ਪਿਸ਼ੌਰ ਅਫਗਾਨਾਂ ਦੀ ਮਾਲਕੀ ਹੈ ਤੁਸਾਂ ਕਿਉਂ ਏਥੇ ਜ਼ੋਰ ਪਾਯਾ ਜੀ
ਜੇ ਤਾਂ ਭਲਾ ਚਾਹੁੰਦੇ ਪਿਛਾਂ ਚਲੇ ਜਾਹੋ ਸਚੋ ਸਚ ਮੈਂ ਆਖ ਸੁਨਾਯਾ ਜੀ
ਲੈਂਦੇ ਜਿਸਤਰ੍ਹਾਂ ਅਗੇ ਖਿਰਾਜ ਹੈ ਮੈਂ ਲਵੋ ਹੁਣ ਭੀ ਕਿਉਂ ਸ਼ੋਰ ਚਾਯਾ ਜੀ
ਮੈਥੋਂ ਸਾਲ ਦਾ ਲਖ ਸਰਕਾਰ ਲਵੇ ਭਾਈ ਬੰਦੀ ਕਰ ਇਹ ਸਮਝਾਯਾ ਜੀ
ਨਹੀਂ ਤਾਂ ਸੁਖ ਦੇ ਨਾਲ ਨ ਬਹਿਣ ਦੇਸਾਂ ਕਾਲ ਸਮਝਿਓ ਸਿਰਤੇ ਆਯਾ ਜੀ
ਜਦ ਤਕ ਪਠਾਨਾਂ ਦੀ ਕੌਮ ਜੀਊਂਦੀ ਤੁਸਾਂ ਕਬਜ਼ਾ ਕਿਵੇਂ ਕਮਾਯਾ ਜੀ
ਪੁਤ ਸ਼ੇਰ ਦਾ ਭਲਾ ਕਰਤਾਰ ਸਿੰਘਾ ਜਾਵੇ ਸੂਬਿਆਂ ਕਿਵੇਂ ਧਮਕਾਯਾ ਜੀ

ਕੰਵਰ ਸਾਹਿਬ ਵਲੋਂ ਜਵਾਬ

ਕੰਵਰ ਲਿਖਯ ਖਾਂ ਜੀ ਹੁਣ ਅਸੀਂ ਤੁਹਾਡਾ ਰਤੀ ਇਤਬਾਰ ਰਖਾਂਵਦੇ ਨਾਹੀਂ
ਕਈ ਵਾਰ ਅਗੇ ਤੁਹਾਨੂੰ ਬਖਸ਼ ਗਏ ਤੁਸੀਂ ਬਾਜ਼ ਫਸਾਦ ਤੋਂ ਆਂਵਦੇ ਨਾਹੀਂ
ਜੋ ਹੁਕਮ ਸੁਕਾਰਦਾ ਅਸਾਂ ਤਾਈਂ ਓਹ ਰਤੀ ਭਰ ਅਸੀਂ ਉਲਟਾਂਵਦੇ ਨਾਹੀਂ
ਨ ਪਿਸ਼ੌਰ ਖਿਰਾਜ ਤੇ ਅਸੀਂ ਦੇਂਦੇ ਡਰ ਜ਼ਰਾ ਭੀ ਤੁਸਾਂ ਤੋਂ ਖਾਂਵਦੇ ਨਾਹੀਂ
ਜਾਇਦਾਦਜਦੀ ਮੁਲਕ ਕਿਸੇ ਦਾਨਹੀਂ ਬਾਦਸ਼ਾਹ ਲਿਹਾਜ਼ ਤਕਾਂਵਦ ਨਾਹੀਂ
ਦੇਸ ਜਿਤਿਆ ਜ਼ੋਰ ਤਲਵਾਰ ਅਸਾਂ ਐਵੇਂ ਦੇ ਤੁਸਾਂ ਤਾਈਂ ਜਾਂਵਦੇ ਨਾਹੀਂ
ਦਾਬੇ ਜੰਗ ਦੇ ਸਾਨੂੰਕੀ ਦੇਂਵਦਾ ਹੈ ਅਸੀਂ ਜੰਗ ਭਲਾ ਅਗੇ ਚਾਂਹਵਦੇ ਨਾਹੀਂ
ਕੀਤਾ ਬਹੁਤ ਲਿਹਾਜ ਕਰਤਾਰ ਸਿੰਘਾ ਤੁਸੀਂ ਦੰਗਾ ਫਸਾਦ ਮਿਟਾਂਵਦੇ ਨਾਹੀਂ

ਅਮੀਰ ਦੋਸਤ ਮੁਹੰਮਦ ਖਾਂ ਨੇ ਸਰਕਾਰ ਵਲ ਲਿਖਣਾ

ਉਕਾ ਗਿਆ ਪਿਸ਼ੌਰ ਪਠਾਨਾਂ ਹਥੋਂ ਰਿਹਾ ਜ਼ਰਾ ਭੀ ਕਿਤੇ ਅਟਕਾਓ ਨਾਹੀਂ
ਲਗੇ ਅਗ ਜਾਂ ਦੋਸਤ ਮੁਹੰਮਦ ਖਾਂ ਨੂੰ ਓਹਦੇ ਚਿਤ ਨੂੰ ਚੈਨ ਟਕਾਓ ਨਾਹੀਂ
ਓਸ ਲਿਖਯਾ ਵਲ ਮਹਾਰਾਜ ਦੇ ਇਹ ਕੀਤਾ ਰਤੀ ਭੀ ਰੌਂਦ ਰਲਾਓ ਨਾਹੀਂ

ਆਪ ਮਿਹਰਬਾਨੀ ਕਰ ਪਿਸ਼ੌਰ ਉਤੇ ਨਾਜਾਇਜ਼ ਆ ਪੈਰ ਜਮਾਓ ਨਾਹੀਂ
ਹੈ ਇਹ ਪੁਸ਼ਤਬਪੁਸ਼ਤ ਤੋਂ ਜਾ ਸਾ[illegible] ਏਹਨੂੰ ਛਡੋ ਫਸਾਦ ਵਧਾਓ ਨਾਹੀਂ
ਰਹਿਣ ਦਿਹੋ ਸੂਬਾ ਸੁਲਤਾਨ ਖਾਂ [illegible]ਾ ਉਹਨੂੰ ਧਕਕੇ ਬਾਹਰ ਕਢਾਉ ਨਾਹੀਂ
ਜਿਵੇਂ ਅਗੇ ਟਕੇ ਲੈਂਦੇ ਲਈ ਜਾਵੇ ਕਲਾ ਸੁਤੀਆਂ ਹੋਰ ਹਲਾਓ ਨਾਹੀਂ
ਇਹ ਗਲ ਮਨਜ਼ੂਰ ਨ ਕਰੋ ਜੇਕਰ ਫੇਰ ਸੁਖ ਤੁਸੀਂ ਜਰਾ ਪਾਓ ਨਾਹੀਂ
ਲੈਕੇ ਦੇਸ ਪਠਾਨਾਂ ਦਾ ਚੜ੍ਹਾਂਗਾ ਮੈਂ ਮੁੜ ਤੁਸਾਂ ਦਾ ਹੋਵੇ ਬਚਾਓ ਨਾਹੀਂ
ਦਿਹੋ ਸੋਚ ਜਵਾਬ ਕਰਤਾਰ ਸਿੰਘਾ ਝਟ ਪਟ ਕਰੋ ਦੇਰ ਲਾਓ ਨਾਹੀਂ

### ਸਰਕਾਰ ਖਾਲਸੇ ਵਲੋਂ ਅਮੀਰ ਦੋਸਤ ਮੁਹੰਮਦ ਖਾਂ ਨੂੰ ਜਵਾਬ

ਲਿਖਯਾ ਸ਼ੇਰ ਪੰਜਾਬ,ਅਮੀਰ ਸਾਹਿਬ ਸਾਡੇ ਲਿਖੇ ਦੇ ਵਲ ਧਿਆਨ ਕਰਨਾ
ਮੁਲਕ ਜਿਤੇ ਹੋਏ ਨਾਲ ਦਾਬਿਆਂ ਦੇ ਕੌਣ ਫੇਰ ਦੇਵੇ ਇਹ ਪਛਾਨ ਕਰਨਾ
ਦਾਬੇ ਲੜਨ ਦੇ ਜੇ ਤੁਸੀਂ ਹੋ ਦੇਂਦੇ ਅਸੀਂ ਚਾਹੁੰਦੇ ਸਦਾ ਘਮਸਾਨ ਕਰਨਾ
ਡਿਠੇ ਹੋਏ ਨੇ ਮੁਢੋਂ ਅਫਗਾਨ ਤੇਰੇ ਨਾਲ ਸਿੰਘਾਂ ਦੇ ਉਨ੍ਹਾਂ ਕੀ ਆਨ ਕਰਨਾ
ਅਗ ਖਾਲਸਾ ਵੰਗਾਂ ਨ ਪਾਈ ਬੈਠਾ ਫਤੇ ਜਿਨ੍ਹਾਂ ਨੇ ਹੈ ਜਹਾਨ ਕਰਨਾ
ਚੜ੍ਹ ਕਾਬਲੋਂ ਆਓ ਕਰਤਾਰ ਸਿੰਘਾ, ਸਿੰਘਾਂ ਮਾਰ ਖੁਆਰ ਮੈਦਾਨ ਕਰਨਾ

### ਲਾਹੌਰ ਤੋਂ ਹੋਰ ਫੌਜਾਂ ਦੀ ਚੜ੍ਹਾਈ

ਓਸੇ ਵਕਤ ਸਰਕਾਰ ਨੇ ਹੁਕਮ ਦੇਕੇ ਫੌਜਾਂ ਵਲ ਪਿਸ਼ੌਰ ਚੜ੍ਹਾਈਆਂ ਨੇ
ਤੇਜਾਸਿੰਘਤੇ ਕੌਰ ਕਸ਼ਮੀਰਾ ਸਿੰਘ ਨੂੰ ਕਹਯਾ ਲੰਮੀਆਂ ਕਰਨੀਆਂ ਧਾਈਆਂ ਨੇ
ਲੈਕੇ ਤੋਪਖਾਨਾ ਜੰਗੀ ਫੌਜ ਭਾਰੀ ਧੂੜਾਂ ਰਾਹਾਂ ਦੇ ਵਿਚ ਧੁਮਾਈਆਂ ਨੇ
ਪਿਛੋਂ ਤੀਹ ਵਸਾਖ ਨੂੰ ਮਹਾਰਾਜੇ ਚੜ੍ਹ ਤਯਾਰੀਆਂ ਆਪ ਬੁਲਾਈਆਂ ਨੇ
ਜਾ ਚਵੀ ਵਸਾਖ ਪਿਸ਼ੌਰ ਪਹੁੰਚੇ ਫੌਜਾਂ ਸਾਰੀਆਂ ਜਮ੍ਹਾਂ ਕਰਾਈਆਂ ਨੇ
ਓਧਰ ਕਾਬਲੀ ਫੌਜ ਕਰਤਾਰ ਸਿੰਘਾ ਦਰੇ ਖੈਬਰ ਛੌਣੀਆਂ ਪਾਈਆਂ ਨੇ

### ਉਧਰੋਂ ਅਮੀਰ ਕਾਬਲ ਦੀ ਚੜ੍ਹਾਈ

ਠਟ ਦੀਨ ਇਸਲਾਮ ਦਾ ਜੰਗ ਭਾਰਾ ਧੌਂਸੇ ਦੋਸਤ ਮੁਹੰਮਰ ਮਾਰ ਚਾੜ੍ਹਿਆ
ਫੌਜਾਂ ਭਾਰੀਆਂ ਲੈ ਕੇ ਤੋਪਖਾਨੇ ਓਹ ਕਾਬਲੋਂ ਨਾਲ ਹੰਕਾਰ ਚੜ੍ਹਿਆ
ਕੂਚੀ ਕਰੀ ਜਲਾਲਾ ਬਾਦ ਆਯਾ ਗਾਜ਼ੀ ਹੋ ਕਠਾ ਕਈ ਹਜ਼ਾਰ ਚੜ੍ਹਿਆ

ਪਹੁੰਚਾ ਪਾਸ ਸੀਕਾਨ ਕਰਤਾਰ ਸਿੰਘਾ ਦਲ ਸਿੰਘਾਂ ਦਾ ਏਧਰੋਂ ਭਾਰ ਚੜਿਆ

ਫਕੀਰ ਅਜੀਜ ਦੀਨ ਤੇ ਮਿਸਟਰ ਹਾਰਲਨ ਸਾਹਿਬ ਅਮਰੀਕਨ ਨੇ ਸਰਕਾਰ ਖਾਲਸੇ ਵਲੋਂ ਅਮੀਰ ਕਾਬਲ ਪਾਸ ਜਾਣਾ

ਦੋਹਾਂ ਜਾ ਵਕੀਲਾਂ ਅਮੀਰ ਤਾਂਈਂ ਕਹਿਆ ਨਹੀਂ ਫਸਾਦ ਉਠਨਾ ਚਾਹੀਏ
ਅਜ ਬੜਾ ਪ੍ਰਤਾਪ ਰਣਜੀਤਸਿੰਘ ਦਾ ਓਹਦੇ ਨਾਲ ਨ ਵੈਰ ਵਧਾਨਾ ਚਾਹੀਏ
ਖੈਬਰ ਪਾਰ ਕਰੋ ਤੁਸੀਂ ਬਾਦਸ਼ਾਹੀ ਨ ਪਿਸ਼ੌਰ ਤੇ ਹਥ ਫੈਲਾਨਾ ਚਾਹੀਏ
ਬਾਦਸ਼ਾਹ ਸਾਰੇ ਹੈਨ ਭੈ ਖਾਂਦੇ ਸਿੰਘਾਂ ਨਾਲ ਨਾਹੀਂ ਮਥਾ ਲਾਨ ਚਾਹੀਏ
ਝਲੀ ਝਾਲ ਨ ਜਾਏਗੀ ਖਾਲਸੇ ਦੀ ਜਾਨ ਬੂਝ ਫਸਾਦ ਨ ਪਾਨਾ ਚਾਹੀਏ
ਦਿਲੋਂ ਦੋਸਤੀ ਰਖ ਕਰਤਾਰ ਸਿੰਘਾ ਪਰਤ ਏਥੋਂ ਪਿਛਾਂ ਨੂੰ ਜਾਨਾ ਚਾਹੀਏ

ਅਮੀਰ ਕਾਬਲ ਨੇ ਦੋਹਾਂ ਵਕੀਲਾਂ ਨੂੰ ਕੈਦ ਕਰ ਲੈਣਾ

ਗਲਾਂ ਚੰਗੀਆਂ ਲਗੀਆਂ ਮੂਲ ਨਾਹੀਂ ਨਜ਼ਰ ਝਟ ਅਮੀਰ ਬਦਲਾ ਦੇਂਦਾ
ਇਕ ਲਖ ਤੇ ਦੇ ਪਿਸ਼ੌਰ ਜਾਵੇ ਮੈਂ ਸਰਕਾਰ ਨੂੰ ਕਾਗਜ ਲਿਖਵਾ ਦੇਂਦਾ
ਜੇਕਰ ਏਹ ਰਣਜੀਤ ਸਿੰਘ ਮੰਨ ਲਏ ਫੌਜ ਹੁਣੇ ਹਾਂ ਪਿਛਾਂ ਪਰਤਾ ਦੇਂਦਾ
ਨਹੀਂ ਤਾਂ ਵੇਖ ਲਓ ਸਿੰਘਾਂ ਸਾਰਿਆ ਦਾ ਕਿਸ ਤਰਾਂ ਮੈਂ ਖੋਜ ਉਠਾ ਦੇਂਦਾ
ਖਾਨਾ ਡੂਮ ਡਰਾਵੇ ਨ ਦੇਹ ਐਂਵੇ ਅਗੋਂ ਹਸ ਫਕੀਰ ਸੁਣਾ ਦੇਂਦਾ
ਏਨਾਂ ਗਲਾਂ ਤੋਂ ਡਰੇ ਰਣਜੀਤ ਸਿੰਘ ਨੇ ਯਾਦ ਰਖਣਾ ਕਿਵੇਂ ਸਜ਼ਾ ਦੇਂਦਾ
ਏਹ ਸੁਣ ਅਮੀਰ ਨੂੰ ਕ੍ਰੋਧ ਚੜਿਆ ਕੈਦ ਕਰਕੇ ਦੋਵੇਂ ਬੈਠਾ ਦੇਂਦਾ
ਏਧਰ ਹੋਏ ਇਹ ਕੈਦ ਕਰਤਾਰ ਸਿੰਘਾ ਖਬਰ ਸੂਹਾ ਸਰਕਾਰ ਨੂੰ ਜਾ ਦੇਂਦਾ

ਅਮੀਰ ਦੋਸਤ ਮੁਹੰਮਦ ਨੇ ਰਾਤ ਰਾਤ ਕਾਬਲ ਨੂੰ ਭਜ ਜਾਣਾ

ਏਧਰ ਕੈਦ ਅਮੀਰ, ਵਕੀਲ ਕੀਤੇ ਪਾਈ ਸਾਰੀ ਸਰਕਾਰ ਨੇ ਸਾਰ ਬੇਲੀ
ਹੁਕਮ ਪਾ ਫੌਜਾਂ ਲੈਕੇ ਚੜ੍ਹ ਪਿਆ ਹਰੀ ਸਿੰਘ ਮਹਾਂਬਲੀ ਸਰਦਾਰ ਬੇਲੀ
ਨਾਲ ਹੋਯਾ ਗੁਲਾਬ ਸਿੰਘ ਜੰਮੂ ਵਾਲਾ ਸਿੰਘ ਚੜ੍ਹ ਪਏ ਧੌਸੇ ਮਾਰ ਬੇਲੀ
ਹਰੀ ਸਿੰਘ ਵੰਡੀ ਫੌਜ ਤਿੰਨ ਥਾਈਂ ਵਿਚ ਰਖ ਚਲੇ ਹੁਸ਼ਿਆਰ ਬੇਲੀ
ਪਹਿਲੀ ਜੇਠ ਅਠਾਰਾਂ ਸੌ ਬਾਨਵੇਂ ਨੂੰ ਲਗਾ ਪਈ ਪਿਸ਼ੌਰ ਤੋਂ ਲਾਰ ਬੇਲੀ
ਥੋੜਾ ਟਾਕਰਾ ਨਾਲ ਪਠਾਣਾਂ ਹੋਯਾ ਮਾਰ ਖਾਕੇ ਨਠ ਗਏ ਹਾਰ ਬੇਲੀ
ਨੇੜੇ ਜਾ ਅਮੀਰ ਦੇ ਲਾਏ ਡੇਰੇ ਫੌਜਾਂ ਲਥੀਆਂ ਜਾ ਜਰਾਰ ਬੇਲੀ

ਪਹਿਲਾ ਹਿਸਾਤਾਂ ਪਹੁੰਚਿਆ ਸ਼ਾਮਨੂੰ ਜਾਪਹਿਰ ਰਾਤ ਨੂੰ ਦੂਆ ਵਿਚਾਰ ਬੇਲੀ
ਅਧੀ ਰਾਤ ਨੂੰ ਤੀਸਰਾ ਜਾ ਮਿਲਯਾ ਸਤਿ ਸ੍ਰੀ ਅਕਾਲ ਉਚਾਰ ਬੇਲੀ
ਸਾਰੀ ਰਾਤ ਹੀ ਫਤੇ ਗਜਾਂਵਦੇ ਰਹੇ ਗੂੰਜ ਉਠਦੇ ਰਹੇ ਪਹਾੜ ਬੇਲੀ
ਓਧਰ ਦੋਸਤ ਮੁਹੰਮਦ ਹੈਰਾਨ ਹੋਯਾ ਸੁਣ ਸਿੰਘਾਂ ਦਾ ਸ਼ੋਰ ਸ਼ਰਾਰ ਬੇਲੀ
ਓਸ ਸਮਝਿਆ "ਏਹ ਰਾਤੋ ਰਾਤ ਆਏ ਦਲ ਸਿੰਘਾਂ ਦੇ ਬੇਸ਼ੁਮਾਰ ਬੇਲੀ
ਝਟ ਦੋਹਾਂ ਵਕੀਲਾਂ ਛਡ ਦਿਤਾ ਆਪ ਹੋਕੇ ਬਹੁਤ ਲਾਚਾਰ ਬੇਲੀ
ਰਾਤੋਰਾਤ ਕਰ ਗਿਆ ਮੈਦਾਨ ਖਾਲੀ ਨਠ ਖੈਬਰੋਂ ਹੋ ਗਿਆ ਪਾਰ ਬੇਲੀ
ਸਿੰਘ ਮੁੜ ਆਏ ਕਰਤਾਰ ਸਿੰਘਾ ਦੂਰ ਦੂਰ ਤੋੜੀ ਚਕਰ ਮਾਰ ਬੇਲੀ

ਪਿਸ਼ੌਰ ਦਾ ਬੰਦੋਬਸਤ ਕਰਕੇ ਸਰਕਾਰ ਨੇ ਲਾਹੌਰ ਆਉਣਾ

ਏਹ ਰੌਲਾ ਪਿਸ਼ੌਰ ਦਾ ਦੂਰ ਹੋਯਾ ਸਰਕਾਰ ਨੇ ਸ਼ੁਕਰ ਗੁਜ਼ਾਰਿਆ ਏ
ਏਸ ਹਦ ਉਤੇ ਇਕ ਕਿਲਾ ਚਾਹੀਏ ਰੁਕਨ ਜਿਵੇਂ ਪਠਾਨ ਵਿਚਾਰਿਆ ਏ
ਕੰਮ ਕਿਲੇ ਦਾ ਸੌਂਪਿਆ ਹਰੀ ਸਿੰਘ ਨੂੰ ਗੁਲਾਬ ਸਿੰਘ ਪਿਸ਼ੌਰ ਬਠਾਰਿਆ ਏ
ਜੰਗੀ ਕੰਮ *ਓਟੇਪਲ ਸਾਹਿਬ ਤਾਈਂ ਹਰ ਓਸਦੇ ਸੌਂਪ ਸੰਭਾਰਿਆ ਏ
ਹਰੀ ਸਿੰਘ, ਸਰਦਾਰ ਤੇ ਕੌਰ ਸਣੇ ਆਪ ਪਿਛਾਂ ਨੂੰ ਕਦਮ ਉਭਾਰਿਆ ਏ
ਬਾਰਾਂ ਜੇਠ ਨੂੰ ਚਲ ਪਿਸ਼ੌਰ ਵਿਚੋਂ ਦੇਸ ਸੈਰ ਕਰ ਦੇਖ ਦਿਖਾਰਿਆ ਏ
ਆ ਗਏ ਉਨਤੀ ਨੂੰ ਗੁਜਰਾਂ ਵਾਲੇ ਸਭੋ ਦੁਖ ਕਲੇਸ਼ ਵਿਸਾਰਿਆ ਏ
ਫੇਰ ਆਨ ਲਾਹੌਰ ਕਰਤਾਰ ਸਿੰਘਾ ਦੇ ਦਾਨ ਗਰੀਬਾਂ ਨੂੰ ਤਾਰਿਆ ਏ

ਵਾਕ ਕਵੀ

ਲਿਖਯਾ ਹੈ ਸੁਲਤਾਨ ਮੁਹੰਮਦ ਖਾਂ ਦੀ ਹਰੀ ਸਿੰਘ ਸਫਾਰਸ਼ ਸੁਣਾਈ ਹੈ ਜੀ
ਇਸ਼ਾਤਨਗਰ ਦੇ ਵਿਚ†ਜਾਗੀਰ ਚੰਗੀ ਸੂਬੇ ਤਈਂ ਸਰਕਾਰ ਦਿਵਾਈ ਹੈ ਜੀ
ਕੌਰ ਸਾਹਿਬ ਤੇ ਖੁਸ਼ ਹੋ ਮਹਾਰਾਜੇ ਲਖ ਹੋਰ ਜਾਗੀਰ ਵਧਾਈ ਹੈ ਜੀ
ਏਸ ਰੌਲੇ ਦੇ ਵਿਚ ਕਰਤਾਰ ਸਿੰਘਾ ਕੌਰ ਚੰਗੀ ਦਾਨਾਈ |ਦਿਖਾਈ ਹੈ ਜੀ

*ਜਿਸਨੂੰ ਲੋਕ ਅਬੂਤਬੇਲਾ ਆਖਦੇ ਸਨ ।
†ਇਸਦੀ ਆਮਦਨੀ ਤਿੰਨ ਲਖ ਸਲਾਨਾ ਸੀ ।

ਸਰਕਾਰ ਨੇ ਦੇਸ ਦਾ ਦੌਰਾ ਕਰਨਾ

ਏਸੇ ਸਾਲ ਸਰਕਾਰ ਨੇ ਚੜ੍ਹ ਦੌਰੇ ਫਿਰ ਦੇਸ ਦਾ ਸੈਰ ਸ਼ਕਾਰ ਕੀਤਾ
ਅੰਮ੍ਰਿਤਸਰ, ਲਾਹੌਰ, ਗੁਰਦਾਸ ਪੁਰਾ ਏਹਨੀਂ ਜ਼ਿਲੀ ਦੌਰਾ ਸਰਕਾਰ ਕੀਤਾ
ਗਏ ਵਟਾਲੇ ਤਾਂ *ਕੌਰ ਪ੍ਰਤਾਪ ਸਿੰਘ ਨੇ ਬਾਬਾ ਜੀ ਨੂੰ ਮਿਲ ਪਿਆਰ ਕੀਤਾ
ਵਿਚ ਗੋਦੀ ਦੇ ਲੈ ਸਰਕਾਰ ਨੇ ਜੀ ਨਾਲ ਪੋਤਰੇ ਪਿਆਰ ਬਿਸਯਾਰ ਕੀਤਾ
ਇਕ ਹਾਥੀ ਸਣੇ ਸਾਜ ਦੋ ਘੋੜੇ ਯਾਰਾਂ ਸੌ ਰੁਪਿਆ ਵਿਚ ਥਾਰ ਕੀਤਾ
ਏਹ ਕੌਰ ਨੇ ਨਜ਼ਰ ਮਹਾਰਾਜ ਜੀ ਦੀ ਹਥ ਜੋੜ ਕੇ ਪੇਸ਼ ਦਰਬਾਰ ਕੀਤਾ
ਸਰਕਾਰ ਨੇ ਵੇਖਕੇ ਲਾਇਕ ਪੋਤਾ ਹਥ ਜੋੜ ਕੇ ਸ਼ੁਕਰ ਕਰਤਾਰ ਕੀਤਾ
ਸਿਰੋ ਪਾਉ ਕੰਠਾ ਇਕ ਮੋਤੀਆਂ ਦਾ ਦੇਕੇ ਕੌਰ ਨੂੰ ਪਿਆਰ ਬਹੁ ਬਾਰ ਕੀਤਾ
ਰਾਵੀ ਲੰਘ ਕੇ ਮੁੜ ਸਲਕੋਟ ਗਏ ਬਾਬੇ ਬੇਰ ਦਾ ਜਾਕੇ ਦੀਦਾਰ ਕੀਤਾ
ਕਸ਼ਮੀਰਾ ਸਿੰਘ ਤੇ ਕੌਰ ਪਿਸ਼ੌਰਾ ਸਿੰਘ ਨੇ ਹਾਜ਼ਰ ਹੋ ਪਰੇਮ ਇਜ਼ਹਾਰ ਕੀਤਾ
ਫੇਰ ਜੇਹਲਮ ਗੁਜਰਾਤ ਥੀਂ ਹੁੰਦੇ ਹੋਇ ਹੋਇ ਮੁੜ ਵਲ ਲਾਹੌਰ ਮੁਹਾਰ ਕੀਤਾ
ਵਿਚ ਘਰ ਦੇ ਬੈਠ ਕਰਤਾਰ ਸਿੰਘਾ ਨਾਲੇ ਸ਼ੁਕਰ ਦੇ ਸਮਾਂ ਗੁਜ਼ਾਰ ਕੀਤਾ

ਰਿਆਸਤ ਬਹਾਵਲਪੁਰ ਨੇ ਸਰਕਾਰ ਖਾਲਸੇ ਦੇ ਤਹਿਤ ਵਿਚੋਂ ਨਿਕਲ ਜਾਣਾ

ਏਹਨੀਂ ਦਿਨੀਂ ਹੀ ਆਨਕੇ ਵੇਡ ਸਾਹਿਬ ਗਵਰਮਿੰਟ ਵਲੋਂ ਏਹ ਸੁਨਾਯਾ ਏ
ਏਸੇ ਸਾਲੋਂ ਨਵਾਬ ਬਹਾਵਲ ਪੁਰੀਆ ਗਵਰਮਿੰਟ ਦੀ ਸ਼ਰਨ ਵਿਚ ਆਯਾ ਏ
ਅਗੋਂ ਲਈ ਮਹਾਰਾਜ ਦਾ ਓਸ ਉਤੇ ਰਿਹਾ ਕੁਝ ਨ ਵਾਸਤਾ ਸਾਯਾ ਏ
ਏਸ ਗਲ ਨੇ ਆਨ ਕਰਤਾਰ ਸਿੰਘਾ ਵਿਚ ਖਾਲਸੇ ਜੋਸ਼ ਫੈਲਾਯਾ ਏ

ਫੌਜ ਖਾਲਸੇ ਦਾ ਜੋਸ਼ ਤੇ ਮਹਾਰਾਜੇ ਦੀ ਸਮਾਈ

ਗਵ੍ਰਮਿੰਟ ਨ ਗਲ †ਇਹ ਠੀਕ ਕੀਤੀ ਲਿਖਤ ਪੜਤ ਦਾ ਕੰਮ ਵਿਚਾਰਿਆ ਨ
ਰਿਆਸਤ ਖਾਲਸੇ ਦੀ ਸਦਾ ਤਾਬੇ ਹੈਸੀ ਮਹਾਰਾਜ ਪਰ ਬੁਰਾ ਉਚਾਰਿਆ ਨ
ਸਤਿਬਚਨ ਕਹਿਕੇ ਏਹੋ ਮੰਨ ਲਿਆ ਗਵਰਮਿੰਟ ਦੇ ਬਚਨ ਟਾਰਿਆ ਨ
ਸ਼ੇਰ ਸਿੰਘ, ਬਲੀ ਹਰੀ ਸਿੰਘ ਜਿਹਾਂ ਏਸ ਗਲ ਦੇ ਤਾਂਈਂ ਸਹਾਰਿਆ ਨ

---

*ਮਹਾਰਾਜੇ ਸ਼ੇਰ ਸਿੰਘ ਦਾ ਪੁਤ੍ਰ ਸੀ ਜਸਨੂੰ ਪਾਪੀ ਸੰਧਾਂਵਾਲੀਆਂ ਨੇ ਕਤਲ ਕੀਤਾ ਸੀ।
†ਸਭ ਸਿੰਘ, ਸਰਦਾਰ ਆਖਣ ਲਗੇ।

ਜੰਗ ਵਾਸਤੇ ਝਟ ਤਯਾਰ ਹੋਏ ਮਹਾਰਾਜ ਨੇ ਸੁਖਨ ਨੂੰ ਹਰਿਆ ਨ
ਗਵਰਮਿੰਟ ਦੀ ਦੋਸਤੀ ਕਾਇਮ ਰਖੀ ਏਸ ਗਲ ਤੇ ਗਿਲਾ ਗੁਜ਼ਾਰਿਆ ਨ
ਹਰਜਾ ਝਲ ਲਿਆ ਪਰ ਦੋਸਤੀ ਦੀ ਤਣੀ ਗਲ ਦੇ ਤਾਂਈ ਵਿਗਾੜਿਆ ਨ
ਜਰ ਲਿਆ ਨੁਕਸਾਨ ਕਰਤਾਰ ਸਿੰਘਾ ਰਤੀ ਜਿੰਨਾ ਬੁਰਾ ਮਨ ਧਾਰਿਆ ਨ

ਕੋਰ ਨੌਨਿਹਾਲ ਸਿੰਘ ਦੀ ਸ਼ਾਦੀ

ਠਾਰਾਂ ਸੌ ਤ੍ਰਿਆਨਵੈਂ ਚੜੇ ਫਗਣ ਕੌਰ ਸਾਹਿਬ ਦਾ ਵਿਆਹ ਰਚਾਯਾ ਜੀ
ਸ਼ਾਹੂਕਾਰ ਰਈਸ ਪੰਜਾਬ ਅੰਦਰ ਜ਼ੈਲਦਾਰ, ਪੈਚਾਂ ਨੂੰ ਬੁਲਾਯਾ ਜੀ
ਸਦੇ ਭੇਜ ਦਿਤੇ ਬਹੁਤ ਰਾਜਿਆਂ ਨੂੰ ਰਾਗੀ ਸੁਣੀਆਂ ਤਈਂ ਸਦਾਯਾ ਜੀ
ਘਿਓ, ਮੈਦਾ, ਮਿਠਾ ਹੋਰ ਘਾਸ ਦਾਣਾ ਲਖਾਂ ਖਰਚਕੇ ਜਮਾਂ ਕਰਾਯਾ ਜੀ
ਧਨ ਸਭ ਸਾਮਾਨ ਕਰਾ ਲਏ ਬੜਾ ਭਾਰਾ ਆਰੰਭ ਰਚਾਯਾ ਜੀ
*ਛਬੀ ਫਗਣੋਂ ਸਾਹ ਕਰਤਾਰ ਸਿੰਘਾ ਸਾਰੇ ਦੇਸ ਦੇ ਵਿਚ ਸੁਨਾਯਾ ਜੀ

ਅੰਮ੍ਰਿਸਰ ਵਿਚ ਮੇਲ ਦਾ ਇਕਠ

ਜਾਗੀਰਦਾਰ ਰਈਸ ਤੇ ਚੌਧਰੀ ਜੋ ਸ਼ਾਹੂਕਾਰ ਸਣੇ ਨੰਬਰਦਾਰ ਆਏ
ਹੋਯਾ ਸਾਰੇ ਪੰਜਾਬ ਦਾ ਕਠ ਆਕੇ ਤੁਰਨੇ ਸਿਰ ਪਿੰਡਾਂ ਵਿਚੋਂ ਸਾਰ ਆਏ
ਗੁਲਯਾਰ ਇੰਦੌਰ ਤੇ ਜੀਂਦ, ਕੈਂਥਲਨਾਭੇ ਨਾਭਾ ਪਟਿਆਲਾ ਵਿਚਾਰ ਆਏ
ਧੌਲਪੁਰ ਬਲਮ ਗੜ ਭਰਤ ਪੁਰੀਏ ਇਤਿਆਦਿ ਰਾਜੇ ਸ਼ਾਨਦਾਰ ਆਏ
ਨੂਰਪੁਰ, ਚੰਬਾ, ਕੁਲੂ, ਕਾਂਗੜਾ ਤੇ ਰਾਜੇ ਮੰਡੀ ਸੁਕੇਤ ਹੋ ਤਯਾਰ ਆਏ
ਜਮਨਾ ਅਟਕਦੇ ਵਿਚਲੇ ਮੁਲਕ ਦੇ ਜੋ ਕਰ ਤਯਾਰੀਆਂ ਸਭ ਸੁਦਾਰ ਆਏ
ਕਈਆਂ ਰਯਾਸਤਾਂ ਦੇ ਰਾਜੇ ਆਪ ਆਏ ਅਤੇ ਬਹੁਤਯਾਂ ਦੇ ਅਹਿਲਕਾਰ ਆਏ
ਸਰ ਹੈਨਰੀ ਫੈਨ ਅਤੇ ਵੈਡ ਸਾਹਿਬ ਗਵਰਮਿੰਟ ਵਲੋਂ ਇਜਤਦਾਰ ਆਏ
ਸਾਰੇ ਦੇਸ ਦੇ ਵਿਚ ਪੈ ਧੁਮ ਗਈ ਲੋਕ ਹੋ ਕਠੇ ਬੇਸ਼ੁਮਾਰ ਆਏ
ਰਸਤ ਸਭ ਨੂੰ ਮਿਲੇ ਸਰਕਾਰ ਵਲੋਂ 'ਹੁਕਮ' ਦਈ ਜਾਓ ਜੋ ਨਰ ਨਾਰ ਆਏ

*ਬਾਵਾ ਪਰੇਮ ਸਿੰਘ ਜੀ ੨੩ ਫਗਣ ੧੮੯੩ ਲਿਖਯਾ ਹੈ।

ਚਵੀ ਫਗਣੋਂ ਬੈਠ *ਤੰਬੋਲ ਲਿਆ ਦਿਤਾ ਸਭ ਨੇ ਜੋ ਮਨੋ ਧਾਰ ਆਏ
ਤਯਾਰੀ ਜੰਞ ਦੀ ਹੋਈ ਕਰਤਾਰ ਸਿੰਘਾ ਦਸਾਂ ਕਿੰਨੇ ਕੁ ਕਰ ਉਚਾਰ ਆਏ

ਅੰਮ੍ਰਿਤਸਰੋਂ ਜੰਞ ਦੀ ਚੜ੍ਹਾਈ

ਛਬੀ ਫਗਣੋਂ ਟੇਕ ਦਰਬਾਰ ਮਥਾ ਹੋਏ ਜੰਞ ਦੇ ਤਯਾਰ ਸਾਮਾਨ ਸਮਝੋ
ਬਾਹਰ ਸ਼ਹਿਰਤੋਂ ਨਿਕਲਕੇ ਜੰਞ ਚਲੀ ਝੁਲੇ ਕਿਲੇ ਦੇ ਗਿਰਦ ਨਿਸ਼ਾਨ ਸਮਝੋ
ਵਾਜੇ, ਡਫ, ਮਫੀਰੀਆਂ ਢੋਲ ਵਜੇ ਗਲ ਪਏ ਨ ਕਿਸੇ ਦੀ ਕਾਨ ਸਮਝੋ
ਵਿਚ ਕੋਹਾਂ ਦੇ †ਆਦਮੀ ਪਏ ਦਿਸਨ ਜਿਧਰ ਵੇਖੀਏ ਕਰ ਧਿਆਨ ਸਮਝੋ
ਜੰਞ ਤੁਰੀ ਤੋਪਾਂ ਗੜਗੱਜ ਪਾਈ ਸੁਣੀ ਗਲ ਨ ਜਾਏ ਸਿਆਨ ਸਮਝੋ
ਭੀੜ ਭਾੜ ਲਿਖੀ ਪੰਜ ਲਖ ਦੀ ਸੀ ਵੇਖਣ ਵਾਲਿਆਂ ਕੀ ਬਿਆਨ ਸਮਝੋ
ਸਤਾਰਾਂ ਸੌ ਹਾਥੀ ਜੰਞ ਨਾਲ ਚੜ੍ਹਿਆ ਰਥਾਂ ਬਹਿਲਾਂ ਦੀ ਕੀ ਪਛਾਨ ਸਮਝੋ
ਸਤ ਸੌ ਤਾਇਫਾ ਆਨ ਹੋਯਾ ਕਠਾ ਹੋਰ ਰਾਗੀ ਰਬਾਬੀ ਭੀ ਸਾਨ ਸਮਝੋ
ਘੋੜੇ, ਊਠ, ਗਡੇ ਪਿਆ ਕੌਣ ਗਿਣਦਾ ਧੂੜਾਂ ਪਹੁੰਚੀਆਂ ਵਿਚ ਅਸਮਾਨ ਸਮਝੋ
ਆਏ ਦੇਸ ਦੇ ਹੋਰ ਗਵਈਏ ਬਹੁਤੇ ਆਪੋ ਆਪਣੇ ਸਾਜ਼ ਵਜਾਨ ਸਮਝੋ
ਚੜ੍ਹੀ ਏਧਰੋਂ ਜੰਞ ਕਰਤਾਰ ਸਿੰਘਾ ਅਗੇ ਪੜ੍ਹੋ ਅਟਾਰੀ ਦੇ ਸ਼ਾਨ ਸਮਝੋ

ਸਰਦਾਰ ਸ਼ਾਮ ਸਿੰਘ ਦੇ ਬੰਦੋਬਸਤ

ਸ਼ਾਮ ਸਿੰਘ ਨੇ ਭੀ ਬਾਦਸ਼ਾਹ ਵਾਲੇ ਸਭੇ ਸਾਜ਼ ਸਾਮਾਨ ਬਨਾ ਛਡੇ
ਅੰਮ੍ਰਿਤਸਰ ਤੋਂ ਲੈ ਅਟਾਰੀ ਤੋੜੀ ਰਸਦ ਬਸਦ ਦੇ ਢੇਰ ਲਵਾ ਛਡੇ
ਜਿਨ੍ਹੂੰ, ਲੋੜ ਜਿੰਨੀ ਆਪੇ ਲੈ ਲਵੇ ਅਹਿਲਕਾਰ ਜਾਂ ਥਾਂ ਬੈਠਾ ਛਡੇ
ਤਿੰਨ ਸੌ ਬਾੜੇ ਘਾਸ ਲਕੜੀ ਦੇ ਜਮਾਂ ਗਿਰਦ ਅਟਾਰੀ ਕਰਾ ਛਡੇ
ਕੋਠੇ ਭਰ ਰਖੇ ਮਠਿਆਈਆਂ ਦੇ ਕੰਮ ਥਾਂ ਥਾ ਵੰਡ ਵੰਡਾ ਛਡੇ

*ਯਾਰਾਂ ਹਜ਼ਾਰ ਰੁਪਯਾ ਸਰਕਾਰ ਅੰਗਰੇਜ਼ੀ ਵਲੋਂ, ਸਵਾ ਲਖ ਵਜ਼ੀਰ ਧਿਆਨ ਸਿੰਘ ਇਕਵੰਡਾ ਹਜ਼ਾਰ ਗੁਲਾਬ ਸਿੰਘ, ਸੁਚੇਤ ਸਿੰਘ ਤੇ ਦੀਵਾਨ ਰੂਪ ਲਾਲ ਵਰ੍ਹਗਿਆਂ ਵਲੋ ਪੰਞੀ ੨ ਹਜ਼ਾਰ, ਏਸੇ ਤਰ੍ਹਾਂ ਸਭ ਸਰਦਾਰਾਂ ਤੇ ਅਹਿਲਕਾਰਾਂ ਅਤੇ ਫੌਜਾਂ ਨੇ ਇਕ ੨ ਮਹੀਨ ਦੀ ਤਨਖਾਹ ਨਓਂਦਰੇ ਵਿਚ ਦਿਤੀ ਜੋ ਓਸ ਵੇਲੇ ਪੰਜਾਹ ਲਖ ਪੈਂਠ ਹਜ਼ਾਰ ਨਕਦ ਇਕਠਾ ਹੋਇਆ ਤ ਏਨਾਂ ਕੁ ਹੀ ਇਕਰਾਰੀ ਹੋਇਆ।

†ਜੋ ਜੰਞ ਦੇ ਮੇਲ ਵਿਚ ਵਿਚ ਆਏ ਸਨ, ਉਹਨਾਂ ਦੀ ਗਿਣਤੀ ਪੰਜ ਲਖ ਹੈ ਤੇ ਮੰਗਤੇ ਏਸ ਤੋਂ ਕਈ ਗੁਣਾਂ ਵਧੇਰੇ ਸਨ।

ਹਥ ਜੋੜ ਕੇ ਨਾਲ ਰਣਜੀਤ ਸਿੰਘ ਦੇ ਏਸੇ ਮਰਦ ਨੇ ਤੋੜ ਨਭਾ ਛਡੇ

ਜੰਞ ਅਟਾਰੀ ਆਈ

ਤਿੰਨ ਕੋਹ ਅਟਾਰੀ ਜਾਂ ਰਹਿ ਗਈ ਕੀਤੀ ਸਭ ਦੀ ਆਨ ਸੰਭਾਰ ਭਾਈ
ਪਰੇ ਬੰਨ ਕੇ ਸਭ ਖਲ੍ਹਾਰ ਦਿਤੇ ਇੰਤਜ਼ਾਮ ਕੀਤਾ ਸਰਕਾਰ ਭਾਈ
ਅਗੇ ਸਾਰਿਆਂ ਤੋਂ ਤਖਤ ਰਵਾਂ ਕੀਤਾ ਕਾਰੀਗਰਾਂ ਬਨਾਇਆ ਅਪਾਰ ਭਾਈ
ਸੋਨੇ ਚਾਂਦੀ ਦੇ ਵਰਕ ਲਾ ਕਾਗਜ਼ਾਂ ਤੇ ਰਚੇ ਫੁਲਾਂ ਦੇ ਬਾਗ ਬਹਾਰ ਭਾਈ
ਨਾਚ ਕਰਦੀਆਂ ਜਾਂਦੀਆਂ ਵਿਚ ਪਰੀਆਂ ਲੋਕ ਵੇਖਣੇ ਹੋਣ ਬਲਿਹਾਰ ਭਾਈ
ਪਿਛੇ ਉਨ੍ਹਾਂ ਦੇ ਕੋਤਲਾਂ ਲਾਰ ਬਧੀ ਸੋਨੇ ਚਾਂਦੀ ਦੇ ਸਾਜ਼ ਵਿਚਾਰ ਭਾਈ
ਉਤੇ ਪੁਤ ਸਰਦਾਰਾਂ ਤੇ ਰਾਜਿਆਂ ਦੇ ਹੀਰੇ ਮੋਤੀਆਂ ਜੜੇ ਸਵਾਰ ਭਾਈ
ਪਿਛੇ ਉਨ੍ਹਾਂਦੇ ਅੜਦਲ ਦੀ ਖਾਸ ਰਜਮੰਟ ਇਕਰੰਗ ਬਰਦੀ ਜ਼ਰੀਦਾਰ ਭਾਈ
ਓਦੂੰ ਮਗਰ ਹਾਥੀ ਹੋਦੇ ਝੂਲ ਸਜੇ ਜਗਮਗ ਹੋ ਰਹੀ ਇਕਸਾਰ ਭਾਈ
ਕੜੇ ਕੰਠੇ ਹੀਰੇ ਰਤਨ ਜਵਾਹਰ ਪਹਿਨੇ ਕਲਗੀ ਤੋੜੇ ਦੇ ਰਹੇ ਚਮਕਾਰ ਭਾਈ
ਸਜ ਧਜ ਦੇ ਨਾਲ ਲਬਾਸ ਪਹਿਨੇ ਉਤੇ ਹਾਥੀਆਂ ਚੜੇ ਸਰਦਾਰ ਭਾਈ
ਪਿਛੇ ਉਨ੍ਹਾਂ ਤੋਂ ਲੋਕ ਰਿਆਸਤਾਂ ਦੇ ਵਖੋ ਵਖਰੇ ਸਾਜ ਸ਼ਿਗਾਰ ਭਾਈ
ਮਹਾਰਾਜ ਸਰਦਾਰਾਂ ਦੇ ਹੌਦਿਆਂ ਤੇ ਬਦਰੇ ਭਰ ਰਖੇ ਖੁਸ਼ੀ ਧਾਰ ਭਾਈ
ਲਾਟ ਸਾਹਿਬ ਤੇ ਆਪਣੇ ਪਾਸ ਮੋਹਰਾਂ ਸੋਟ ਕਰਨ ਲਈ ਏਡ ਭਾਰ ਭਾਈ
ਧੁਮਾਂ ਸੁਣਕੇ ਦੇਸ ਆ ਹੋਯਾ ਕਠਾ ਲੋਕ ਕੰਗਲੇ ਬੇਸ਼ੁਮਾਰ ਭਾਈ
ਕੋਹਾਂ ਤਕ ਅਟਾਰੀ ਦੇ ਗਿਰਦ ਗਿਰਦੇ ਖੜੇ ਦਿਸਦੇ ਸੀ ਨਰ ਨਾਰ ਭਾਈ
ਸਜ ਧਜ ਦੇ ਨਾਲ ਤਾਂ ਜੰਞ ਚਲੀ ਘਤੀ ਵਾਜਿਆਂ ਨੇ ਘੁਮਘਾਰ ਭਾਈ
ਪੈਰ ਪੈਰ ਉਤੇ ਤੋਪਾਂ ਛੁਟਦੀਆਂ ਸੀ ਧਰਤ ਗੂੰਜ ਉਠੀ ਤਰਫ ਚਾਰ ਭਾਈ
ਸ਼ੋਰ ਪਿਆ ਨ ਜਾਂਵਦੀ ਗਲ ਸੁਣੀ ਵਧੋ ਚਲੋ ਦੀ ਪਈ ਪੁਕਾਰ ਭਾਈ
ਤਿੰਨਾਂ ਕੋਹਾਂ ਉਤ ਸੋਟ ਹੋਣ ਲਗੀ ਦਲੀ ਮਲੀ ਹੋ ਰਹੀ ਅਪਾਰ ਭਾਈ
ਸਾਰੀ ਖਲਕ ਮੂੰਹੋਂ ਧੰਨ ਧੰਨ ਨਿਕਲੇ ਦੰਗ ਹੋ ਰਹੇ ਵੇਖਣੇਹਾਰ ਭਾਈ
ਏਸੇ ਤਰ੍ਹਾਂ ਸਮੁੰਦਰ ਆਨੰਦ ਦਾ ਇਹ ਪੂਜਾ ਖੁਸ਼ੀ ਦੀਆਂ ਠਾਠਾਂ ਮਾਰ ਭਾਈ
ਅਗੇ ਸਭ ਸਾਮਾਨ ਜਨੇਤ ਲਈ ਕੀਤੇ ਪਏ ਸੀ ਖੂਬ ਤਯਾਰ ਭਾਈ

ਪੁਜੇ ਜਦੋਂ ਨਜ਼ਦੀਕ ਕਰਤਾਰ ਸਿੰਘਾ ਰਿਹਾ ਖੁਸ਼ੀ ਦਾ ਨ ਸ਼ੁਮਾਰ ਭਾਈ

ਮਿਲਨੀ

ਥਾਂਓਂ ਥਾਂਈਂ ਸਭ ਤਾਈਂ ਉਤਾਰ ਕਰਕੇ ਲੋੜਵੰਦ ਚੀਜ਼ਾਂ ਸੋ ਰਖਾ ਅਗੇ
ਪਾਣੀ ਧਾਣੀ ਦੀਆਂ ਕਰ ਖਾਤਰਾਂ ਜੀ ਦਿਤਾ ਹੋਣ ਨ ਕੁਝ ਅਟਕਾ ਅਗੇ
ਸਭ ਚੀਜ਼ਾਂ ਦੇ ਥਾਂ ਥਾਂ ਢੇਰ ਲਗੇ ਦਾਣਾ ਪਠਾ ਸੀ ਬੇ ਬਹਾ ਅਗੇ
ਮਿਲਨੀ ਵਾਸਤੇ ਸ਼ਾਮ ਨੂੰ ਤਯਾਰ ਹੋਏ ਸਾਫ ਥਾਂ ਤੇ ਸਜ ਸਜਾ ਅਗੇ
ਸ਼ਾਮ ਸਿੰਘ ਸਰਦਾਰ ਤੇ ਭਾਈਚਾਰਾ ਨਜ਼ਰਾਂ ਲੈ ਖਲੇ ਵਧ ਆ ਅਗੇ
ਘੋੜੇ ਪੰਜ ਸੋਨੇ ਚਾਂਦੀ ਕਾਠੀਆਂ ਪਾ ਲੂਲਾਂ ਹਾਰ ਹਮੇਲ ਸਜਾ ਅਗੇ
ਮੋਹਰ ਇਕ ਸੌ ਇਕ ਦੁਸ਼ਾਲਾ ਸੋਹਣਾ ਮਹਾਰਾਜ ਦੀ ਨਜ਼ਰ ਲਿਆ ਅਗੇ
ਸਾਜ਼ ਸਣੇ ਦੋ ਘੋੜੇ ਇਕਵੰਜਾ ਮੋਹਰਾਂ ਖੜਕ ਸਿੰਘ ਨੂੰ ਖਾਸ ਦਵਾ ਅਗੇ
ਇਕ ਇਕ ਘੋੜਾ ਗਜ਼ਾਰਾਂ ਗਜ਼ਾਰਾਂ ਮੋਹਰਾਂ ਹਰ ਇਕ ਸ਼ਾਹਜ਼ਾਦਾ ਗਨਾ ਅਗੇ
ਇਤਿਆਦ ਦੇ ਧਨ ਕਰਤਾਰ ਸਿੰਘਾ ਹਥ ਜੋੜ ਖਲਾ ਸਿਰ ਨਵਾ ਅਗੇ

ਫੇਰੇ

ਓਸ ਰਾਤ ਦੀ ਸ਼ੋਭਾ ਨੂੰ ਕੀ ਗਿਣਾਂ ਆਤਸ਼ਬਾਜ਼ੀ ਦੇ ਕਰਾਂ ਬਿਆਨ ਕੇਹੜੇ
ਖਵਾਨ ਪਿਆਨ ਦਾ ਕੀ ਹਿਸਾਬ ਕਰਾਂ ਓਹੋ ਜਾਣਦੇ ਸੀ ਵਿਚ ਸਾਨ ਜੇਹੜੇ
ਜੇਡੇ ਬਾਦਸ਼ਾਹ ਓਡੇ ਹੀ ਕੰਮ ਸਮਝੋ ਗਿਣਨ ਲਗਾ ਤੇ ਮੁਕਦੇ ਕਦੋਂ ਨੇੜੇ
ਰਾਤ ਪਿਛਲੀ ਆਨ ਕਰਤਾਰ ਸਿੰਘਾ ਦੂਲੇ ਦੁਲਹਨ ਦੇ ਹੋਇ ਆਨੰਦ ਫੇਰੇ

ਰਾਗ ਰੰਗ

ਦਿਨ ਅਗਲਾ ਭੀ ਜੇਝ ਰਹੀ ਓਥੇ ਵਾਜੇ ਵਜਦੇ ਸ਼ਾਨ ਸੁਹਾ ਰਹੇ
ਥਾਂ ਥਾਂ ਤੇ ਵੇਸਵਾ ਕਰਨ ਮੁਜਰੇ ਲੋਕ ਲਖਾਂ ਹੀ ਵੇਖ ਵਖਾ ਰਹੇ
ਕਿਤੇ ਰਾਗੀ ਰਬਾਬੀਆਂ ਰੰਗ ਲਾਯਾ ਢਡ ਸਾਰੰਗੇ ਵਾਲ ਸੁਣਾ ਰਹੇ
ਕਿਤੇ ਸਾਰੰਗੀ, ਵੰਝਲੀ, ਝੀਉਰ ਕਿਧਰੇ ਨਟ ਬਾਜ਼ੀਗਰ ਬਾਜੀਆਂ ਪਾ ਰਹੇ
ਕਿਤੇ ਮਲ ਅਖਾੜਿਆਂ ਵਿਚ ਘੁਲਦੇ, ਬੁਗਦਰ, ਮੁਗਲੀ, ਮੌਚੀ ਖਡਾ ਰਹੇ
ਕਿਤੇ ਘੋੜ ਦੌੜਾਂ ਕਿਤੇ ਨੇਜ਼ੇ ਬਾਜੀ ਆਪੋ ਆਪਣੇ ਕਸਬ ਅਜਮਾ ਰਹੇ
ਥਾਂ ਥਾਂ ਉਤੇ ਲੰਗਰ ਵਰਤ ਰਹੇ ਮਨ ਭਾਉਂਦੇ ਸਭੋ ਹੀ ਖਾ ਰਹੇ

ਕਿਸੇ ਚੀਜ਼ ਦੀ ਕਮੀ ਨਾ ਥਾਂ ਕਿਸੇ ਲੋਕ ਸ਼ਾਬਾ ਹੀ ਸ਼ਾਬਾ ਸੁਣਾ ਰਹੇ
ਇਕ ਬੜਾ ਭਾਰੀ ਮੇਲਾ ਭਰ ਰਿਹਾ ਚਾਰੋਂ ਤਰਫ ਆਨੰਦ ਹੀ ਛਾ ਰਹੇ
ਕਿਥੋਂ ਤਕ ਮੈਂ ਲਿਖਾਂ ਕਰਤਾਰ ਸਿੰਘਾ ਰਾਗ ਬੇਅੰਤ ਸਜਾ ਰਹੇ

ਦਾਜ

ਸ਼ਾਮ ਸਿੰਘ ਸਰਦਾਰ ਏਹ ਦਾਜ ਦਿਤਾ ਮੋਟਾ ਮੋਟਾ ਮੈਂ ਗਿਣ ਸੁਣਾਉਂਦਾ ਜੀ
ਇਕਸੌ ਇਕ ਘੋੜਾ, ਇਕਸੌ ਇਕ ਗਊ ਭੈਂਮਾਂ ਇਤਨੀਆਂ ਹੀ ਗਨਾਉਂਦਾ ਜੀ
ਊਠ ਇਕ ਸੌ ਇਕ ਤੇ ਯਾਰਾਂ ਹਾਥੀ ਹਰ ਇਕ ਤੇ ਹੌਦਾ ਸੁਹਾਉਂਦਾ ਜੀ
ਸੋਨੇ ਚਾਂਦੀ ਹੌਦੇ ਜ਼ਰੀਦਾਰ ਝੁਲਾਂ ਜਗਮਗਾਟ ਪਿਆ ਨਜ਼ਰ ਆਉਂਦਾ ਜੀ
ਜ਼ੇਵਰਾਤ ਇਕਵੰਜਾ ਹਜ਼ਾਰ ਦੇ ਤੇ ਬਰਤਨ ਇਤਨੇ ਦੇ ਹੀ ਰਖਾਉਂਦਾ ਜੀ
ਹੋਰ ਬਸਤਰ ਇਕਵੰਜਾ ਹਜਾਰ ਦੇ ਸੀ ਗਿਣ ਇਤਨੀ ਨਕਦੀ ਪਾਉਂਦਾ ਜੀ
ਜ੍ਵਾਹਿਰਾਤ ਧਰਿਆ ਢਾਈ ਲਖ ਦਾਜੇ ਗਿਣਤੀ ਹੋਰ ਚੀਜਾਂ ਕੌਣ ਗਾਉਂਦਾ ਜੀ
ਹੋਰ ਸਭ ਤ੍ਰਾਸੀਂ ਸਿਰੋਪਾਉ ਸੋਹਣੇ ਵਖੋ ਵਖਰੇ ਗਿਣ ਦਵਾਉਂਦਾ ਜੀ
ਖਿਲਤ ਯਾਰਾਂ ਹਜ਼ਾਰ ਦਾ ਲਾਟ ਤਾਈਂ ਦੂਜੇ ਸਾਹਿਬਾਂ ਨੂੰ ਦਿਤਾ ਭਾਉਂਦਾ ਜੀ
ਸ਼ੇਰ ਸਿੰਘ ਆਦਿਕ ਸ਼ਾਹਜ਼ਾਦਿਆਂ ਹੈ ਸਿਰੋਪਾਉ ਦੇ ਕੇ ਖੁਸ਼ੀ ਚਾਉਂਦਾ ਜੀ
ਇਕ ਇਕ ਛਟੀ ਰਤਨ ਜੜਤ ਸੋਹਣੀ ਚੀਜਾਂ ਹੋਰ ਦੇ ਖੁਸ਼ੀ ਕਰਾਉਂਦਾ ਜੀ
ਮੈਂ ਗਰੀਬ ਨਾਹੀਂ ਕੁਝ ਦੇਣ ਜੋਗਾ ਪਿਛੋਂ ਜੋੜ ਕੇ ਹਥ ਸੁਨਾਉਂਦਾ ਜੀ
ਧੰਨ ਭਾਗ ਮੇਰੇ ਆਪ ਚਲ ਆਏ ਹੋਈਆਂ ਖੇਚਲਾਂ ਹਾਂ ਬਖਸ਼ਾਉਂਦਾ ਜੀ
ਪੂਰੇ ਕੰਮ ਇਹ ਹੋਏ ਕਰਤਾਰ ਸਿੰਘਾਂ ਤੀਜਾ ਦਿਨ ਸੋਹਣਾ ਚੜ੍ਹ ਆਉਂਦਾ ਜੀ

ਵਾੜਾ ਅਰਥਾਤ ਮਹ ਰਾਜ ਜੀ ਨੇ ਖਰਾਇਤ ਕਰਨੀ

ਲੋਕ ਕੰਗਲੇ ਦੇਸ ਦੇਸ ਦੇ ਹੋਏ ਕਠੇ ਕੋਈ ਅੰਤ ਨ ਰਿਹਾ ਸ਼ੁਮਾਰ ਬੇਲੀ
ਡੂਮ, ਭੱਟ, ਕੰਜਰ, ਸੁਥਰੇ ਭੰਡ ਆਦਿਕ, ਖੁਸਰੇ ਸਾਂਹਸੀ ਕਈ ਹਜ਼ਾਰ ਬੇਲੀ
ਜ਼ਾਤ ਮੰਗਤਿਆਂ ਦੀ ਗਿਣਤੀ ਕਰਾਂ ਕਿਵੇਂ ਬਾਲ ਬਚੇ ਸਣੇ ਨਰ ਨਾਰ ਬੇਲੀ
ਮਹਾਰਾਜ ਨੇ ਫੌਜ ਦੇ ਵਿਚ ਘੇਰੇ ਕਠੇ ਕੀਤੇ ਓਹ ਲੋਕ ਅਪਾਰ ਬੇਲੀ
ਸਿਰਫ ਚਾਰ ਦਰਵਾਜ਼ੇ ਹੀ ਰਖ ਲਏ ਫੌਜਾਂ ਘੇਰ ਖਲੀਆਂ ਤਰਫਾਂ ਚਾਰ ਬੇਲੀ
ਲਗੇ ਦੇਣ ਖੈਰਾਇਤ ਕਰਤਾਰ ਸਿੰਘਾ ਬੜੇ ਬੜੇ ਹੁਸ਼ਯਾਰ ਸਰਦਾਰ ਬੇਲੀ

ਪਰ ਧਕ ਸਰਦਾਰ ਨੇ ਦਰੇ ਵਾੜੇ ਅਤੇ ਮਾਰਕੇ ਬਹੁਤ ਖਪਾਏ ਭਾਈ।
ਆਨ ਚੜੇ ਵਿਸਾਖ ਕਰਤਾਰ ਸਿੰਘਾ ਇਕ ਵਾਰ ਤਾਂ ਸ਼ੇਰ ਮਿਟਾਏ ਭਾਈ।

ਅਮੀਰ ਦੋਸਤ ਮੁਹੰਮਦ ਕਾਬਲ ਵਾਲੇ ਦੀ ਪਿਸ਼ੌਰ ਤੇ ਚੜ੍ਹਾਈ

ਕਾਬਲ ਵਿਚ ਅਮੀਰ ਨੇ ਫੇਰ ਸੁਣਿਆਂ ਸਿੰਘਾ ਬਹੁਤ ਹੀ ਜ਼ੋਰ ਵਧਾ ਲਿਆ
ਨਾਲੇ ਖੋਹ ਜਮਰੌਦ ਪਠਾਨਾਂ ਪਾਸੋਂ ਓਥੇ ਆਪਣਾ ਕਿਲ੍ਹਾ ਬਨਾ ਲਿਆ
ਹਾਜੀ ਖਾਂ ਵਰਗੇ ਭਾਂਜਾਂ ਖਾ ਆਏ ਦਰੇ ਤਕ ਆ ਪੈਰ ਜਮਾ ਲਿਆ
ਲਗੀ ਅਗ ਤੇ ਆ ਕੌਮੀ ਜੋਸ਼ ਚੜ੍ਹਿਆ ਓਸੇ ਵਕਤ ਇਹ ਹੁਕਮ ਸੁਨਾ ਲਿਆ
ਜੰਗ ਵਾਸਤੇ ਫੌਜਾਂ ਤਯਾਰ ਹੋਵਨ ਦਾਰੂ ਸਿਕਾ ਬੇਅੰਤ ਲਦਾ ਲਿਆ
ਕਰੋ ਲੋਕ ਜਹਾਦ ਤੇ ਖੜੇ ਸਾਰੇ ਮੁਲਾਂ ਕਾਜ਼ੀਆਂ ਤਾਈਂ ਸਿਖਾ ਲਿਆ
ਫੇਰ ਦਿਤੀਆਂ ਡੌਂਡੀਆਂ ਦੇਸ ਅੰਦਰ ਝੰਡਾ ਫੇਰ ਜਹਾਦ ਕਢਾ ਲਿਆ
ਚਲੇ ਆਓ ਬਹਿਸ਼ਤ ਨੂੰ ਜਾਣ ਵਾਲੇ ਬੀੜਾ ਜੰਗ ਦਾ ਅਸਾਂ ਉਠਾ ਲਿਆ
ਮਿਲਨ ਵਿਚ ਬਹਿਸ਼ਤ ਗਿਲਮਾਨ ਹੂਰਾਂ ਜਿਨ੍ਹਾਂ ਦੀਨ ਤੇ ਜੰਗ ਮਚਾ ਲਿਆ
ਆਓ ਕਾਫਰਾਂ ਸਿੰਘਾਂ ਨੂੰ ਮਾਰ ਕਢੋ ਦੀਨ ਸਾਡੇ ਨੂੰ ਜਿਨ੍ਹਾਂ ਖਪਾ ਲਿਆ
ਵੇਖੋ ਖੋਹ ਪੰਜਾਬ ਇਸਲਾਮੀਆਂ ਤੋਂ ਹੁਣ ਦਰੇ ਤਕ ਦੇਸ ਦਬਾ ਲਿਆ
ਜੇਕਰ ਮੋਮਨੋਂ ਹੀਲਾ ਨਾ ਕੁਝ ਕੀਤਾ ਇਹ ਸਚ ਫਿਰ ਅਸਾਂ ਸੁਨਾ ਲਿਆ
ਸਿੰਘ ਤੁਸਾਂ ਨੂੰ ਵੀ ਕਾਫਰ ਕਰ ਲੈਸਨ ਜ ਜੰਗ ਤੋਂ ਮੂੰਹ ਛੁਪਾ ਲਿਆ
ਲੜੋ ਕਾਫਰਾਂ ਦੇ ਨਾਲ ਮਚੋ ਮਾਰੋ ਹੁਕਮ ਵਿਚ ਕੁਰਾਨ ਬਤਾ ਲਿਆ
ਏਹਨਾਂ ਮਸਲਿਆਂ ਦੇਸ ਦੇ ਵਿਚ ਸਾਰੇ ਇਕੋ ਵਾਰ ਫਤੂਰ ਉਠਾ ਲਿਆ
ਲੜਨ੍ਹ ਮਰਨ ਤੇ ਹੋ ਪਠਾਨ ਖਲੇ ਜੋਸ਼ ਦਿਲਾਂ ਦੇ ਵਿਚ ਸਮਾ ਲਿਆ
ਪੱਗ ਬੰਨ੍ਹ ਪਹਾੜਾਂ ਦੇ ਵਿਚ ਸੀ ਜੋ ਓਸ ਸਾਥੀਆਂ ਦਾ ਸਾਥ ਲਾ ਲਿਆ
ਹੋਈ ਵੀਹ ਹਜ਼ਾਰ ਕਰਤਾਰ ਸਿੰਘਾ ਮੁਲਖਈਏ ਨੇ ਕਠ ਕਰਾ ਲਿਆ

ਅਮੀਰ ਕਾਬਲ ਦੀਆਂ ਫੌਜਾਂ ਤੇ ਮੁਲਖਈਏ ਦਾ ਕੱਠ

ਪੈਦਲ ਸਤ ਹਜ਼ਾਰ ਆਈਨ ਵਾਲੇ ਦੋ ਹਜ਼ਾਰ ਅਸਵਾਰ ਪਛਾਨ ਭਾਈ
ਤੋਪਾਂ ਜੰਗੀ ਅਠਾਰਾਂ ਤੇ ਰਹਿਕਲੇ ਭੀ ਦਾਰੂ ਸਿਕਾ ਬੇਅੰਤ ਸਮਾਨ ਭਾਈ
ਵੀਹ ਹਜ਼ਾਰ ਮੁਲਖਈਏ ਦੇ ਨਾਲ ਚੜ੍ਹੀ ਏਹ ਅਮੀਰ ਦੀ ਫੌਜ ਸਿਆਨ ਭਾਈ

ਠਾਰਾਂ ਚੇਤਨੂੰ ਵਿਦਾ ਹੋ ਸਭ ਗਏ*ਲਾਟਸਾਹਿਬ ਨੂੰ ਖਿਲਅਤ ਦਵਾਈ ਵਡੀ
ਕੀਤਾ ਸਭ ਦਾ ਮਾਨ ਕਰਤਾਰ ਸਿੰਘਾ ਸਭ ਕਰਦੇ ਗਏ ਵਡਿਆਈ ਵਡੀ

ਵਾਕ ਕਵੀ

ਏਹ ਵਿਆਹ ਹੋਯਾ ਧੂਮ ਧਾਮ ਸੇਤੀ ਸ਼ੋਭਾ ਏਸ ਦੀ ਨਹੀਂ ਬਿਆਨ ਅੰਦਰ
ਖਬਰਾਂ ਹੋਈਆਂ ਵਿਚ ਵਲਾਇਤਾਂ ਦੇ ਧੁਮ ਪਈ ਵਡੀ ਹਿੰਦੁਸਤਾਨ ਅੰਦਰ
ਅਜ ਤਕ ਏਡੀ ਸ਼ਾਦੀ ਨਹੀਂ ਹੋਈ ਭਾਰਤਵਰਸ਼ ਦੀ ਖਾਸ ਸੰਤਾਨ ਅੰਦਰ
ਖਰਚ ਇਕ ਕਰੋੜ ਬਹਤਰ ਲਖ ਦਾ ਤਵਾਰੀਖਾਂ ਨੇ ਕੀਤਾ ਮੀਜ਼ਾਨ ਅੰਦਰ
ਜਿਨਾਂ ਡਿਠਾ ਸੀ ਜੀਉਂਦੇ ਬਹੁਤ ਅਜੇ ਜਿਹੜੇ ਦਸਦੇ ਰਖ ਧਿਆਨ ਅੰਦਰ
ਕੌਰ ਸਾਹਿਬ ਦਾ ਵਿਆਹ ਕਰਤਾਰ ਸਿੰਘਾ ਮਸ਼ਹੂਰ ਹੋਯਾ ਸੀ ਜਹਾਨ ਅੰਦਰ

ਪਿਸ਼ਾਵਰ ਥੀਂ ਗਦਰ ਦੀ ਖਬਰ

ਕਾਸਦ ਆਨ ਪਸ਼ੌਰ ਥੀਂ ਖਬਰ ਦਿਤੀ ਸ਼ੋਰ ਫੇਰ ਪਠਾਨਾਂ ਮਚਾਯਾ ਏ
ਅਮੀਰ ਦੋਸਤ ਮੁਹੰਮਦ ਕਾਬਲੀ ਜੋ ਬੀੜਾ ਜੰਗ ਦਾ ਓਸ ਉਠਾਯਾ ਏ
ਹਾਜੀ ਖਾਂ ਕਾਕੜ ਜੋ ਸ਼ੈਤਾਨ ਭਾਰਾ ਓਹਨੂੰ ਸਿਪਾਹ ਸਾਲਾਰ ਬਨਾਯਾ ਏ
ਓਹ ਫੌਜ ਲੈ ਖੈਬਰੋਂ ਲੰਘ ਆਯਾ ਜਮਰੌਦ ਉਤੇ ਘੇਰਾ ਪਾਯਾ ਏ
ਧਾਵਾ ਚਾਹੁੰਦਾ ਕਰਨਾ ਪਸ਼ੌਰ ਉਤੇ ਜਮਾਂ ਬਹੁਤ ਮੁਲਖਈਆ ਕਰਾਯਾ ਏ
ਏਹ ਸੁਣਦਿਆਂ ਸ਼ਾਰ ਕਰਤਾਰ ਸਿੰਘਾ, ਹਰੀ ਸਿੰਘ ਬਲੀ ਉਠ ਧਾਯਾ ਏ

ਵਾਕ ਕਵੀ–ਜਮਰੌਦ ਦਾ ਕਲਾ

ਠਾਰਾਂ ਸੋ ਤ੍ਰਿਆਨਵੇਂ ਸਾਲ ਅੰਦਰ ਅਫਸਰ ਆਪਣੇ ਦੇਖ ਸਰਕਾਰ ਸਾਰੇ

*ਲਾਟ ਸਾਹਿਬ ਨੇ ਇਕ ਹਾਥੀ ਅਠ ਘੋੜੇ ਦੋ ਬੰਦੂਕਾਂ ਇਕ ਪਸਤੌਲ ਇਕਵੰਜਾ ਕਿਸ਼ਤੀਆਂ ਜਵਾਹਰਰਾਤਾਂ ਤੇ ਮੇਵਿਆ ਦੀਆਂ ਮਹਾਰਾਜ ਨੂੰ ਦਿਤਿਆ, ਏਸ ਤਰਾਂ ਮਹਾਰਾਜ ਨੇ ਏਸਤੋਂ ਦੂਨਿਆਂ ਚੀਜਾਂ ਲਾਟ ਸਾਹਿਬ ਨੂੰ ਤੇ ਕਾਮਤੀ ਸਿਰੋਪਾਊ ਹੋਰ ਸਾਹਿਬ ਲੋਕਾਂ ਨੂੰ ਦਿਤੇ।

ਨੋਟ–ਲਿਖਿਆ ਹੈ ਕਿ ਜਦ ਲਾਟ ਸਾਹਿਬ ਲਾਹੌਰ ਆਯਾ ਤਾਂ ਖਾਲਸਾ ਫੌਜ ਦੀ ਕੁਵੈਦ ਪਰੇਟ ਦੇਖੀ ਤੇ ਆਪਣੀ ਵੀ ਦਿਖਾਈ ਤੇ ਆਪਣੀ ਤੋਪ ਦੀ ਬੜੀ ਵਡਿਆਈ ਕੀਤੀ ਕਿ ਇਸ ਦੇ ਜੋੜ ਉਖੜ ਕੇ ਜਿਥੇ ਚਾਹੀਏ ਲੈ ਜਾਈਏ ਤਾਂ ਮਹਾਰਾਜ ਨੇ ਸਦਾਰ ਲਾਹਣਾ ਸਿੰਘ ਮਜੀਠੀਏਦੀਆਂ ਬਣਾਈਆਂ ਹੋਈਆਂ ਚਮੜੇ ਦੀਆਂ ਤੋਪਾਂ ਦਖਲਾਈਆਂ ਜੋ ਦਸ ਪੰਦਰਾਂ ਆਦਮੀ ਕਛ ਮਾਰਕੇ ਲੇ ਜਾ ਸਕਦਾ ਸੀ ਤੇ ਇਕ ਚਮੜੇ ਦੀ ਘੜੀ ਜੋ ਦਿਨ, ਮਹੀਨਾ, ਘੜੀ, ਪਲ ਦਸਦੀ ਜਿਨਾਂ ਨੂੰ ਵੇਖ ਕੇ ਸਾਹਿਬ ਬਹਾਦੁਰ ਹੈਰਾਨ ਹੋ ਗਏ ਤੇ ਸਰਦਾਰ ਲਹਿਣਾ ਸਿੰਘ ਨੂੰ ਵੇਖ ਕੇ ਬੜੀ ਵਡਿਆਈ ਕੀਤੀ [ਇਹ ਸਰਦਾਰ ਬੜਾ ਅਕਲ ਦਾ ਧਨੀ ਸੀ)।

ਹਰੀ ਸਿੰਘ ਨੂੰ ਸਭ ਤੋਂ ਲਾਇਕ ਡਿਠਾ ਕਰ ਦਿਲ ਦੇ ਵਿਚ ਵਿਚਾਰ ਸਾਰੇ
ਹਰੀ ਪੁਰੋਂ ਬਦਲਾ ਪਿਸ਼ੌਰ ਦਾ ਜੀ ਸੂਬਾ ਕੀਤਾ ਸੀ ਦੇ ਅਖਤਯਾਰ ਸਾਰੇ
ਏਸ ਬੇਲੀ ਸਰਦਾਰ ਸਰਹਦੀਆਂ ਦੇ ਦੰਦ ਤੋੜ ਦਿਤੇ ਹੈਸਨ ਮਾਰ ਸਾਰੇ
ਨਾਕੇ ਕਾਬਲ, ਪਸ਼ੌਰ ਦੇ ਰਾਹ ਉਤੇ ਦੇਖ ਭਾਲਕੇ ਥੀ ਦੁਸ਼ਵਾਰ ਸਾਰੇ
ਇਕ ਕਿਲਾ ਜਮਰੋਦ ਤਯਾਰ ਕੀਤਾ ਫੜ ਲੋਕ ਓਹ ਵਿਚ ਵਗਾਰ ਸਾਰੇ
ਛੇ ਪੋਹ ਅਠਾਰਾਂ ਸੋ ਤ੍ਰਿਆਨਵੇਂ ਨੂੰ ਕੋਟ ਖਿਚ ਲਏ ਬੁਰਜ ਉਸਾਰ ਸਾਰੇ
ਵਿਚ ਖੂਹ ਲਾਯਾ ਇਕ ਬੜਾ ਭਾਰੀ ਪਾਣੀ ਦੇਂਵਦਾ ਕੰਮ ਸਵਾਰ ਸਾਰੇ
ਮਹਾਂ ਸਿੰਘ ਪੁਤਰੇਲੇ ਨੂੰ ਛਡ ਓਥੇ ਸਮਝਾ ਕਰਕੇ ਕਾਰਬਾਰ ਸਾਰੇ
ਕੋਰ ਸਾਹਿਬ ਦੀ ਸ਼ਾਦੀ ਤੇ ਆਏ ਹੋਏ ਸੀ,ਜਿਵੇਂ ਹੋਰ ਭੀਆਇਸਰਦਾਰ ਸਾਰੇ
ਏਹ ਖਬਰ ਪਠਾਨਾਂ ਨੂੰ ਮਿਲੀ ਜਦੋਂ ਭੂਏ ਹੋ ਗਏ ਓਹ ਬਦਕਾਰ ਸਾਰੇ
ਗਦਰ ਮਚਿਆ ਆਨ ਕਰਤਾਰ ਸਿੰਘਾ ਜਿਨਾਂ ਮੁਲਕ ਪਿਸ਼ੌਰ ਤੋਂ ਪਾਰ ਸਾਰੇ

### ਸਰਦਾਰ ਹਰੀ ਸਿੰਘ ਨੇ ਜਮਰੋਦ ਪਹੁੰਚਨਾ

ਲੈਕੇ ਆਗਯਾ ਝਟ ਸਰਕਾਰ ਪਾਸੋਂ ਹਰੀ ਸਿੰਘ ਪਿਸ਼ੌਰ ਨੂੰ ਧਾਈ ਕਰਦਾ
ਕੀਤਾ ਅੰਤ ਦਾ ਕੂਚ ਲਾਹੌਰ ਵਿਚੋਂ ਮੁੜ ਮੂੰਹ ਨ, ਵੇਖਣਾ ਆਨ ਕਰਦਾ
ਇਹਾ ਗਿਆ ਮੁੜ ਪਰਤਕੇ ਆਯਾ ਨ ਨਾਲੇ ਸਿੰਘ ਦਾ ਚੁਕ ਇਕਬਾਲ ਖੜਦਾ
ਪਹਿਲਾਂ ਜਾ ਪਿਸ਼ੌਰ ਵਿਚ ਅਮਨ ਕੀਤਾ ਫੌਜ ਲੈ ਜਮਰੌਦ ਨੂੰ ਫੇਰ ਚੜਦਾ
ਨੇੜੇ ਜਾ ਜਮਰੌਦ ਦੇ ਜਦੋਂ ਢੁਕੇ ਅਗੋਂ ਉਠ ਮੁਲਖਈਆ ਆਨ ਲੜਦਾ
ਕਿਲਾ ਲਿਆ ਛੁਡਾ ਕਰਤਾਰ ਸਿੰਘਾ ਲਸ਼ਕਰ ਮੁਸਲਮਾਨਾਂ ਭਜ ਦਰੇ ਵੜਦਾ

### ਫਸਾਦੀ ਖਾਨਾਂ ਦੇ ਜੋਰ ਦੇ ਹਲੇ

ਖੇਤ੍ਰ ਚੜੇ ਅਠਾਰਾਂ ਸੌ ਤ੍ਰਿਆਨਵੇਂ ਨੂੰ ਮਾਰ ਲੋਕ ਫਸਾਈ ਨਠਾਏ ਭਾਈ
ਪਰ ਫੇਰ ਮੁਲਾਣਿਆਂ ਦੇਸ ਅੰਦਰ ਦੂਕਾਂ ਦੇ ਫਸਾਦ ਉਠਾਏ ਭਾਈ
ਹਾਜੀ ਖਾਂ ਆਜਮ, ਅਤੇ ਖਾਂ ਮੁਹੰਮਦ ਹੈਦਰ ਖਾਂ ਜੈਸੇ ਕੜ ਆਏ ਭਾਈ
ਸਰ ਬੁਲੰਦ ਖਾਂ ਤੇ ਬਾਜ ਗੁਲ ਖਾਂ ਭੀ ਜਾਨ ਖਾਂ ਮੁਹੰਮਦ ਖਾਂ ਧਾਏ ਭਾਈ
ਕਈ ਥਾਂ ਚੰਗੇ ਝਟ ਭੇੜ ਹੋਏ ਜੋਰ ਖਾਨਾਂ ਨੇ ਬਹੁਤ ਹੀ ਲਾਏ ਭਾਈ
ਹਾਜੀ ਖਾਂ ਲੜਾਈਆਂ ਤਿਨ ਲੜਿਆ ਏਸ ਬਹੁਤ ਨੁਕਸਾਨ ਪੁਚਾਏ ਭਾਈ

ਤਬਾ

ਪੰਜ ਪੰਜ ਰੁਪਏ ਦੇ ਬਾਹਮਣਾਂ ਨੂੰ ਇਕ ਇਕ ਕਰ ਕਰ ਲੰਘਾਈ ਗਏ
ਦੋ ਦੋ ਰੁਪਯੇ ਸਭ ਜੀ ਪਰਤੀ ਹਰ ਇਕ ਦ ਤਈਂ ਦਵਾਈ ਗਏ
ਖ਼ਾਲੀ ਕੋਈ ਭੀ ਗਿਆ ਨ *ਜੀ ਓਥੋਂ ਸਭ ਦੇ ਕੇ ਵਿਦਾ ਕਰਾਈ ਗਏ
ਵਿਦਾ ਖਲਕਤ ਹੋਈਆਂ ਕਰਤਾਰ ਸਿੰਘਾ ਜੀ ਜੀ ਕਰਦੇ ਵਡਿਆਈ ਗਏ

ਤਬਾ

ਓਹਨਾਂ ਤਾਇਫਿਆਂ ਨੂੰ ਵਖੋ ਵਖ ਕਰਕੇ ਸੌ ਸੌ ਜੀ ਪੂਤੀ ਦਵਾਯਾ ਜੀ
ਹੋਰ ਰਾਗੀ, ਰਬਾਬੀ ਗਵਈਏ ਡੂੰਮਾਂ ਜੋ ਅਧਕਾਰ ਸੀ ਖੁਸ਼ੀ ਜਿਉਂ ਪਾਯਾ ਜੀ
ਕੋਈ ਹੋ ਨਰਾਜ਼ ਨ ਜਾਨ ਦਿਤਾ ਖੁਸ਼ੀ ਸਭ ਦੇ ਤਾਈਂ ਕਰਾਯਾ ਜੀ
ਢਾਲੀ ਲਖ ਰੁਪਯਾ ਕਰਤਾਰ ਸਿੰਘਾ ਏਸ ਕੰਮ ਉੱਤੇ ਖਰਚ ਆਯਾ ਜੀ

ਅਟਾਰੀ ਤੋਂ ਚਲਕੇ ਮਹਾਰਾਜ ਜੀ ਲਾਹੌਰ ਆਏ

ਦਿਨ ਤੀਸਰੇ ਪੁਤ੍ਰੀ ਪਾ ਡੋਲੇ ਹਥ ਜੋੜ ਕੀਤੀ ਦੀਨਤਾਈ ਵਡੀ
ਸ਼ਾਮ ਸਿੰਘ ਸਰਦਾਰ ਨੇ ਵਿਦਾ ਕੀਤੇ ਇਹ ਕਰ ਪੂਰੀ ਪੋਹਨਾਈ ਵਡੀ
ਧੂਮ ਧਾਮ ਦੇ ਨਾਲ ਹੋ ਜੰਝ ਵਿਦਾ ਰਾਹਾਂ ਦੇ ਵਿਚ ਧੂੜ ਧੁਮਾਈ ਵਡੀ
ਖੁਸ਼ੀ ਨਾਲ ਸਭ ਆਨ ਲਾਹੌਰ ਪਹੁੰਚੇ ਸਾਰ ਸ਼ਹਿਰ ਨੇ ਖੁਸ਼ੀ ਮਨਾਈ ਵਡੀ
ਘਰ ਘਰ ਲਾਹੌਰ ਵਿਚ ਜਸ਼ਨ ਹੋਏ ਅਤੇ ਰਾਣੀਆਂ ਖੁਸ਼ੀ ਜਨਾਈ ਵਡੀ
ਓਹਨਾਂ ਲਖਾਂ ਰੁਪਯਾਂ ਦਾ ਦਾਨ ਕੀਤੇ ਹੋਰ ਖੈਰ ਖਰਾਇਤ ਕਰਾਈ ਵਡੀ
ਸਿਰੋਪਾਉ ਦੇਕੇ ਲੋਕ ਵਿਦਾ ਕੀਤੇ ਸਭ ਘਰਾਂ ਨੂੰ ਗਈ ਲੁਕਾਈ ਵਡੀ
ਲਾਟ ਸਾਹਿਬਆਦਿਕ ਵਡੇ ਪ੍ਰੋਹਣਿਆਂ ਦੀ ਖਾਤ੍ਰਦਾਰੀ ਦੀਹਦ ਪੁਚਾਈ ਵਡੀ
ਕਈ ਦਿਨ ਤੋੜੀ ਜਸ਼ਨ ਹੁੰਦੇ ਰਹੇ ਡੋਰ ਮਿਲਤ ਦੀ ਹੋਰ ਵਧਾਈ ਵਡੀ
ਮੇਮ ਸਾਹਿਬ ਰਾਣੀ †ਨਕੈਨ ਨੂੰ ਮਿਲ ਨਾਲ ਖੁਸ਼ੀ ਦੇ ਦਈ ਵਧਾਈ ਦਿਤੀ

---

*ਪੁਰਾਣੇ ਲੋਕ ਗਲਾਂ ਕਰਦੇ ਸੁਣੇ ਹਨ ਕਿ ਇਕ ਸਾਹਨੀ ਕੀੜਿਆਂ ਦੀ ਟਿੰਡ ਭਰ ਲਿਆਯਾ ਤੇ ਜੀ ਪਰਤੀ ਦੋ ਰੁਪਯੇ ਮੰਗਨ ਲਗਾ ਇਤਫਾਕ ਨਾਲ ਓਹ ਸਰਦਾਰ ਹਰੀ ਸਿੰਘ ਤੇ ਵਾੜ ਵਿਚ ਆ ਗਿਆ, ਤਦ ਸਰਦਾਰ ਜੀ ਨੇ ਓਹ ਕੀੜੇ ਛੁੜਵਾ ਕੇ ਓਸ ਦੀ ਟਿੰਡ ਮੋਹਰਾਂ ਨਾਲ ਭਰ ਦਿਤੀ, ਪਿਛੋਂ ਮਹਾਰਾਜ ਨੇ ਸੁਣਿਆਂ ਤਾਂ ਬੜੇ ਹੀ ਖੁਸ਼ੀ ਹੋਏ।

†ਰਾਣੀ ਨਕੈਣ ਜਿਸਦੇ ਪੋਤਰੇ ਦਾ ਵਿਆਹ ਸੀ, ਓਸਨੇ ਮੇਮ ਸਾਹਿਬ ਨੂੰ ਵਡੇ ਵਡੇ ਕੀਮਤੀ ਜ਼ੇਵਰ ਤੇ ਵਰ ਦੇ ਕੇ ਵਿਦਾ ਕੀਤਾ।

ਮੁਹੰਮਦ ਅਫਜ਼ਲ ਖਾਂ ਤੇ ਮੁਹੰਮਦ ਅਕਬਰ ਦੋ ਅਮੀਰ ਦੇ ਪੁਤ ਜਵਾਨ ਭਾਈ
ਏਹ ਜਲਾਲਬਾਦੋਂ ਹੁੰਦੇ ਅਗ੍ਹਾਂ ਆਏ ਲੈਕੇ ਗਾਜ਼ੀ ਬੇਅੰਤ ਪਠਾਨ ਭਾਈ।
ਲਥੇ ਖੈਬਰੋਂ ਲੰਘ ਕਰਤਾਰ ਸਿੰਘਾ ਪਾਸ ਅਲੀ ਮਸੀਤ ਦੇ ਆਨ ਭਾਈ।

ਪਠਾਨਾਂ ਦਾ ਕਿਲੇ ਜਮਰੌਦ ਤੇ ਹੱਲਾ

ਦੇਸ, ਅਲੀ ਮਸੀਤ ਦੇ ਪਾਸ ਕਠਾ ਵੇਖੋ ਆਣਕੇ ਛੌਣੀਆਂ ਪਾ ਪਿਆ
ਅਗੋ ਵਧਨ ਦਾ ਕਿਸੇ ਨੂੰ ਹੌਂਸਲਾ ਨ ਐਸਾ ਸ਼ੇਰ ਦਾ ਸੀ ਦਬਦਬਾ ਪਿਆ
ਪਰ ਹੋਰ ਏਧਰ ਬਾਜੀ ਉਲਟ ਗਈ ਹੋ ਦੂਹ ਪਾਸੀਂ ਹਿਲ ਹਿਲਾ ਪਿਆ
ਰੌਲਾ ਵਿਚ ਪਿਸ਼ੌਰ ਦੇ ਪਿਆ ਮੁੜਕੇ ਦੀਨ ਸ਼ਰ੍ਹਾ ਦੀ ਤੇਗ ਉਠਾ ਪਿਆ
ਹਿੰਦੂ ਲੁਟ ਪਿਸ਼ੌਰ ਦੇ ਲਏ ਸਾਰੇ ਵਖਤ ਉਨ੍ਹਾਂ ਗਰੀਬਾਂ ਦੇ ਭਾ ਪਿਆ
ਪਹੁੰਚੀ ਖਬਰ ਜਮਰੌਦ ਸਰਦਾਰ ਤਾਈਂ ਵਿਚ ਸ਼ਹਿਰ ਰੌਲਾ ਬੇ ਬਹਾ ਪਿਆ
ਮਹਾਂ ਸਿੰਘ ਨੂੰ ਛਡਕੇ ਆਪ ਜਲਦੀ ਆ ਪਿਸ਼ੌਰ ਤੇ ਫਤੇ ਬੁਲਾ ਪਿਆ
ਮਾਰ ਕੁਟਕੇ ਲੋਕ ਦਬਾਏ ਸਾਰੇ ਸਾਯਾ ਮਰਦ ਦਾ ਬੇ ਇੰਤਹਾ ਪਿਆ
ਪਰ ਤਾਪ ਨੇ ਘਾਹ ਕੇ ਸੁਟ ਦਿਤਾ ਰਹੀ ਹੋਸ਼ ਨ ਸੁਧ ਗਵਾ ਪਿਆ
ਏਹ ਖਬਰ ਪਠਾਨਾਂ ਨੂੰ ਹੋਈ ਸਾਰੀ ਹਰੀ ਸਿੰਘ ਬੀਮਾਰ ਬਲਾ ਪਿਆ
ਫੌਜ ਕੋਈ *ਲਾਹੌਰ ਤੋਂ ਆਂਵਦੀ ਨਹੀਂ ਏਹ ਕੰਨ ਪਠਾਨਾਂ ਦੇ ਜਾ ਪਿਆ
ਤਦ ਚਾਰਾਂ ਵਿਸਾਖ ਨੂੰ ਕਰ ਹਲਾ ਓਹ ਦੇਸ ਦਾ ਦੇਸ ਹੀ ਆ ਪਿਆ
ਕਿਲ੍ਹਾ ਘੇਰ ਜਮਰੌਦ ਕਰਤਾਰ ਸਿੰਘਾ ਅਲੀ ਅਕਬਰ ਜ਼ੋਰ ਵਧਾ ਪਿਆ

ਸਰਦਾਰ ਮਹਾਂ ਸਿੰਘ ਦਾ ਹੌਂਸਲਾ

ਅਠ ਸੈ ਜਵਾਨ ਸੀ ਕਿਲੇ ਅੰਦਰ ਬੇ ਸ਼ੁਮਾਰ ਗਾਜੀ ਬਾਹਰੋਂ ਆਂਵਦੇ ਰਹੇ
ਓਹ ਹੜ ਦਰਯਾ ਦੇ ਵਾਂਗ ਆਵਣ ਝਲ ਵਾਂਗ ਪਹਾੜ ਹਟਾਂਵਦੇ ਰਹੇ
ਐਲੀ ਐਲੀ ਕਰਦੇ ਆਉਨ ਹੁੰਮਲੇ ਹੋ ਤੋਪਾਂ ਮਾਰਕੇ ਸਿੰਘ ਉਡਾਂਵਦੇ ਰਹ
ਤੋਪਾਂ ਬਾਹਰੋਂ ਭੀਚਲ ਅਠਾਰਾਂ ਰਹੀਆਂ ਸਿੰਘ ਸਾਲ ਦਾ ਜ਼ਾਬ ਸੁਨਾਂਵਦੇ ਰਹ
ਮਿਟੀ ਮਾਸ ਦੀ ਰਹੀ ਲੜਾਈ ਲਗੀ ਬਾਹਰੋਂ ਗਾਜ਼ੀ ਨੁਕਸਾਨ ਉਠਾਂਵਦੇ ਰਹ

*ਭਾਵੇਂ ਸਰਦਾਰ ਹਰੀ ਸਿੰਘ ਨੇ ਕਈ ਵਾਰੀ ਲਾਹੌਰ ਖਬਰ ਭਜੀ ਕਿ ਮਦਦ ਜਲਦੀ ਆਵੇ, ਪਰ ਨਿਗਰੇ ਚਿਠੀ ਦਬਾ ਛਡਦੇ ਤੇ ਮਹਾਰਾਜੇ ਤਕ ਖਬਰ ਨ ਪੁਚਾਂਦੇ ਰਹੇ।

ਮਹਾਂ ਸਿੰਘ ਸਰਦਾਰ ਤੇ ਹੋਰ ਯੋਧੇ ਜ਼ੋਰ ਪਬਾਂ ਤੋੜੀ ਹੋਕੇ ਲਾਂਵਦੇ ਰਹੇ
ਢੋੜੇ ਜਹੇ ਹੀ ਗੁਰੂ ਦੇ ਲਾਲ ਬਾਂਕੇ ਸਿੰਘ ਨਾਮ ਦੀ ਲਾਜ ਰਖਾਂਵਦੇ ਰਹੇ
ਜਿੰਨੇ ਵਧਕੇ ਅਗੇ ਪਠਾਨ ਆਉਂਦੇ ਸਿੰਘ ਤੋਪਾਂ ਦੇ ਨਾਲ ਧਕਾਂਵਦੇ ਰਹੇ
ਕਈ ਵਾਰ ਦੀਵਾਨ ਤੇ ਚੜਨ ਬਦਲੇ ਕਰ ਕਰ ਹਲੇ ਗਾਜ਼ੀ ਜਾਂਵਦੇ ਰਹੇ
ਆੜ ਵਿਚ ਹੋਕੇ ਸਿੰਘ ਵੈਰੀਆਂ ਨੂੰ ਮਾਰ ਵਾਂਗ ਮੁਨਾਰਿਆਂ ਢਾਂਵਦੇ ਰਹੇ
ਢੇਰ ਨਾਲ ਦੀਵਾਨ ਦੇ ਲਗ ਗਏ ਹਰ ਰੋਜ਼ ਘਮਸਾਨ ਮਚਾਂਵਦੇ ਰਹੇ
ਸਿਰੋਂ ਪਰੇ ਹੋਕੇ ਸਿੰਘ ਰਹੇ ਲੜਦੇ ਮਾਰ ਮਾਰ ਸਥਾਰ ਵਛਾਂਵਦੇ ਰਹੇ
ਕਿੰਨੇ ਦਿਨ ਬੀਤੇ ਘਮਸਾਨ ਪਿਆ ਗਾਜੀ ਮੂੰਹ ਦੀ ਹੀ ਸਦਾ ਖਾਂਵਦੇ ਰਹੇ
ਆਈ ਖਬਰ ਨ ਕੋਈ ਪਸ਼ੌਰ ਵਲੋਂ ਏਹ ਰੋਜ਼ ਦੇ ਰੋਜ਼ ਪੁਚਾਂਵਦੇ ਰਹੇ
ਹਰੀ ਸਿੰਘ ਬੁਖਾਰ ਦੇ ਨਾਲ ਪਿਆ ਓਹਨੂੰ ਖਬਰ ਨ ਗਈ ਸੁਨਾਂਵਦੇ ਰਹੇ
ਮਦਦ ਕੋਈ ਨ ਆਈ ਕਰਤਾਰ ਸਿੰਘਾ ਸਿਰ ਬਣੀ ਜੋ ਓਹ ਨਭਾਂਵਦੇ ਰਹੇ

### ਮੁਲਖਈਏ ਦਾ ਜੋਰ

ਛੇ ਦਿਨ ਗਏ ਬੀਤ ਲੜਦਿਆਂ ਨੂੰ ਵੈਰੀ ਰਹੇ ਸੀ ਜੋਰ ਲਗਾ ਭਾਰਾ
ਸਿੰਘਾਂ ਕਿਲੇ ਨੂੰ ਫਤੇ ਨ ਹੋਣ ਦਿਤਾ ਜੌਹਰੀ ਸਿੰਘਾਂ ਦਾ ਕਢ ਦਖਾ ਭਾਰਾ
ਓਹ ਅਠ ਸੌ ਸਿੰਘ ਨ ਹਾਰਿਆ ਜੀ ਥਕ ਗਏ ਗਾਜ਼ੀ ਜ਼ੋਰ ਲਾ ਭਾਰਾ
ਦਿਨ ਸਤਵੇਂ ਹੋਕੇ ਸਭ ਕਠੇ ਹਲਾ ਬੋਲ ਆਏ ਗੁਸਾ ਖਾ ਭਾਰਾ
ਓਹ ਦਿਨ ਸਾਰਾ ਅਗ ਰਹੀ ਵਰ੍ਹਦੀ ਬੁਰਾ ਮਚਿਆ ਸੀ ਜੰਗ ਆ ਭਾਰਾ
ਬਾਹੀ ਸ਼ਾਮ ਨੂੰ ਕਿਲੇ ਦੀ ਫਿਸ ਗਈ ਬਣਿਆ ਖਾਲਸੇ ਨੂੰ ਦੁਖ ਹਾ ਭਾਰਾ
ਦੂਣੇ ਗਾਜ਼ੀਆਂ ਦੇ ਗਏ ਹੌਸਲੇ ਹੋ ਦਿਤਾ ਜ਼ੋਰ ਓਹਨਾਂ ਆਨ ਪਾ ਭਾਰਾ
ਘਾਣ ਲੈਹ ਗਏ ਓਸ ਗਲੇ ਉਤੇ ਲੜੇ ਸੂਰਮੇ ਜੰਗ ਮਚਾ ਭਾਰਾ
ਇਕ ਵੈਰੀ ਨ ਕਿਲੇ ਤੇ ਚੜ੍ਹਨ ਦਿਤਾ ਸਭੇ ਦਿਤੇ ਨੇ ਮਾਰ ਵਢਾ ਭਾਰਾ
ਦਿਨ ਡੁਬ ਗਿਆ ਰਾਤ ਆਨ ਪਈ ਅੰਧਕਾਰ ਸਾਰੇ ਗਿਆ ਛਾ ਭਾਰਾ
ਗਾਜ਼ੀ ਚਾਹੁੰਦੇ ਸੀ ਅੰਦਰ ਜਾ ਵੜੀਏ ਹਲੇ ਰਹੇ ਕਰਦੇ ਜੋਸ਼ ਦਾ ਭਾਰਾ
ਅੰਤ ਹਟ ਗਏ ਪਿਛਾਂ ਕਰਤਾਰ ਸਿੰਘਾ ਰੌਲੇ ਵਿਚ ਨੁਕਸਾਨ ਉਠਾ ਭਾਰਾ

ਪਠਾਨਾਂ ਦੀਆਂ ਦਲੀਲਾਂ

ਬਾਹੀ ਢਾਹਕੇ ਹੌਸਲੇ ਵਧ ਗਏ ਕਹਿੰਦੇ ਦਿਨੇ ਕਿਲੇ ਚਲ ਵੜਾਂਗੇ ਜੀ
ਫਤਾ ਕਰਕੇ ਏਹ ਨੂੰ ਪਸ਼ੌਰ ਉਤੇ ਐਲੀ ਬੋਲਕੇ ਕਲ ਹੀ ਚੜ੍ਹਾਂਗੇ ਜੀ
ਕਾਫਰ ਪਏ ਬੀਮਾਰ ਨੂੰ ਕਰ ਹਲਾ ਪਹਿਲੇ ਹਥ ਹੀ ਚਲਕੇ ਫੜਾਂਗੇ ਜੀ
ਮਾਰ ਕਾਫਰਾਂ ਤਾਈਂ ਕਰਤਾਰ ਸਿੰਘਾ ਪੈਰ ਚਲ ਲਾਹੌਰ ਵਿਚ ਧਰਾਂਗੇ ਜੀ

ਸਰਦਾਰ ਮਹਾਂ ਸਿੰਘ ਨੇ ਸਰਦਾਰ ਹਰੀ ਸਿੰਘ ਨੂੰ ਖਬਰ ਪੁਚਾਨੀ

ਸਿੰਘ ਥੋੜੇ ਹੀ ਕਿਲੇ ਦੇਵਿਚ ਰਹਿ ਗਸੇ ਬਾਹੀ ਢਹਿਨਦੇ ਨਾਲ ਘਬਰਾਏ ਪਏ
ਰਾਤ ਰਾਤ ਪੰਸ਼ੌਰ ਏਹ ਖਬਰ ਭੇਜੀ ਵੈਰੀ ਬੇ ਸ਼ਮਾਰ ਨੇ ਆਏ ਪਏ
ਅਜ ਕਿਲੇ ਦੀ ਬਾਹੀ ਭੀ ਢੈਹ ਗਈ ਸਿੰਘ ਥਕ ਕੇ ਹੌਸਲੇ ਢਾਏ ਪਏ
ਆਓ ਆਪ ਯਾਂ ਸਾਡੀ ਇਮਦਾਦ ਭੇਜੋ ਅਸੀਂ ਕਿਉਂ ਹਾਂ ਦਿਲੋਂ ਭੁਲਾਏ ਪਏ
ਕਲ ਤਕ ਜੇ ਫੌਜ ਨ ਕੋਈ ਬਹੁੜੀ ਅਸੀਂ ਸਮਝ ਲਿਓ ਕਾਲ ਖਾਏ ਪਏ
ਤਿੰਨ ਚਾਰ ਸੌ ਅਸੀਂ ਕਰਤਾਰ ਸਿੰਘਾ ਵੈਰੀ ਬੇ ਸੁਮਾਰ ਨੇ ਛਾਏ ਪਏ

ਸਰਦਾਰ ਹਰੀ ਸਿੰਘ ਦੇ ਫਿਕਰ

ਹੈਸੀ ਤਾਪ ਦੇ ਨਾਲ ਬੇਹੋਸ਼ ਪਿਆ ਹਿੰਮਤ ਵਿਚ ਸਰੀਰ ਦੇ ਚਾਈ ਨਾਹੀਂ
ਖਬਰ ਸੁਣ ਜਮਰੌਦ ਦਾ ਹਾਲ ਬੁਰਾ ਅਗ ਜੋਸ਼ ਦੀ ਚਿਤ ਸਮਾਈ ਨਾਹਾਂ
ਝਟ ਉਠਕੇ ਪਲੰਘ ਤੇ ਬੈਠ ਪੁਛੇ ਕੋਈ ਫੌਜ ਲਾਹੌਰ ਤੋਂ ਆਈ ਨਾਹਾਂ
ਕੀਹ ਹੋਯਾ ਸਰਕਾਰ ਨੂੰ ਅਜੇ ਤੋੜੀ ਸਾਡੀ ਕੋਈ ਇਮਦਾਦ ਪੁਚਾਈ ਨਾਹਾਂ
ਦਿਨ ਚੜ੍ਹਦੇ ਉਠ ਦਰਬਾਰ ਕੀਤਾ ਦੇਰ ਰਤੀ ਜਿੰਨੀ ਫੇਰ ਲਾਈ ਨਾਹਾਂ
ਦਿਤਾ ਫੌਜ ਨੂੰ ਹੁਕਮ ਕਰਤਾਰ ਸਿੰਘਾ ਬੈਠ ਰਹਿਨ ਦੇ ਵਿਚ ਭਲਾਈ ਨਾਹੀਂ

ਸਰਦਾਰ ਹਰੀ ਸਿੰਘ ਨੇ ਪਸ਼ੌਰ ਤੋਂ ਜਮਰੌਦ ਨੂੰ ਚੜ੍ਹਾਈ ਕਰਨੀ

ਜਿੰਨੀ ਫੌਜ ਸੀ ਕਰ ਤਯਾਰ ਲਈ ਝਟ ਕੂਚ ਦਾ ਹੁਕਮ ਸੁਣਾ ਦਿਤਾ
ਹੁਛ ਕੁਮੇਂਦਾਨਾਂ ਤਾਈਂ ਪਲਟਨਾਂ ਦੇ ਝਟ ਜਾਣ ਦਾ ਹੁਕਮ ਚੜ੍ਹਾ ਦਿਤਾ
ਪਿਛੋਂ ਆਪ ਭੀ ਚਲਕੇ ਦੂਰ ਪੋੜੀ ਡੇਰਾ ਬੁਰਜ ਤਕਾਲ ਦੇ ਲਾ ਦਿਤਾ
ਪਹੁੰਚ ਗਈ ਇਮਦਾਦ ਕਰਤਾਰ ਸਿੰਘਾ, ਸਿੰਘਾਂ ਜਾਂਦਿਆਂ ਜੰਗ ਮਚਾ ਦਿਤਾ

ਫੇਰ ਲੜਾਈ ਸ਼ੁਰੂ

ਦਿਨ ਚੜ੍ਹਦੇ ਨੂੰ ਗਾਜ਼ੀ ਬੋਲ ਹਲਾ ਐਲੀ ਐਲੀ ਕਰਦੇ ਆ ਮੈਦਾਨ ਲਥੇ
ਅਗੋਂ ਸਿੰਘ ਭੀ ਤੋਪਾਂ ਨੂੰ ਕਰ ਸਿਧਾ ਮਾਰ ਵੈਰੀਆਂ ਤਾਈਂ ਮੁਕਾਨ ਲਥੇ
ਮਾਰੋ ਫੜੋ ਰਹਿ ਗਏ ਜੇ ਸਿੰਘ ਥੋੜੇ ਏਹ ਕੂਕ ਮੈਦਾਨ ਆ ਖਾਨ ਲਥੇ
ਅੰਦਰ ਗਿਣਤੀ ਦੇ ਸਿੰਘ ਬਹੁਤ ਥੋੜੇ ਬਾਹਰ ਆਨ ਬੇਅੰਤ ਪਠਾਨ ਲਥੇ
ਐਲੀ ਐਲੀ ਚੁਫੇਰ ਅਵਾਜ਼ ਆਵੇ ਢੋਲ ਵਜਦੇ ਜਿਵੇਂ ਤੂਫਾਨ ਲਥੇ
ਘਟਾ ਵਾਂਗ ਗਾਂਜ਼ੀ ਆਨ ਕਿਲੇ ਗਿਰਦੇ ਰੋਕ ਤਿੰਨ ਪਾਸੇ ਹੋ ਮਸਤਾਨ ਲਥੇ
ਪਹੁੰਚੀ ਕੋਈ ਇਮਦਾਦ ਨ ਕਿਤੋਂ ਆਕੇ ਦਿਲੋਂ ਸਿੰਘਾਂ ਦੇ ਟੁਟ ਗੁਮਾਨ ਲਥੇ
ਮਹਾਂ ਸਿੰਘ ਹੋਯਾ ਪਰੇਸ਼ਾਨ ਭਾਰਾ ਵੈਰੀ ਸਿਰ ਦਿਦੇ ਉਤੇ ਆਨ ਲਥੇ
ਬਹੁਤ ਖਾਲਸੇ ਤਾਈਂ ਦਲੇਰੀਆਂ ਦੇ ਮਰਨਾਂ ਸਿੰਘ ਭੀ ਅੰਤ ਨੂੰ ਠਾਨ ਲਥੇ
ਏਨੇ ਚਿਰ ਨੂੰ ਫੌਜ ਪਸ਼ੌਰ ਵਾਲੀ ਨੇੜੇ ਪੁਜੀ ਮੈਦਾਨ ਜਵਾਨ ਲਥੇ
ਬਸ ਫੇਰ ਤਾਂ ਮਚ ਘਮਸਾਨ ਪਿਆ ਹੋ ਸੂਰਮੇ ਲਹੂ ਲੁਹਾਨ ਲਥੇ
ਦੋਹਾਂ ਪਾਸਿਆਂ ਤੋਂ ਹਲੇ ਬਹੁਤ ਹੋਏ ਗਿਰਦ ਕਿਲੇ ਦੇ ਆਨਕੇ ਘਾਨ ਲਥੇ
ਸਿੰਘ ਅੰਦਰੋਂ ਬਹੁਤ ਦਲੇਰ ਹੋ ਗਏ ਬੇ ਖੌਫ ਹੋ ਜੰਗ ਮਚਾਨ ਲਥੇ
ਸਾਰਾ ਦਿਨ ਪਠਾਨ ਰਹੇ ਜ਼ੋਰ ਲਾਂਦੇ ਕਿਲਾ ਫਤੇ ਹੋਯਾ ਨਾਹੀਂ ਮਾਨ ਲਥੇ
ਓਹ ਦਿਨ ਬੀਤਿਆ ਏਸੇ ਤਰ੍ਹਾਂ ਕਈ ਵਾਰ ਤੇਗੀਂ ਜੰਗ ਪਾਨ ਲਥੇ
ਹਟ ਸ਼ਾਮ ਨੂੰ ਪਿਛਾਂ ਕਰਤਾਰ ਸਿੰਘਾਂ ਥਕ ਟੁਟ ਡੇਰੀਂ ਬੇ ਤਰਾਨ ਲਥੇ

ਸਰਦਾਰ ਹਰੀ ਸਿੰਘ ਦਾ ਜਮਰੌਦ ਪਹੁੰਚਣਾ

ਦੂਏ ਦਿਨ ਬੁਖਾਰ ਭੀ ਹੋਯਾ ਹੌਲਾ ਹਰੀ ਸਿੰਘ ਤਯਾਰੀ ਵਜਾ ਲਈ
ਪਹਿਰ ਰਾਤ ਰਹਿੰਦੀ ਹੋ ਸੁਚੇਤ ਪਾਣੀ ਫੌਜ ਆਪਣੀ ਤਯਾਰ ਕਰਾ ਲਈ
ਲਈ ਪਹਿਨ ਸੰਜੋ ਹਥਯਾਰ ਸਾਰੇ ਖੜੇ ਹੋ ਅਰਦਾਸ ਸੁਧਾ ਲਈ
ਧਾਈ ਕਰ ਸਰਦਾਰ ਨੇ ਝੂਸ ਮੁਸੜੇ ਛੇ ਕੋਹ ਦੀ ਵਾਟ ਮੁਕਾ ਲਈ
ਸੂਰਜ ਚੜ੍ਹਨ ਤੋਂ ਪਹਿਲਾਂ ਜਮਰੌਦ ਪਹੁੰਚੇ ਤੋਪਾਂ ਗੂੰਜੀਆਂ ਧਰਤ ਹਲਾ ਲਈ
ਅਜ ਤਖਤ ਯਾਂ ਤਖਤਾ ਕਰਤਾਰ ਸਿੰਘਾ ਮਹਾਂ ਬਲੀ ਨੇ ਪਕੀ ਠਹਿਰਾ ਲਈ

ਵਾਕ ਕਵੀ

ਏਸ ਵਕਤ ਪਠਾਨ ਜੇ ਰੋਕ ਕਰਦੇ ਆਨ ਜੰਗ ਦੂਵਲੜੀ ਪਾ ਦੇਂਦੇ
ਹਰੀ ਸਿੰਘ ਜਮਰੌਦ ਨ ਪਹੁੰਚ ਸਕਦਾ ਜਿਵੇਂ ਚਾਹੁੰਦੇ ਮਾਰ ਖਪਾ ਦੇਂਦੇ
ਪਰ ਕੌਣ ਹੁੰਦਾ ਓਹਦੇ ਸਾਮਣੇ ਆ ਜਿਦਾ ਨਾਮ ਸੁਣ ਹੋਸ਼ ਭੁਲਾ ਦੇਂਦੇ
ਹਰੀ ਸਿੰਘ ਦਾ ਨਾਮ ਕਰਤਾਰ ਸਿੰਘਾ ਸੁਣ ਸਿਰ ਪਹਾੜਾਂ ਵਿਚ ਜਾ ਦੇਂਦੇ

ਸਰਦਾਰ ਹਰੀ ਸਿੰਘ ਨੇ ਫੌਜ਼ ਨੂੰ ਤਿਆਰ ਕਰਨਾ

ਦਸ ਯਾਰਾਂ ਹਜਾਰ ਹੋ ਸਿੰਘ ਗਏ ਢਹੇ ਹੌਸਲੇ ਫੇਰ ਦਲੇਰ ਹੋ ਗਏ
ਹਰੀ ਸ਼ਿੰਘ ਸਰਦਾਰ ਦੇ ਆਉਣ ਕਰਕੇ ਸਭ ਟੁਟੇ ਭਜੇ ਵਾਂਗ ਸ਼ੇਰ ਹੋ ਗਏ
ਸਭ ਜੰਗ ਦੇ ਲਈ ਤਯਾਰ ਹੋਏ ਮਰਨੇ ਮਾਰਨੇ ਤੇ ਇਕੋ ਵੇਰ ਹੋ ਗਏ
ਤੋਪਖਾਨਿਆਂ ਨੂੰ ਖੂਬ ਰਾਸ ਕੀਤਾ ਬਾਹਰ ਜੰਗ ਉਤੇ ਤਯਾਰ ਫੇਰ ਹੋ ਗਏ
ਮਾਰੂ ਵਜਿਆ ਕਿਲੇ ਤੋਂ ਬਾਹਰ ਨਿਕਲੇ ਝਟ ਪਟ ਫਾਲਨਬਿਨਾਂ ਦੇਰਹੋ ਗਏ
ਅਜ ਜੰਗ ਅਖੀਰ ਕਰਤਾਰ ਸਿੰਘਾ ਕਰਨ ਵਾਸਤੇ ਤਯਾਰ ਉਸ਼ੇਰ ਹੋ ਗਏ

ਸਰਦਾਰ ਜੀ ਦੇ ਫੌਜ ਨਾਲ ਬਚਨ

ਅੱਜ ਜੰਗ ਵਡਾ ਪੈਣਾ ਖਾਲਸਾ ਜੀ ਅਸਾਂ ਜਾਪਦਾ ਪਰਤਕੇ ਆਵਨਾ ਨਹੀਂ
ਪਿਆ ਦਿਲ ਸ਼ਾਹਦੀ ਦੇਂਦਾ ਹੈ ਮੇਰਾ ਅੰਨ ਰਾਤ ਆ ਕੇ ਅਸਾਂ ਖਾਵਨਾ ਨਹੀਂ
ਤੁਹਾਥੋਂ ਵੈਰੀ ਭਾਵੇਂ ਕਈ ਹਿਸੇ ਆਏ ਸਿੰਘ ਬਨਣਾ ਜੀ ਦੁਰਾਵਨਾ ਨਹੀਂ
ਟੋਟੇ ਹੋਕੇ ਵਿਚ ਮੈਦਾਨ ਮਾਰਿਓ ਪਰ ਪਿਛਾਂਹ ਨੂੰ ਪੈਰ ਹਟਾਵਨਾ ਨਹੀਂ
ਸਵਾ ਲਖ ਸੇਤੀ ਲੜੇ ਸਿੰਘ ਮੇਰਾ ਵਾਕ ਗੁਰਾਂ ਦਾ ਏਹ ਭੁਲਾਵਨਾ ਨਹੀਂ
ਨਾਲੇ ਵੇਖ ਲੌ ਹੈ ਲਾਹੌਰ ਕਿਥੇ ਏਥੋਂ ਭਜ ਕਿਸੇ ਪਹੁੰਚ ਜਾਵਨਾ ਨਹੀਂ
ਹੈਨ ਏਹ ਪਾਜੀ ਕਈ ਵਾਰ ਹਾਰੇ ਖੌਫ ਇਨਾਂ ਦਾ ਰਤੀ ਰਖਾਵਨਾ ਨਹੀਂ
ਅਵਲ ਤੇਗ ਖਿਚੀ ਜਦੋਂ ਖਾਲਸੇ ਨੇ ਕਿਸੇ ਸਾਮਣੇ ਜੰਗ ਮਚਾਵਨਾ ਨਹੀਂ
ਭਲਾ ਜੋਰ ਜੇ ਪੈ ਗਿਆ ਵੈਰੀਆਂ ਦਾ ਸਿੰਘਬਨਿਓਂ ਮੂਲ ਘਬਰਾਵਨਾ ਨਹੀਂ
ਮਾਂਵਾਂ ਜੰਮਨਾ ਨਹੀਂ ਜੇ ਵਾਰ ਦੂਜੀ ਐਵੇਂ ਭਜਕੇ ਪਿਛਾਂ ਵਢਾਵਨਾ ਨਹੀਂ
ਅਜ ਲਾਹ ਸਟੋ ਘਾਨ ਗਾਜੀਆਂ ਦੇ ਇਕਦੂੰ ਇਕ ਕਰੇ ਬਿਨਾਂ ਆਵਨਾ ਨਹੀਂ
ਮਰਦਾਂ ਮੌਤ ਮੈਦਾਨ ਦੇ ਵਿਚ ਜੰਗੀ ਮੌਤੋਂ ਅੰਤ ਨੂੰ ਕਿਸੇ ਬਚਾਵਨਾ ਨਹੀਂ

ਤੁਸੀਂ ਪੰਥ ਦੇ ਨਾਮ ਤੇ ਵਿਹੋ ਜਾਨਾਂ ਕੰਮ ਸੌਰਿਆ ਹੁਣ ਗਵਾਵਨਾ ਨਾਹੀਂ
ਪੈਰ ਅਗਾਂ ਨੂੰ ਰਹੇ ਕਰਤਾਰ ਸਿੰਘਾ ਹੁੰਦੀ ਜਾਨ ਪਛਾਂਹ ਹਟਾਵਨਾ ਨਾਹੀਂ
ਕਈ ਵਾਰ ਲਾਹੌਰ ਨੂੰ ਲਿਖਯਾ ਏ ਅਜੇ ਤਕ ਨਹੀਂ ਮਦਦਗਾਰ ਨਾਹੀਂ

ਤਬਾ

ਜਾਣੇ ਰਬ ਕੀਹ ਹੋ ਲਾਹੌਰ ਗਿਆ ਸਾਰ ਲਈ ਨ ਸਾਡੀ ਸਰਕਾਰ ਆਏ
ਓਧਰ ਚੁਪ ਮਹਾਰਾਜ ਨੇ ਵਟ ਛਡੀ ਵੈਰੀ ਸਿਰ ਉਤੇ ਢੋਲ ਮਾਰ ਆਏ
ਬਿਨਾਂ ਮਰੇ ਮਾਰੇ ਨਹੀਂ ਰਹਿ ਆਉਣੀ ਕਰ ਖਾਲਸੇ ਸਾਹਿਬ ਵਿਚਾਰ ਆਏ
ਪਿਛਾਂ ਭਜੀਏ ਦੇਣਗੇ ਲੋਕ ਤਾਹਨੇ ਰੰਨਾਂ ਬਨ ਪਠਾਨਾਂ ਤੋਂ ਹਾਰ ਆਏ
ਮਰਨੋਂ ਸੰਗਨਾਂ ਕੀ ਕਰਤਾਰ ਸਿੰਘਾ ਜਦੋਂ ਜੰਗ ਤੇ ਫੜ ਤਲਵਾਰ ਆਏ

ਤਬਾ

ਲੜ ਮਰਾਂਗੇ ਮਿਲੂ ਸ਼ਹੀਦ ਦਰਜਾ ਸੁਰਖਰੂ ਹੋ ਇਸ ਜਹਾਨ ਵਿਚੋਂ
ਜਿਤ ਜਾਵਾਂਗੇ ਪਾਵਾਂਗੇ ਇਜ਼ਤਾਂ ਨੂੰ ਵਡਾ ਨਾਮ ਹੋਸੀ ਸਭ ਜਹਾਨ ਵਿਚੋਂ
ਜਗ ਧਰਮ ਦੇ ਵੈਰੀਆਂ ਨਾਲ ਕਰਨਾ ਫੈਦਾ ਦੂਹੀਂ ਬਾਤੀਂ ਲੌ ਪਛਾਨ ਵਿਚੋਂ
ਸ਼ਰਮ ਹੋਵੇਗੀ ਬੜੀ ਕਰਤਾਰ ਸਿੰਘਾ ਜੇਕਰ ਨਸੀਏ ਪਿਛਾਂ ਮੈਦਾਨ ਵਿਚੋਂ

ਜੰਗ ਸ਼ੁਰੂ

ਏਹੋ ਜਹੇ ਸਰਦਾਰ ਤੋਂ ਬਚਨ ਸੁਣਕੇ ਸਿੰਘੀ ਜੋਸ਼ ਜਾਗੇ ਆਨ ਸਾਰਿਆਂ ਨੂੰ
ਤੋਪਾਂ ਸਰਹੋਈਆਂ ਆਨ ਕਿਲੇ ਵਿਚੋਂ ਚੋਬਾਂ ਦੂਹਰੀਆਂ ਪਈਆਂ ਨਗਾਰਿਆਂ ਨੂੰ
ਓਧਰ ਗਾਜੀ ਭੂਹੇ ਹੋਕੇ ਕੁਦ ਪਏ ਐਲੀ ਐਲੀ ਦੇ ਬੋਲਕੇ ਨਾਹਰਿਆਂ ਨੂੰ
ਨਾਲੇ ਦੋਸਤ ਮੁਹੰਮਦ ਭੀ ਆ ਗਿਆ ਹੋਰ ਕਾਬਲੋਂ ਲੈ ਦਲਾਂ ਭਾਰਿਆਂ ਨੂੰ
ਸਿੰਘ ਲੜਨ ਕੁਵੈਦ ਦੇ ਨਾਲ ਢੰਗਾਂ ਓਹ ਆਉਣ ਦਬੀ ਕਰਨ ਕਾਰਿਆਂ ਨੂੰ
ਸਠ ਸਤਰ ਹਜ਼ਾਰ ਕਰੀਬ ਗਾਜੀ ਧਸੀ ਆਉਂਦੇ ਮਾਰ ਲਲਕਾਰਿਆਂ ਨੂੰ
ਬਹੁਤ ਚਿਰ ਤਾਂ ਤੋਪ ਬੰਦੂਕ ਚਲੀ ਦਬੀ ਆਉਨ ਗਾਜੀ ਦੇ ਉਲਾਰਿਆਂ ਨੂੰ
ਉਲਟ ਦੇਸ ਦਾ ਦੇਸ ਕਰਤਾਰ ਸਿੰਘਾ ਆਨਪੇ ਗਿਆ ਸਿੰਘਾਂ ਵਿਚਾਰਿਆਂ ਨੂੰ

ਫੌਜ ਖਾਲਸੇ ਦੀ ਵੰਡ ਤੇ ਪਠਾਨਾਂ ਦੇ ਹਲੇ

ਹਰੀ ਸਿੰਘ ਸਰਦਾਰ ਨੇ ਫੌਜ ਦੇ ਜੀ ਵੰਡ ਤਿੰਨ ਹਿਸੇ ਇਉਂ ਬਨਾ ਲਏ

ਇਕ ਸਾਹਮਣੇ ਗਾਜ਼ੀਆਂ ਖੜਾ ਕੀਤਾ ਦੋ ਸਜੇ ਖਬੇ ਤੇ ਠਹਿਰਾ ਲਏ
ਤੋਪਾਂ ਐਨ ਮਾਰਾਂ ਵਲ ਸਿਧੀਆਂ ਕਰ ਕੰਮ ਅਕਲ ਦੇ ਨਾਲ ਚਲਾ ਲਏ
ਚੜ੍ਹ ਆਏ ਪਠਾਨ ਤੂਫਾਨ ਵਾਂਗੂ ਇਕ ਵਾਰ ਤਾਂ ਮਾਰ ਅਟਕਾ ਲਏ
ਦੋਹਾਂ ਪਾਸਿਆਂ ਤੋਂ ਰਹੀ ਅਗ ਵਰਦੀ ਤੋਪਾਂ ਤੂੰਬਲੇ ਮਾਰ ਉਡਾ ਲਏ
ਗੋਲੀ ਤੀਰਾਂ ਦੇ ਨਾਲ ਕਰਤਾਰ ਸਿੰਘਾ ਵੈਰੀ ਧਰਤ ਤੇ ਬਹੁਤ ਵਛਾ ਲਏ

ਮੁਹੰਮਦ ਅਕਬਰ ਖਾਂ (ਦਸਤ ਮੁਹੰਮਦ ਦੇ ਬੇਟੇ) ਨੇ ਕਲੇ ਤੇ ਹਲਾ ਕਰਵਾਨਾ

ਹਰੀ ਸਿੰਘ ਸਰਦਾਰ ਪਿਸ਼ੌਰ ਅਜੇ ਏਹ ਪਠਾਨਾਂ ਨੂੰ ਸੀ ਗੁਮਾਨ ਆਏ
ਸਠ ਸਤਰ ਹਜ਼ਾਰ ਹੈ ਜਮਾਂ ਸਾਡੀ ਏਸੇ ਵਾਸਤੇ ਕੁਦ ਮੈਦਾਨ ਆਏ
ਅਲੀ ਅਕਬਰ ਅਮੀਰ ਦਾ ਪੁਤ ਬਲੀ ਨਾਲ ਓਸਦੇ ਬਹੁਤ ਪਠਾਨ ਆਏ
ਸਜੇ ਪਾਸਿਓਂ ਫੌਜ ਅਟਕਾਨ ਬਦਲੇ ਕਠੇ ਹੋ ਕੇ ਜੰਗ ਮਚਾਨ ਆਏ
ਲੈਂਹਦੀ ਤਰਫ ਜਿਥੋਂ ਬਾਹੀ ਢਹੀ ਹੈਸੀ ਤੇਗਾਂ ਸੂਤਕੇ ਓਧਰ ਜਵਾਨ ਆਏ
ਜ਼ੋਰ ਜੰਗ ਦਾ ਪਾਕੇ ਦੂਹ ਪਾਸੀਂ ਵੜਨ ਕਿਲੇ ਅੰਦਰ ਦਿਲੋਂ ਠਾਨ ਆਏ
ਏਧਰ ਹਰੀ ਸਿੰਘ ਨੂੰ ਚਾਲਾਂ ਸੁਝਦੀਆਂ ਸੀ ਘੋੜਾ ਛੇੜਕੇਓਸਬਲਵਾਨ ਆਏ
ਹਲਾ ਰੋਕਿਆ ਓਹ ਕਰਤਾਰ ਸਿੰਘਾ ਘਤ ਦਿਤਾ ਵਡਾ ਘਮਸਾਨ ਆਏ

ਸਰਦਾਰ ਹਰੀ ਸਿੰਘ ਦੀ ਬਹਾਦਰੀ

ਹਿਸੇ ਦੋ ਰਹੀ ਫੌਜ ਲੜ ਅਗੇ ਤੀਜਾ ਆਪਣੇ ਪਾਸ ਰਖਾਂਵਦਾ ਜਾ
ਜਿਥੇ ਪਏ ਪਠਾਨਾਂ ਦਾ ਜ਼ੋਰ ਆਕੇ ਹਲਾ ਕਰਕੇ ਮਾਰ ਹਟਾਂਵਦਾ ਜਾ
ਹੀਲਾ ਕਰੋ ਬਹਾਦਰੋ ਮਾਰ ਲਏ ਜੇ ! ਢਠੇ ਦਿਲਾਂ ਨੂੰ ਝਟ ਵਧਾਂਵਦਾ ਜਾ
ਜਿਸ ਤਰਫ ਇਮਦਾਦ ਦੀ ਲੋੜ ਹੋਵੇ ਨਜਰ ਮਾਰਕੇ ਝਟ ਪੁਚਾਂਵਦਾ ਜਾ
ਪਾਉ ਪਾਉ ਦੇ ਤੀਰਾਂ ਨੂੰ ਚੜੇ ਖਪਰੇ ਮਾਰ ਵੈਰੀਆਂ ਤਾਂਈਂ ਲਿਟਾਂਵਦਾ ਜਾ
ਜਿਧਰ ਕਰੇ ਹਲਾ ਕਰਤਾਰ ਸਿੰਘਾ ਓਸ ਤਰਫ ਹੀ ਹਿਲਜੁਲੀ ਪਾਂਵਦਾ ਜਾ

ਪਠਾਨਾਂ ਨੂੰ ਹਾਰ

ਸਾਰਾ ਦਿਨ ਲੜਾਈ ਏਹ ਰਹੀ ਹੁੰਦੀ ਹੋਈ ਫਤੇ ਨ ਗਾਜੀ ਘਬਰਾਨ ਲਗੇ
ਸਮਝ ਗਏ ਸਾਰੇ ਹਰੀ ਸਿੰਘ ਵਿਚੋ ਏਹ ਸੋਚ ਕੇ ਪੈਰ ਹਟਾਨ ਲਗੇ
ਕੌਣ ਓਹਦੇ ਬਾਝੋਂ ਏਹਾਂ ਜੰਗ ਮਾਰੇ ਛਡ ਹੌਸਲੇ ਪਿਛਾਂ ਨੂੰ ਜਾਨ ਲਗੇ

ਵੇਲਾ ਵੇਖ ਵੰਗਾਰਿਆ ਖਾਲਸੇ ਨੂੰ ਸਿੰਘ ਹਲੇ ਉਤੇ ਹਲਾ ਪਾਨ ਲਗੇ
ਪੈਰ ਉਖੜੇ ਫੇਰ ਨ ਟਿਕਣ ਦਿਤੇ ਤੇਗਾਂ ਸੂਤਕੇ ਵੈਰੀ ਖਪਾਨ ਲਗੇ
ਨੀਲੇ ਉਤੇ ਅਸਵਾਰ ਸਰਦਾਰ ਸਾਹਿਬ ਅਗੇ ਹੋਕੇ ਜੰਗ ਮਚਾਨ ਲਗੇ
ਖਪੇ ਖੋਹਲ ਸਟੇ ਮਾਰ ਗਾਜੀਆਂ ਦੇ, ਦੇ ਹੌਸਲੇ ਸਿੰਘ ਲੜਾਨ ਲਗੇ
ਪਹਿਲਾਂ ਮੋਰਚਾ ਖੋਹ ਲਿਆ ਜੋਰ ਦੇਕੇ ਰਖ ਹੌਸਲੇ ਤੇਗ ਚਲਾਣ ਲਗੇ
ਸਿੰਘ ਵਧਦ ਤੁਰਕ ਪਿਛਾਂ ਹਟਦੇ ਮਾਰੋ ਮਾਰ ਦਾ ਸ਼ੋਰ ਉਠਾਨ ਲਗੇ
ਫਤਾ ਖਾਲਸਾ ਜੀ ਹੋਈ ਚਾਹੁੰਦੀ ਜੇ ! ਵੇਖੋ ਵੈਰੀ ਨੇ ਪਿਠਾਂ ਦਿਖਾਨ ਲਗੇ
ਅਹੋ ਵਧਦਾ ਆਪ ਸਰਦਾਰ ਆਂਦਾ ਪਿਛੇ ਸਿੰਘ ਭੀ ਕਰਨ ਘਮਸਾਨ ਲਗੇ
'ਹਰੀਆਂ ਰਾਗਲਦ' 'ਹਰੀਆ ਰਾਗਲੇਦੇ' ਗਾਜੀ ਆਕੇ ਕਦਮ ਚਲਾਨ ਲਗੇ
ਦੂਜਾ ਤੀਜਾ ਭੀ ਮੋਰਚਾਂ ਛਡ ਗਏ ਤੋਪਖਾਨੇ ਦੀ ਆੜ ਤਕਾਨ ਲਗੇ
ਸਿੰਘਾਂ ਕਰ ਹਲਾਂ ਏਹੀਆਂ ਨੇ ਤੋਪਾਂ ਤੋਬ ਪਠਾਨ ਸੁਨਾਨ ਲਗੇ
ਘੇਰ ਘੇਰ ਕੇ ਖਾਨ ਲੜਾਨ ਭਾਵੇਂ ਬਣਿਆਂ ਕੁਝ ਨ ਬੜਾ ਪਛਤਾਨ ਲਗੇ
ਸਿਘ ਵਧਦੇ ਜਾਨ ਕਰਤਾਰ ਸਿੰਘਾ ਪਿਛਾਂ ਦੇ ਕੇ ਜਾਣ ਪਠਾਨ ਲਗੇ

ਅਮੀਰ ਕਾਬਲ ਦੇ ਭਣੇਵੇਂ ਸ਼ਮਸਦੀਨ ਨੇ ਵੇਲੇ ਸਿਰ ਪਹੁਚਨਾਂ

ਸ਼ਮਸਦੀਨ ਲੈ ਪੰਦਰਾਂ ਸੌ ਗਾਜੀ ਐਨ ਜੰਗ ਮਚੇ ਵਿਚ ਚਲ ਆਯਾ
ਗਾਜੀ ਭਜਨੇ ਲਈ ਤਯਾਰ ਹੈਸਨ ਓਸ ਵੇਲੇ ਉਸ ਆਣਕੇ ਜੰਗ ਪਾਯਾ
ਤਾਜ਼ਾ ਦਮ ਲੈ ਫੌਜ ਤੇ ਮਾਰ ਨਾਹਰੇ ਇਕ ਪਾਸਿਓਂ ਆਣਕੇ ਸ਼ੋਰ ਪਾਯਾ
ਸਿੰਘ ਮੋਢੀਂ ਪਠਾਨਾਂ ਦੀ ਚੜੀ ਜਾਂਦੇ ਇਕ ਦਮ ਡਕਾ ਓਸ ਆਨ ਲਾਯਾ
ਐਲੀ ਐਲੀ ਕਰਦੇ ਫੇਰ ਕੁਦ ਪਏ ਉਲਟਾ ਮਾਰਕੇ ਸਿੰਘਾਂ ਦਾ ਘਾਨ ਲਾਯਾ
ਸਿੰਘ ਝਲ ਨ ਵੈਰੀ ਦੀ ਝਾਲ ਸਕੇਂ ਪਿਛਾਂ ਕਿਲੇ ਨੂੰ ਹਟਨਾ ਆਨ ਚਾਯਾ
ਝਟ ਸ਼ਕਲ ਲੜਾਈ ਦੀ ਬਦਲ ਗਈ ਬਹੁਤ ਸਿੰਘਾਂ ਨੂੰ ਵੈਰੀਆਂ ਮਾਰ ਢਾਯਾ
ਏਹ ਵੇਖਕੇ ਹਾਲ ਕਰਤਾਰ ਸਿੰਘਾ, ਹਰੀ ਸਿੰਘ ਸਰਦਾਰ ਨੂੰ ਕ੍ਰੋਧ ਛਾਯਾ

ਸਰਦਾਰ ਹਰੀ ਸਿੰਘ ਨੇ ਫੌਜ ਨੂੰ ਘੇਰਨਾ

ਜੋਰ ਪੈ ਪਠਾਨਾਂ ਦਾ ਗਿਆ ਬਹੁਤਾ ਫੌਜਾਂ ਜਿਤ ਕੇ ਅੰਤ ਨੂੰ ਹਾਰੀਆਂ ਨੇ
ਹਰੀ ਸਿੰਘ ਸਰਦਾਰ ਨੇ ਫੇਰ ਘੋੜਾ ਸੋਹਾਂ ਦੇ ਕੇ ਬਹੁਤ ਵੰਗਾਰੀਆਂ ਨੇ
ਹਲੇ ਬੋਲ ਰਣਜੀਤ ਨਗਾਰੇ ਉਤੇ ਚੋਬਾਂ ਦੋਹਰੀਆਂ ਭੀ ਕਈ ਮਾਰੀਆਂ ਨੇ

ਮਹਾਂ ਸਿੰਘ ਭੀ ਡਕ ਬਥੇਰਾ ਰਿਹਾ ਥਮ੍ਹ ਥਮ੍ਹ ਬਹੁ ਵਾਰ ਖਲਾਰੀਆਂ ਨੇ
ਲੜੇ ਸਿੰਘ ਭੀ ਜ਼ੋਰ ਬਥੇਰਾ ਲਾਕੇ ਤੇਗਾਂ ਮਾਰੀਆਂ ਬਹੁਤ ਕਰਾਰੀਆਂ ਨੇ
ਦੇਸ ਉਲਟਯਾ ਗਿਆ ਨ ਥੰਮ੍ਹਿਆਂ ਓਹ ਕਰਤਾਰ ਸਿੰਘ ਪਈਅ ਖਾਰੀਆਂ ਨੇ

ਮਹਾਂਬਲੀ ਸਰਦਾਰ ਦੇ ਫੌਜ ਨੂੰ ਤ ਹਨੇ

ਬਾਜ਼ੀ ਜਾਂਦੀ ਹੈ ਪਈ ਸਰਦਾਰ ਡਿਠੀ ਉਚੀ ਗੱਜਿਆ ਫੌਜ ਲਲਕਾਰ ਕੇ ਜੀ
ਕਿਥੇ ਆਉਂਦੇ ਓ ਖਾਲਸਾ ਪਿਠ ਦਈ ਜਿਤੀ ਹੋਈ ਬਾਜ਼ੀ ਤਾਈਂ ਹਾਰ ਕੇ ਜੀ
ਕਿਥੇ ਜਾਕੇ ਦਿਓਗੇ ਨਕ ਤੁਸੀਂ ਤਾਹਨੈ ਦੇਨਗੇ ਲੋਕ ਸਵਾਰ ਕੇ ਜੀ
ਕਿਉਂ ਗਿਦੜਾਂ ਦੀ ਮੌਤ ਮਰਨ ਲਗੇ ਜ਼ਰਾ ਵੇਖ ਲੌ ਦਿਲੀਂ ਵਿਚਾਰ ਕੇ ਜੀ
ਨਿਮਕ ਖਾਕੇ ਕਰਨ ਹਰਾਮ ਲਗੇ ਸਰਕਾਰ ਦਾ ਖੌਫ ਵਿਸਾਰ ਕੇ ਜੀ
ਕਿਉਂ ਸਿੰਘੀ ਤਾਈਂ ਦਾਗ ਲਾਉਂਦੇ ਓ ਭੈੜੀ ਮੌਤ ਦੇ ਡਰ ਨੂੰ ਧਾਰ ਕੇ ਜੀ
ਅਜ ਪੰਥ ਦਾ ਨਾਮ ਨਮੂਜ ਜਾਸੀ ਭਜ ਜਾਓਗੇ ਪਗਾਂ ਉਤਾਰ ਕੇ ਜੀ
ਨਹੀਂ ਜੇ ਭਜਿਆਂ ਵੈਰੀਆਂ ਜਾਣ ਦੇਣਾ ਐਵੇਂ ਮਰੋਗੇ ਦੁਖ ਸਹਾਰ ਕੇ ਜੀ
ਕਿਥੇ ਜਾਓਗੇ ਨਹੀਂ ਲਾਹੌਰ ਨੇੜੇ ਮਰੋ ਵੈਰੀਆਂ ਨੂੰ ਏਥੇ ਮਾਰ ਕੇ ਜੀ
ਸਿਧੇ ਮਥੇ ਸ਼ਹੀਦ ਕਰਤਾਰ ਸਿੰਘਾ ਹੋ ਜਾਓ ਜਿੰਦਾਂ ਤਾਈਂ ਵਾਰ ਕੇ ਜੀ

ਸਰਦਾਰ ਹਰੀ ਸਿੰਘ ਨੇ ਫੌਜ ਖਾਲਸੇ ਨੂੰ ਆਖਰੀ ਫਤ੍ਹੇ ਬੁਲਾਨੀ

ਗਲਾਂ ਬਹੁਤੀਆਂ ਦਾ ਹੁਣ ਵਕਤ ਨਹੀਂ ਜੇ, ਲੌ ਅੰਤ ਦੀ ਗਲ ਸੁਨਾਉਂਦੇ ਹਾਂ
ਕਿਥੇ ਭਜਕੇ ਜਾਵਨਾ ਥਾਂ ਕਿਹੜਾ ਹੁਣ ਚਲ ਸ਼ਹੀਦੀਆਂ ਪਾਉਂਦੇ ਹਾਂ
ਜੇਕਰ ਮੁੜੇ ਤੇ ਪੰਥਦੀ ਲਾਜ ਰਖੇ ਨਹੀਂ ਤਾਂ ਕਲੇਹੀ ਅਸੀਂ ਹੁਣ ਜਾਉਂਦੇ ਹਾਂ
ਸਾਡੇ ਬਖਸ਼ਨੇ ਬੋਲ ਕਰਤਾਰ ਸਿੰਘਾ ਅਸੀਂ ਅੰਤ ਦੀ ਫਤੇ ਬੁਲਾਉਂਦੇ ਹਾਂ

ਸਰਦਾਰ ਹਰੀ ਸਿੰਘ ਨੇ ਸ਼ਹੀਦ ਹੋਣ ਨੂੰ ਜਾਣਾ

ਏਨੀ ਆਖਕੇ ਘੋੜੇ ਨੂੰ ਮਾਰ ਅਡੀ ਵਲ ਦੁਸ਼ਮਨਾਂ ਦੇ ਲਪਟ ਝਟ ਗਏ
ਸੂਰਬੀਰ ਸਰਦਾਰ ਦੇ ਬਚਨ ਸੁਣ ਕੇ ਹਾਏ ਕਾਲਜੇ ਸਿੰਘਾਂ ਦੇ ਫਟ ਗਏ
ਗੁਸਾ ਖਾ ਸਰਦਾਰ ਦੇ ਮਗਰ ਮੁੜੇ ਤੇਗਾਂ ਸੂਤ ਇਕੋ ਵਾਰੀ ਡਟ ਗਏ
ਬਸ ਫੇਰ ਕੀਹ ਸੀ ਜੰਗ ਮਚ ਪਿਆ ਸੂਰਬੀਰ ਹਜ਼ਾਰਾਂ ਹੀ ਕਟ ਗਏ
ਸਿੰਘਾਂ ਓਹ ਤਲਵਾਰ ਦੀ ਮਾਰ ਮਾਰੀ ਵੈਰੀ ਵਧੇ ਆਉਂਦੇ ਪਿਛਾਂ ਹਟ ਗਏ

ਅਗੇ ਤੇਗ ਦੇ ਦਤੇ ਕਰਤਾਰ ਸਿੰਘਾ ਗਾਜ਼ੀ ਮੋਰਚੇ ਖਾਲੀ ਹੀ ਸਟ ਗਏ

ਪਠਾਨਾਂ ਨੂੰ ਹਾਰ

ਜੰਗ ਕਰਦਿਆਂ ਨੂੰ ਰਾਤ ਪੈ ਗਈ ਗਾਜ਼ੀ ਤੇਗਾਂ ਦੀ ਖਾ ਕੇ ਮਾਰ ਨਠੇ
ਖਾਲੀ ਆਪਣੇ ਮੋਰਚੇ ਛਡ ਗਏ ਜਿਤੇ ਹੋਏ ਮੂੜ ਖਾ ਕੇ ਹਾਰ ਨਠੇ
ਸਿੰਘਾਂ ਵਢ ਕੇ ਲਾ ਸਥਾਰ ਦਿਤੇ ਹੋ ਪਠਾਨ ਬੁਰੇ ਬੇ ਮੁਹਾਰ ਨਠੇ
ਸ਼ਮਸਦੀਨ ਜਿਹਾਂ ਜ਼ੋਰ ਬਹੁਤ ਲਾਯਾ ਜੰਮੇਂ ਪੈਰ ਨ ਖੌਫ ਨੂੰ ਧਾਰ ਨਠੇ
ਹੋਯਾ ਬਹੁਤ ਨੁਕਸਾਨ ਆ ਗਾਜ਼ੀਆਂ ਦਾ ਅਗੇ ਪਿਛੇ ਪੈਦਲ ਅਸਵਾਰ ਨਠੇ
ਹਲਾ ਸਿੰਘਾਂ ਦਾ ਦੇਖ ਕਰਤਾਰ ਸਿੰਘਾ ਓਹ ਛਡ ਮੈਦਾਨ ਗਵਾਰ ਨਠੇ

ਸਰਦਾਰ ਹਰੀ ਸਿੰਘ ਨੇ ਜ਼ਖਮੀ ਹੋਣਾ

ਦੇਕੇ ਜ਼ੋਰ ਪਠਾਨਾਂ ਨੂੰ ਦਬ ਖੜਿਆ ਤੇਗਾਂ ਮਾਰਕੇ ਬੁਰਾ ਖਵਾਰ ਕੀਤਾ
ਹਰੀ ਸਿੰਘ ਦਿਆਂ ਲਲਕਾਰਿਆਂ ਨੇ ਜਿਗੇ ਸਿੰਘਾਂ ਨੂੰ ਖੂਬ ਹੁਸ਼ਿਆਰ ਕੀਤਾ
ਖਾਲੀ ਛਡ ਮੈਦਾਨ ਪਠਾਨ ਨਠੇ ਹੋਈ ਫਤ੍ਹਾ ਸੀ ਕੰਮ ਕਰਤਾਰ ਕੀਤਾ
ਜੇ ਉਸ ਵੇਲੇ ਪਿਛਾਂ ਮੁੜ ਆਉਂਦੇ ਹੋਈ ਪਈ ਸੀ ਫਤ੍ਹਾ ਵਿਚਾਰ ਕੀਤਾ
ਕਰ ਹੌਸਲਾ ਕੁਝ ਸਵਾਰ ਲੈਕੇ ਧਾਵਾ ਅਗ੍ਹਾਂ ਹੀ ਅਗ੍ਹਾਂ ਸਰਦਾਰ ਕੀਤਾ
ਭਾਵੀ ਰਬ ਦੀ ਨੂੰ ਭਲਾ ਹੋਣ ਮੋੜੇ ਇਹ ਕਸੂਤ ਆਕੇ ਹੋਣਹਾਰ ਕੀਤਾ
ਇਕ ਗਾਜ਼ੀ ਅਵਾਜ਼ ਪਛਾਣ ਕਰਕੇ ਸ਼ਿਸਤ ਲੈ ਦੁਗਾੜਾ ਤਯਾਰ ਕੀਤਾ
ਦੋਵੇਂ ਗੋਲੀਆਂ ਕਾਲਜੇ ਵਿਚ ਪਈਆਂ ਕਾਰੀ ਜਖਮ ਲਗਾ ਕੰਮ ਪਾਰ ਕੀਤਾ
ਉਲਟ ਪਏ ਆ ਘੋੜੇ ਦੀ ਧੌਣ ਉਤੇ ਵੇਖ ਸਾਥੀਆਂ ਨੇ ਸ਼ੋਕ ਭਾਰ ਕੀਤਾ
ਕਿਲੇ ਵਿਚ ਲੈ ਆਏ ਕਰਤਾਰ ਸਿੰਘਾ ਮਹਾਂਬਲੀ ਨੂੰ ਜ਼ਖਮ ਲਚਾਰ ਕੀਤਾ

ਸਰਦਾਰ ਹਰੀ ਸਿੰਘ ਦੀ ਕਮਜ਼ੋਰੀ ਦੀ ਹਾਲਤ

ਸ਼ਮਸਦੀਨ ਭੀ ਰੌਲੇ ਦੇ ਵਿਚ ਮਰਿਆ ਨਠ ਗਏ ਪਠਾਨ ਨ ਸਾਹ ਲਿਆ
ਹਾਰ ਖਾਕੇ ਦੂਰ ਓਹ ਜਾ ਲਥੇ ਕਈ ਦਿਨ ਨ ਜੰਗ ਦਾ ਰਾਹ ਲਿਆ
ਏਧਰ ਏਸ ਮਹਾਂਬਲੀ ਸਰਦਾਰ ਤਾਈਂ ਫੜ ਕਾਲਜੇ ਦੇ ਜ਼ਖਮ ਢਾਹ ਲਿਆ
ਸਿੰਘਾਂ ਸਾਰਿਆਂ ਦੇ ਟੁਟ ਹੌਸਲੇ ਗਏ ਨਾ ਉਮੈਦੀ ਨੇ ਆਨ ਦਬਾ ਲਿਆ
ਘਾਇਲ ਹੋ ਡਿਗਾ ਓਹ ਬਲੀ ਜੋਧਾ ਵਾਜਾ ਮੌਤ ਨੇ ਸਿਰ ਵਜਾ ਲਿਆ

ਮਹਾਂ ਸਿੰਘ ਪੁਤਰੇਲੇ ਸਰਦਾਰ ਦੇ ਨੇ ਕਰ ਹੌਸਲਾ ਭੇਦ ਛਪਾ ਲਿਆ
ਥੋੜਾ ਜ਼ਖਮ, ਸਰਦਾਰ ਜੀ ਹੈਨ ਰਾਜ਼ੀ ਏਸ ਗਲ ਨੂੰ ਸਾਰੇ ਧੁਮਾ ਲਿਆ
ਕੀਤੇ ਆਖਰੀ ਬਚਨ ਕਰਤਾਰ ਸਿੰਘਾ ਮਹਾਂ ਸਿੰਘ ਨੂੰ ਏਹ ਸਿਖਾ ਲਿਆ

ਸਰਦਾਰ ਹਰੀ ਸਿੰਘ ਜੀ ਦੇ ਅਖੀਰਲੇ ਦਿਨ

ਮਹਾਂ ਸਿੰਘ ਨੂੰ ਸਦ ਸਰਦਾਰ ਜੀ ਨੇ ਕਹਿਆ ਸਾਡੀਆਂ ਗਲਾਂ ਭੁਲਾਇਓ ਨ
ਸਾਡੀ ਮੌਤ ਦਾ ਭੇਤ ਛੁਪਾ ਰਖਣਾ ਬਾਹਰ ਰਤੀ ਭੀ ਭਿਣਖ ਕਢਾਇਓ ਨ
ਮਤਾ ਸੁਣ ਪਠਾਨ ਹੋ ਜਾਨ ਭੂਹੇ ਮਰਨਾ ਅਸਾਂ ਦਾ ਜ਼ਾਹਰ ਕਢਾਇਓ ਨ
ਜਿੰਨਾ ਚਿਰ ਲਾਹੌਰੋਂ ਨ ਫੌਜ ਆਵੇ ਕਢ ਦੇਹ ਨੂੰ ਬਾਹਰ ਜਲਾਇਓ ਨ
ਰਖ ਹੌਸਲੇ ਜੰਗ ਕਰਾਈ ਜਾਣਾ ਰਤੀ ਚਿਤ ਦੇ ਤਾਈਂ ਡੁਲਾਇਓ ਨ
ਨਹੀਂ ਤਾਂ ਜੀਉਂਦਿਆਂ ਫੜ ਪਠਾਨ ਲੈਸਨ ਮਰਦ ਬਣਿਓ ਹੌਸਲੇ ਢਾਇਓ ਨ
ਖ਼ਬਰਾਂ ਬਹੁਤ ਲਾਹੌਰ ਮੈਂ ਭੇਜੀਆਂ ਨੇ ਫੌਜਾਂ ਆਉਂਦੀਆਂ ਰਤੀ ਘਬਰਾਇਓ ਨ
ਮਦਦ ਆਈ ਨ ਜੇ ਲਾਹੌਰ ਵਲੋਂ ਤੁਸੀਂ ਭਜ ਕੇ ਪਿਠ ਵਢਾਇਓ ਨ
ਭਲੇ ਦੇਸ ਦੇ ਨਾਮ ਸਰਕਾਰ ਦੇ ਤੇਂ ਹੋ ਸ਼ਹੀਦ ਮਰਿਉ ਭਜ ਜਾਇਓ ਨ
ਕਰਿਉ ਨਿਮਕ ਹਲਾਲ ਕਰਤਾਰ ਸਿੰਘਾ ਨਾਮ ਤਈਂ ਬਦਨਾਮ ਕਰਾਇਓ ਨ

ਸਰਦਾਰ ਜੀ ਦੇ ਸਰਕਾਰ ਵਲ ਅਤ ਦੇ ਸੁਨੇਹੇ

ਮੇਰੀ ਪੇਸ਼ ਨ ਜਾਂਵਦੀ ਹੁਣ ਕੋਈ ਵਿਚ ਜਿੰਦ ਪਈ ਘੁਮਣ ਘੇਰੀਆਂ ਦੇ
ਤੁਸਾਂ ਲਿਖਕੇ ਪਿਛਾਂ ਨੂੰ ਭੇਜ ਦੇਣੇ ਸਭੋ ਹਾਲ ਹਕੀਕਤਾਂ ਮੇਰੀਆਂ ਦੇ
ਜਿੰਨੀ ਵਾਹ ਹੈਸੀ ਅਸੀਂ ਲਾ ਚਲੇ ਹੁਣ ਹੋਏ ਹਾਂ ਪਤੇ ਹਨੇਰੀਆਂ ਦੇ
ਅਸਾਂ ਖਬਰਾਂ ਬਹੁਤ ਪੁਚਾਈਆਂ ਨੇ ਬਹੁੜੇ ਤੁਸੀਂ ਨ ਸਾਨੂੰ ਦਲੇਰੀਆਂ ਦੇ
ਬੈਠਾ ਵਿਚ ਲਾਹੌਰ ਦੇ ਕਰ ਮੌਜਾਂ ਏਥੇ ਘਾਣ ਲਥੇ ਫੌਜਾਂ ਭਰੀਆਂ ਦੇ
ਘਰ ਵੈਰੀਆਂ ਅਸੀਂ ਕਰਤਾਰ ਸਿੰਘਾ ਤੂੰ ਧਿਆਨ ਲਗੋਂ ਗਲਾਂ ਕੇਹੜੀਆਂ ਦੇ

ਤਥਾ

ਸਾਡੀ ਫਤੇ ਸਰਕਾਰ ਨੂੰ ਬੋਲ ਦੇਣੀ ਪਿਛੋਂ ਆਉਣ ਜਦੋਂ ਮਾਰੋ ਮਾਰ ਕਰਕੇ
ਕਹਿਣਾ ਤਰਸਦਾ ਗਿਆ ਦੀਦਾਰ ਨੂੰ ਹੈ ਯਾਦ ਬਹੁਤ ਵਾਰੀ ਜਾਂਦੀ ਵਾਰ ਕਰਕੇ
ਮੇਰੀ ਭੁਲ ਨੂੰ ਬਖਸ਼ਣਾ ਮੇਹਰ ਸੇਤੀ ਕਹਿਣਾ ਖਾਲਸੇ ਤਾਈਂ ਉਚਾਰ ਕਰਕੇ

ਫਤੇ ਅੰਤ ਦੀ ਮੇਰੀ ਕਰਤਾਰ ਸਿੰਘਾ ਅਸੀਂ ਚਲਦੇ ਸਾਥ ਵਿਸਾਰ ਕਰਕੇ

ਸਰਦਾਰ ਹਰੀ ਸਿੰਘ ਜੀ ਦਾ ਚਲਾਨਾ

ਮਹਾਂ ਸਿੰਘ ਦੇ ਤਾਈਂ ਕਮਾਨ ਦਿਤੀ ਸਮਾਂ ਜਾਨ ਲਿਆ ਨੇੜੇ ਆ ਗਿਆ
ਅੰਤ ਜਪੁਜੀ ਸਾਹਿਬ ਦਾ ਪਾਠ ਕਰਦਾ ਵਿਚ ਜੋਤ ਦੇ ਜੋਤ ਸਮਾ ਗਿਆ
ਏਹਾ ਸੁਤਾ ਨ ਮੁੜਕੇ ਜਾਗ ਆਬੀ ਬਲੀ ਆਖਰੀ ਫਤੇ ਗਜਾ ਗਿਆ
ਦਿਨ *ਉਨੀ ਵਿਸਾਖ ਜਹਾਨ ਉਤੋਂ ਬੰਨ੍ਹ ਬਿਸਤਰਾ ਕੂਚ ਬੁਲਾ ਗਿਆ
ਫੌਜ ਖਾਲਸੇ ਦਾ ਵਡਾ ਮਹਾਂਬਲੀ ਮੂੰਹ ਘੜੀ ਦੇ ਵਿਚ ਛਪਾ ਗਿਆ
ਮਰ ਗਿਆ ਪਠਾਨਾਂ ਦਾ ਓਹ ਹਊਆ ਭਾਰਤ ਵਰਸ਼ ਉਤੇ ਸੋਗ ਛਾ ਗਿਆ
ਮਰਿਆ ਸੂਰਮਾ ਹਕ ਅਦਾ ਕਰਕੇ ਨਾਮ ਸਦਾ ਅਟਲ ਰਖਾ ਗਿਆ
ਹਰੀ ਸਿੰਘ ਮਰਿਆ, ਮਰਿਆ ਰਾਜ ਸਿੰਘਾਂ ਸਾਰਾ ਤੇਜ ਪ੍ਰਤਾਪ ਉਡਾ ਗਿਆ
ਮਾਹ ! ਜੰਮਣਾ ਏਸੇ ਦਾ ਨਾਮ ਭਾਈ ਜਗ ਵਿਚ ਵਡੀ ਸੋਭਾ ਪਾ ਗਿਆ
ਹਿੰਦੁਸਤਾਨ ਦੇ ਬਲੀ ਬਹਾਦਰਾਂ ਤੋਂ ਏਹ ਵਧਕੇ ਜੌਹਰ ਦਿਖਾ ਗਿਆ
ਅਜ ਤਕ ਨ ਕਿਸੇ ਜੋ ਕੰਮ ਕੀਤੇ ਏਹ ਓਹਨਾਂ ਨੂੰ ਤੋੜ ਚੜ੍ਹਾ ਗਿਆ
ਡਕਾ ਪਿਆ ਪਠਾਨਾਂ ਨੂੰ ਕਿਸੇ ਤੋਂ ਨ ਏਹ ਓਹਨਾਂ ਤੋਂ ਲੀਕਾਂ ਕਢਾ ਗਿਆ
ਅਜ ਤਕ ਨਾ ਕਿਸੇ ਦੀ ਈਨ ਮੰਨੀ ਓਹਨਾਂ ਰਾਕਸ਼ਾਂ ਈਨ ਮਨਾ ਗਿਆ
ਜਿਹੜੇ ਕਿਸੇ ਪਹਾੜ ਨੇ ਸਰ ਕੀਤੇ ਹਰੀ ਸਿੰਘ ਰਾਹ ਕਰ ਸਫਾ ਗਿਆ
ਹਦ ਦੇਸ ਪੰਜਾਬ ਦੀ ਏਨ੍ਹ ਗਿਆ ਮਾਰ ਬਾਹਰ ਪਠਾਨ ਧਕਾ ਗਿਆ
ਅਜ ਤਕ ਪਠਾਨ ਲੈ ਨਾਮ ਡਰਦੇ ਬਲੀ ਸੂਰਮਾਂ ਧਮਾਂ ਬਿਠਾ ਗਿਆ
'ਚੁਪ ਸ਼ੌਸਰਕੂਜ਼ਾ ਹਰੀਆ ਰਾਗ ਲੇਦੇ' ਏਹ ਪਠਾਨਾਂ ਦੀ ਦਿਲੀਂ ਜਮਾ ਗਿਆ
'ਸੂਰਾ ਚੁਪ ਕਰਜਾ ਹਰੀਸਿੰਘ ਆਉਂਦਾ ਏਹ ਕਹਾਵਤ ਹੀ ਖਾਸ ਬਨਾ ਗਿਆ

---

*ਭਾਈ ਗਿਆਨ ਸਿੰਘ ਜੀ ਨੇ ਸਰਦਾਰ ਜੀ ਦੀ ਮੌਤ ਦਾ ਦਿਨ ੨੭ ਕਤਕ ੧੮੯੪ ਲਿਖਿਆ ਹੈ, ਪਰ ਬਹੁਤ ਥਾਈਂ ੧੯ ਵਿਸਾਖ ੧੮੯੪ ਲਿਖਿਆ ਹੈ।

ਯਥਾ–੧–ਕਿਲ੍ਹਾ ਜਮਰੌਦ, ੨–ਬੁਰਜ ਹਰੀ ਸਿੰਘ, ੩–ਬਾਲਾਸਰ, ੪–ਅਕਾਲਗੜ੍ਹ ਡੇਰੇ ਅਸਮੈਲ ਖਾਂ, ੫–ਬਨੂੰ, ੬–ਬੇਲੀ ਬਾਜ਼ਾਰ, ੭–ਅਲੀ ਮਸੀਤ । ਏਸੇ ਤਰ੍ਹਾਂ ਹੋਰ ਛੋਟੇ ਛੋਟੇ ਬੇਅੰਤ ਕਿਲ੍ਹੇ ਪਹਾੜਾਂ ਵਿਚ ਅਜੇ ਤਕ ਹਰੀ ਸਿੰਘ ਦੇ ਨਾਮ ਤੇ ਖੜੇ ਹਨ।

ਅਜ ਤਕ ਸਰਹਦ ਤੇ ਕਾਇਮ ਪਏ ਜਿਹੜੇ ਕਿਲੇ ਸਰਦਾਰ ਬਨਵਾ ਗਿਆ
ਗਿਆ ਮਰ ਓਹ ਬਲੀ ਕਰਤਾਰ ਸਿੰਘਾ ਝੰਡਾ ਯਸ ਦਾ ਜਗ ਝੁਲਾ ਗਿਆ

ਸਰਦਾਰ ਹਰੀ ਸਿੰਘ ਦੇ ਮਰਨ ਦੀ ਖਬਰ ਸਰਕਾਰ ਨੂੰ ਪਹੁੰਚਨੀ

ਛਡੀ ਮੌਤ ਛਪਾ ਸਰਦਾਰ ਜੀ ਦੀ ਮਹਾਂ ਸਿੰਘ ਨੇ ਅਕਲ ਦੁੜਾ ਕੇ ਜੀ
ਦੇਹ ਰਖ ਛਡੀ ਵਿਚ ਤੇਲ ਪਾਕੇ ਮਾਤਬਿਰਾਂ ਦਾ ਪਹਿਰਾ ਲਗਾ ਕੇ ਜੀ
ਝਟ ਪਟ ਅਸਵਾਰ ਤਯਾਰ ਕੀਤਾ ਏਹ ਚਿਠੀ ਦੇ ਵਿਚ ਲਖਾ ਕੇ ਜੀ
ਜੰਗ ਮਚਿਆ ਹੋਏ ਸੀ ਦਿਨ ਬਹੁਤੇ ਸ਼ਾਹ ਕਾਬਲੋਂ ਆਯਾ ਹੈ ਧਾ ਕੇ ਜੀ
ਖਬਰਾਂ ਆਪ ਨੂੰ ਬਹੁਤ ਹੀ ਭੇਜ ਚੁਕੇ ਭੇਜੋ ਮਦਦਾਂ ਝਬ ਚੜਾ ਕੇ ਜੀ
ਘੇਰਾ ਪਾਇਆ ਜਮਰੌਦ ਤੇ ਵੈਰੀਆਂ ਨੇ ਕਠੇ ਦੇਸ ਨੇ ਹੁਮ ਹੁਮਾ ਕੇ ਜੀ
ਹੁਣ ਤਕ ਨ ਕੋਈ ਇਮਾਦਾਦ ਆਈ ਅਸੀਂ ਥਕ ਲਥੇ ਤੇਗਾਂ ਵਾਹ ਕੇ ਜੀ
ਸ਼ੁਕਰਵਾਰ ਹੋਯਾ ਘਮਸਾਨ ਵਡਾ ਗਾਜੀ ਲੜੇ ਵਡਾ ਦੂੰਧ ਚਾ ਕੇ ਜੀ
ਹਰੀ ਸਿੰਘ ਸਰਦਾਰ ਜੀ ਮਹਾਂਵਲੀ ਬੜਾ ਭਾਰੀ ਘਮਸਾਨ ਮਚਾ ਕੇ ਜੀ
ਵਿਚ ਜਗ ਦੇ ਸ਼ਹੀਦ ਗਏ ਸੈ ਗਾਜੀਆਂ ਤਾਂਈਂ ਖਪਾ ਕੇ ਜੀ
ਅਸੀਂ ਮੌਤ ਦੇ ਮੂੰਹ ਦੇ ਵਿਚ ਫਸੇ ਵੈਰੀ ਬੈਠੇ ਨੇ ਛੌਣੀਆਂ ਪਾ ਕੇ ਜੀ
ਬਹੁੜੋ ਝਬਦੇ ਆਨ ਕਰਤਾਰ ਸਿੰਘਾ, ਸਿੰਘ ਮਰਨਗੇ ਹੌਸਲੇ ਢਾਹ ਕੇ ਜੀ
ਦਾਤਨ ਕਰਦੇ ਸੀ ਪਏ ਸਵਾਰ ਨੇ ਜਾ ਖਤ ਹਥ ਸਰਕਾਰ ਫੜਾਯਾ ਜੀ
ਹਰੀ ਸਿੰਘ ਦੇ ਮਰਨ ਦਾ ਹਾਲ ਸੁਣਕੇ ਚਾਰੋਂ ਤਰਫ ਹਨੇਰ ਆ ਛਾਯਾ ਜੀ
ਸਾਰੇ ਰੋ ਅਸਵਾਰ ਨੇ ਹਾਲ ਦਸੇ ਤੁਸਾਂ ਜਾਣਕੇ ਬਲੀ ਮਰਵਾਯਾ ਜੀ
ਕਲਾ ਘੇਰ ਕੇ ਮਰਿਆ ਦੁਸ਼ਮਨਾਂ ਨੇ ਸ਼ੇਰ ਪਿੰਜਰੇ ਪਾ ਖਪਾਯਾ ਜੀ
ਕੋਈ ਏਧਰੋ ਗਈ ਇਮਦਾਦ ਨਹੀਂ ਹਾਲ ਲਿਖ ਲਿਖ ਬਹੁਤ ਪਹੁਚਾਯਾ ਜੀ
ਰਹੀ ਰੋਜ ਦੇ ਰੋਜ ਰਪੋਟ ਆਉਂਦੀ ਪਰ ਏਧਰੋਂ ਕੋਈ ਨ ਧਾਯਾ ਜੀ
ਦਿਨ ਏਤਨੇ ਮਚਿਆ ਜੰਗ ਰਿਹਾ ਅੰਤ ਵੈਰੀਆਂ ਨੇ ਜੋਰ ਪਾਯਾ ਜੀ
ਕਰ ਬਹੁਤ ਉਡੀਕ ਉਸ ਬਲੀ ਜੋਧੇ ਲੜ ਆਪਣਾ ਆਪ ਕਹਾਯਾ ਜੀ

---

ਪਿਛਲੇ ਕਿਸ ਮਹਾਬਲੀ ਤੇ ਪਨ੍ਹ ਧਾਰੀ ਤੋਂ ਏਹ ਪਠਾਨ ਜੋ ਰਾਕਸ਼ਾ ਵਾਂਗੂੰ ਏਸ ਦੇਸ਼ ਨੂੰ ਕਈ ਸਦੀਆਂ ਤੋਂ ਲੁਟ ਕੇ ਖਾ ਤੇ ਖਪਾ ਰਹੇ ਸੀ ਨ ਡਕੇ ਗਏ। ਸਰਦਾਰ ਹਰੀ ਸਿੰਘ ਨੇ ਕੇਵਲ ਡਕੇ ਹੀ ਨ ਸਗੋਂ ਓਹਨਾਂ ਦੇ ਸਦਾ ਦੇ ਆਉਣ ਦੇ ਰਸਤੇ ਅਜੇਹੇ ਬੰਦ ਕੀਤੇ ਜੋ ਕੇ ਏਸ ਦੇਸ ਵਿਚ ਉਕੇ ਹੀ ਆਉਣ ਨ ਪਾਏ ਤੇ ਪਕੇ ਦੇਸ ਰਖਯਕ ਦੇ, ਹਦਾਂ ਉਤੇ ਕਿਲੇ ਬਨਾਏ ਹੋਏ ਓਸ ਪਰਉਪਕਾਰੀ ਦੇਸ ਦੇ ਸਚੇ ਰਾਖੇ ਦੀ ਅਟਲ ਯਾਦਗਾਰ ਹੁਣ ਤਕ ਕਾਇਮ ਖੜੇ ਹਨ:—

ਏਹ ਸੁਣ ਸਰਕਾਰ ਨੇ ਫੜ ਗੜਵਾ *ਧਿਆਨ ਸਿੰਘ ਦੇ ਵਲ ਵਗਾਯਾ ਜੀ
ਓਏ ਜ਼ਾਲਮਾਂ ਏਹ ਕੀਹ ਕਹਿਰ ਕੀਤੇ ਏਸ ਭੇਦ ਨੂੰ ਕਿਉਂ ਛਪਾਯਾ ਜੀ
ਭੁਬਾਂ ਮਾਰਕੇ ਰੋਈ ਸਰਕਾਰ ਬਹੁਤਾ ਹਿਚਕੀ ਬਝ ਗਈ ਗਜ ਆਯਾ ਜੀ
ਮੌਤੇ ਭੈੜੀਏ ਮੇਰੀ ਤੂੰ ਬਾਂਹ ਭੰਨੀ ਮੇਰੇ ਬਲੀ ਨੂੰ ਮਾਰ ਮੁਕਾਯਾ ਜੀ
ਝਟ ਪਟ ਫੌਜਾਂ ਵਿਚ ਖਬਰ ਹੋਈ ਜੀ ਜੀ ਨੇ ਸੋਗ ਮਨਾਯਾ ਜੀ
ਫੌਜ ਖਾਲਸੇ ਦਾ ਮੋਹਰੀ ਮਰ ਗਿਆ ਸਾਰੇ ਸੋਗ ਦਾ ਭੇਸ ਬਦਲਾਯਾ ਜੀ
ਓਸ ਰੋਜ਼ ਸਰਕਾਰ ਨ ਪਗ ਬਧੀ ਅਖਾਂ ਰੋਂਦੀਆਂ ਨੇ ਛਹਿਬਰ ਲਾਯਾ ਜੀ
ਵਿਚ ਸ਼ਹਿਰ ਸਾਰੇ ਹੜਤਾਲ ਹੋਈ ਕਿਸੇ ਖਾਧਾ ਨ ਅੰਨ ਪਕਾਯਾ ਜੀ
ਮਰ ਗਿਆ ਸ਼ਿੰਗਾਰ ਦਰਬਾਰ ਦਾ ਓਹ ਪੈਰ ਗਮਾਂ ਨੇ ਆਨ ਜਮਾਯਾ ਜੀ
ਓਸੇ ਵਕਤ ਸਰਕਾਰ, ਕਰਤਾਰ ਸਿੰਘਾ ਡਬਲ ਕੂਚ ਦਾ ਹੁਕਮ ਸੁਣਾਯਾ ਜੀ

ਮਹਾਰਾਜੇ ਦੀ ਜਮਰੌਦ ਵਲ ਚੜ੍ਹਾਈ

ਝਟ ਪਟ ਫੌਜਾਂ ਵਿਚ ਹੁਕਮ ਹੋਯਾ ਬੇੜੇ ਵਲ ਜਮਰੌਦ ਦੇ ਧਾਏ ਬੇਲੀ
ਧਿਆਨ ਸਿੰਘ, ਸੁਚੇਤ ਗੁਲਾਬ ਸਿੰਘ ਡਬਲ ਕੂਚ ਦੇ ਹੁਕਮ ਸੁਣਾਏ ਬੇਲੀ
ਦਏ ਦਿਨ ਪਿਛੋਂ ਸਰਕਾਰ ਨੇ ਭੀ ਗੁਸਾ ਖਾ ਕੇ ਕਦਮ ਉਠਾਏ ਬੇਲੀ
ਫਤੇ ਖਾਂ ਝੁੰਜਾਰ ਨੇ ਜ਼ੋਰ ਦੇਕੇ ਅਗੋਂ ਆਨਕੇ ਥੋੜੇ ਅਟਕਾਏ ਬੇਲੀ
ਮਾਰ ਖਾਲਸੇ ਨੇ ਗੁਸੇ ਨਾਲ ਤੇਗਾਂ ਵਿਚ ਪਲਾਂ ਦੇ ਤੂੰਬੇ ਉਡਾਏ ਬੇਲੀ
ਕਬਜ਼ਾ ਕਰਕੇ ਕਿਲੇ ਗਿਆਸ ਉਤੇ ਤੇਜ ਕਰਕੇ ਕਦਮ ਚਲਾਏ ਬੇਲੀ
ਰਾਤ ਦਿਨ ਦੇ ਕਰਕੇ ਕੂਚ ਲੰਮੇ ਰਾਜੇ ਪਹੁੰਚ ਪਏ ਪਹਿਲਾਂ ਜਾਏ ਬੇਲੀ
ਪਈ ਜਾਨ ਆਕੇ ਕਿਲੇ ਵਾਲਿਆਂ ਨੂੰ ਲਖ ਰਬ ਦੇ ਸ਼ੁਕਰ ਮਨਾਏ ਬੇਲੀ
ਉਸੇ ਵੇਲੇ ਸਰਦਾਰ ਦਾ ਮਰ ਜਾਣਾ ਮਹਾਂ ਸਿੰਘ ਪ੍ਰਗਟ ਕਰਾਏ ਬੇਲੀ

*ਜੋ ਰਪੋਟ ਸਰਦਾਰ ਹਰੀ ਸਿੰਘ ਏਸ ਜੰਗ ਦੀ ਬਾਬਤ ਭੇਜਦਾ ਰਿਹਾ ਓਹ ਖਾਲਸੇ ਦਾ ਭਾਰਾ ਵੈਰੀ ਰਾਜਾ ਧਿਆਨ ਸਿੰਘ ਆਪਨੇ ਪਾਸ ਹੀ ਦਬਾ ਛਡਦਾ ਰਿਹਾ ਤੇ ਸਰਕਾਰ ਨੂੰ ਕੋਈ ਖਬਰ ਨਾ ਦਿਤੀ ਜਦ ਅਖੀਰ ਮਰ ਗਏ ਦਾ ਖਤ ਅਸਵਾਰ ਨੇ ਆਪ ਸਰਕਾਰ ਦੇ ਹਥ ਦਿਤਾ ਜਿਸ ਉਤੇ ਲਿਖਿਆ ਹੋਯਾ ਸੀ ਕਿ ਅਗ ਭੀ ਕਿਤਨੀਆਂ ਰਪੋਟਾਂ ਭੇਜ ਚੁਕਾਹਾਂ ਪਰ ਆਪਨ ਕੋਈ ਸਾਡੀ ਖਬਰ ਨਹੀਂ ਲਈ ਤੇ ਅਸੀਂ ਹੁਣ ਮੌਤ ਦ ਮੂੰਹ ਵਿਚ ਫਸੇ ਬੈਠੇ ਹਾਂ। ਦਸਖਤ ਸ: ਮਹਾਂ ਸਿੰਘ'

ਏਹ ਸੁਣ ਕੇ ਰਾਜੇ ਦੀ ਬੇਈਮਾਨੀ ਵੇਖ ਕੇ ਮਹਾਂਰਾਜ ਨੇ ਗੜਵਾ ਧਿਆਨ ਸਿੰਘ ਨੂੰ ਮਾਰਿਆ ਤੇ ਢਾਹੀਂ ਮਾਰ ਕੇ ਰੋਣ ਲਗ ਪਏ।

ਵਡਾ ਸੋਗ ਮਨਾਕੇ ਦਾਹ ਕੀਤਾ ਗਿਆ ਸੂਰਮਾ ਮੂੰਹ ਛਪਾਏ ਬੇਲੀ
ਪਹਿਲੀ ਫੌਜ ਨੂੰ ਵੰਤੂਰਾ ਸਾਹਿਬ ਗਿਆ ਵਿਚ ਪਿਸ਼ੌਰ ਦੇ ਆਏ ਬੇਲੀ
ਓਹਨਾਂ ਝਾਗਿਆ ਦੁਖ ਕਰਤਾਰ ਸਿੰਘਾ ਏਸ ਵਾਸਤੇ ਪਿਛਾਂ ਲਿਆਏ ਬੇਲੀ

ਦੋਸਤ ਮੁਹੰਮਦ ਨੇ ਭਜ ਜਾਣਾ

ਧੂਮੀ ਗਾਜੀਆਂ ਦੇ ਵਿਚ ਖਬਰ ਸਾਰੇ ਚੜ ਆਪ ਰਣਜੀਤ ਸਿੰਘ ਆ ਗਿਆ
ਘੇਰਾ ਛਡ ਜਮਰੌਦ ਦਾ ਹਟਣ ਲਗੇ ਦਬਦਬਾ ਸਰਕਾਰ ਦਾ ਛਾ ਗਿਆ
ਜਦ ਜਾ ਸਰਕਾਰ ਪਿਸ਼ੌਰ ਪਹੁੰਚੇ ਉਠ ਦੋਸਤ ਮੁਹੰਮਦ ਧਾ ਗਿਆ
ਦਰੇ ਖੈਬਰੋਂ ਭਜ ਕੇ ਪਾਰ ਹੋਯਾ ਡਰ ਸ਼ੇਰ ਤੋਂ ਮੂੰਹ ਛਪਾ ਗਿਆ
ਮਹਾਰਾਜ ਜਦ ਆਪ ਜਮਰੌਦ ਗਏ ਗੁਸਾ ਜਿਗਰ ਦੇ ਤਾਂਈਂ ਜਲਾ ਗਿਆ
ਦਿਤਾ ਧਾਵੇ ਦਾ ਹੁਕਮ ਕਰਤਾਰ ਸਿੰਘਾ ਫੜੋ ਵੈਰੀ ਕਿਉਂ ਪਲਾ ਛੁਡਾ ਗਿਆ

ਪਠਾਨਾਂ ਦੀ ਦੁਰਦਸ਼ਾ

ਕੁਝ ਪਹਿਲਾਂ ਹੀ ਸੁਣਕੇ ਨਠ ਗਏ ਸੀ ਛਪੇ ਵਿਚ ਪਹਾੜਾਂ ਦੇ ਜਾਏ ਬਹੁਤੇ
ਰਹਿੰਦੇ ਸਿੰਘਾਂ ਨੇ ਧਰਕੇ ਤੋਪਖਾਨੇ ਮਾਰ ਧੜ ਦੇ ਨਾਲ ਮਿਲਾਏ ਬਹੁਤੇ
ਰਾਹ ਲਭਾ ਨ ਭੁਜਦਿਆਂ ਗਾਜੀਆਂ ਨੂੰ ਤੇਗਾਂ ਧਰ ਸਿੰਘਾਂ ਕਤਲਾਏ ਬਹੁਤੇ
ਛਪਰ ਢਾਹ ਕੇ ਪਿੰਡ ਉਜਾੜ ਦਿਤੇ ਅਗਾ ਲਾ ਸਵਾਹ ਕਰਾਏ ਬਹੁਤੇ
ਅਗੋਂ ਰੇੜਕਾ ਏਹ ਮੁਕਾਉਣ ਲਈ ਜੀਉਂਦੇ ਪਾਕੇ ਅਗ ਜਲਾਏ ਬਹੁਤੇ
ਕਤਲ ਆਮ ਕੀਤੀ ਭਾਰੀ ਦਰੇ ਤੋੜੀ ਸਬਰ ਗਾਜੀਆਂ ਦੇ ਮਾਰ ਲਾਏ ਬਹੁਤ
ਓਹ ਜਿਨ੍ਹ ਜਹਾਦ ਦਾ ਕਢਣੇ ਨੂੰ ਫੜ ਫੜਕੇ ਦੁਖ ਪੁਚਾਏ ਬਹੁਤੇ
ਤੋਬਾ ਤੋਬਾ ਪਹਾੜਾਂ ਦੇ ਵਿਚ ਮਚੀ ਦੁਖੀ ਹੋ ਪਠਾਨ ਕੁਰਲਾਏ ਬਹੁਤੇ
ਮੁੜ ਕਦੇ ਭੀ ਸਿਰ ਨ ਚੁਕਿਓ ਨੇ ਏਸ ਵਾਰ ਅਜੇਹੇ ਦਬਾਏ ਬਹੁਤ

ਸਰਦਾਰ ਦਾ ਗੁਸਾ

ਹਰੀ ਸਿੰਘ ਤਾਂਈ ਯਾਦ ਕਰਕੇ ਜੀ ਅਮਨ ਰਤੀ ਨ ਚਿਤ ਸਰਕਾਰ ਲੈਂਦਾ
ਘੜੀ ਘੜੀ ਕਹਿੰਦੇ ਵਾਹ [illegible] ਨਹੀਂ ਮੇਰਾ ਦਿਲਨਹੀਂ ਜ਼ਰਾਕਰਾਰਲੈਂਦਾ
ਲਿਖਯਾ ਦੋਸਤ ਮੁਹੰਮਦਾ ਭਜ ਗਿਓਂ ਹੁੰਦੋਂ ਸਾਮਣੇ ਤੇਰੀ ਮੈਂ ਸਾਰ ਲੈਂਦਾ
ਮੇਰਾ ਇਕ ਹਲਾ ਝਲ ਵੇਖਦੋਂ ਤੂੰ ਤੈਥੋਂ ਬਦਲਾ ਨਾਲ ਤਲਵਾਰ ਲੈਂਦਾ

ਤੈਨੂੰ ਵਿਚ ਮੈਦਾਨ ਦੇ ਮਾਰ ਹਥੀਂ ਏਸ ਕਾਲਜੇ ਸੜੇ ਨੂੰ ਠਾਰ ਲੈਂਦਾ
ਤੇਰਾ ਕਰਕੇ ਨਾਸ ਕਰਤਾਰ ਸਿੰਘਾ ਕਢ ਦਿਲ ਦੇ ਬਾਹਰ ਬੁਖਾਰ ਲੈਂਦਾ

ਸਰਕਾਰ ਨੇ ਵਾਪਸ ਲਾਹੌਰ ਆਉਣਾ

ਮਹਾਂ ਸਿੰਘ ਨੂੰ ਵਡੀਆਂ ਇਜਤਾਂ ਦੇ ਫੌਜ ਤਾਂਈਂ ਅਨਾਮ ਦਿਵਾਕੇ ਜੀ
ਗੁਲਾਬ ਸਿੰਘ ਤੇ *ਅਬੂਤਬੇਲੇ ਤਾਂਈਂ ਹਾਕਮ ਵਿਚ ਪਿਸ਼ੌਰ ਠਹਿਰਾਕੇ ਜੀ
ਬੰਦੋਬਸਤ ਕਰ ਗਦਰ ਮਿਟਾ ਸਾਰੇ ਪਹੁੰਚੇ ਵਿਚ ਲਾਹੌਰ ਦੇ ਆ ਕੇ ਜੀ
ਹਰੀ ਸਿੰਘ ਦਾ ਜੰਗ ਕਰਤਾਰ ਸਿੰਘਾ ਅਸਾਂ ਲਿਖਯਾ ਸੋਧ ਸੁਧਾਕੇ ਜੀ

ਸਰਦਾਰ ਹਰੀ ਸਿੰਘ ਦਾ ਸੰਖੇਪ ਹਾਲ

ਇਹ ਸੂਰਮਾਂ ਗੋਤ ਦਾ ਖਤਰੀ ਤੇ ਗੁਜਰਾਂ ਵਾਲੇ ਦਾ ਵਸਨ ਹਾਰ ਹੈਸੀ
†ਇਕੋ ਮਾਈ ਦੇ ਥਣਾਂ ਦਾ ਦੁਧ ਪੀਤਾ ਹਰੀ ਸਿੰਘ ਤੇ ਆਪ ਸਰਕਾਰ ਹੈਸੀ
ਛੋਟੇ ਹੁੰਦੀਆਂ ਤੋਂ ਨਾਲ ਮਹਾਰਾਜੇ ਏਹਦਾ ਵਾਂਗ ਭਿਰਾਵਾਂ ਪਿਆਰ ਹੈਸੀ
ਮਹਾਰਾਜੇ ਦਾ ਨਿਮਕ ਹਲਾਲ ਨੌਕਰ ਔਖੀ ਸੌਖੀ ਅੰਦਰ ਵਫਾਦਾਰ ਹੈਸੀ
ਫੌਜ ਖਾਲਸੇ ਦਾ ਚਿਹਰਾ ਮੋਹਰਾ ਸੀ ਜੀ ਵਡਾ ਸਭ ਤੋਂ ਸਿਪਾਹਸਲਾਰ ਹੈਸੀ
ਰਾਜ ਖਾਲਸੇ ਤਈਂ ਵਧਾਉਣ ਵਾਲਾ ਹਿਤੂ ਕੌਮ ਦਾ ਜਾਨ ਨਿਸਾਰ ਹੈਸੀ
ਲੰਬਾ ਕਦ ਸਰੀਰ ਦਾ ਬਹੁਤ ਤਕੜਾ ਰੰਗ ਚਮਕਦਾ ਵਾਂਗ ਅਨਾਰ ਹੈਸੀ
ਮੁਛਾਂ ਕੁੰਦੀਆਂ ਤੇ ਦਾੜ੍ਹਾ ਖੂਬ ਲੰਬਾ ਨਕ ਪਤਲਾ ਸੋਹਣੀ ਨੁਹਾਰ ਹੈਸੀ
ਅਖਾਂ ਮੋਟੀਆਂ ਹੋਠ ਬਾਰੀਕ ਸੋਹਣੇ ਮਥਾ ਗੋਲ ਉਭਾਰਦਾਰ ਹੈਸੀ
ਉਚੇ ਕੰਧੇ ਛਾਤੀ ਸੋਹਣੀ ਸਾਫ ਚੌੜੀ ਖੂਬਸੂਰਤ ਜਵਾਰ ਅਪਾਰ ਹੈਸੀ
ਰੋਹਬਦਾਰ ਵਾਲਾ ਚਿਹਰਾ ਨੂਰ ਭਰਿਆ ਸੋਹਣਾ ਸਭਾਦਾਬਲੀ ਸ਼ਿੰਗਾਰ ਹੈਸੀ
ਸੂਰਬੀਰ, ਮਹਾਂਬਲੀ, ਨਿਰਭੈ ਜੋਧਾ, ਜੋਗੀ ਸੂਰਮਾ ਧਨੀ ਤਲਵਾਰ ਹੈਸੀ
ਸਿਧਾ ਗੋਲੀਆਂ ਤੋਪਾਂ ਦੇ ਵਿਚ ਜਾਂਦਾ ਬੜਾ ਹੌਸਲਾ ਅਤੇ ਬਲਕਾਰ ਹੈਸੀ
ਵਡੇ ਜ਼ਖਮ ਸਤਾਈ ਸਰੀਰ ਉਤੇ ਜੰਗ ਤੇਗ ਦਾ ਚਾਉ ਅਪਾਰ ਹੈਸੀ
ਗੁਰਸਿਖੀ ਦੇ ਬੜੇ ਭਰੋਸੇ ਵਾਲਾ ਰਹਿਤ ਬਹਿਤ ਦਾ ਤਯਾਰ ਬਰਤਯਾਰ ਹੈਸੀ

*ਇਸ ਦਾ ਅਸਲੀ ਨਾਮ ਓਟੇਪਲ ਸਾਹਿਬ ਸੀ।

†ਮਹਾਰਾਜ ਰਣਜੀਤ ਸਿੰਘ ਦਾ ਜਨਮ ਭੀ ਗੁਜਰਾਂਵਾਲੇ ਹੀ ਹੋਇਆ ਸੀ, ਏਸੇ ਵਾਸਤੇ ਸਰਦਾਰ ਹਰੀ ਸਿੰਘ ਤੇ ਮਹਾਰਾਜੇ ਨੇ ਇਕਠੇ ਮਾਈ ਦਾ ਦੁਧ ਪੀਤਾ ਸੀ।

ਬੜਾ ਚਤੁਰ ਚਾਲਾਕ ਤੇ ਸਮਝ ਵਾਲਾ ਜੰਗੀ ਕੰਮਾਂ ਦੇ ਵਿਚ ਹੁਸ਼ਯਾਰ ਹੈਸੀ
ਫਰਜ਼ ਆਪਣੇ ਪੂਰੇ ਅਦਾ ਕਰਦਾ ਸੋਚ ਸਮਝ ਕਰਦਾ ਸਾਰੀ ਕਾਰ ਹੈਸੀ
ਵੈਰੀ ਸਜਣਾਂ ਵਿਚ ਤਮੀਜ਼ ਕਰਦਾ ਕਦਰਦਾਨ ਤੇ ਬੰਦਗੀਦਾਰ ਹੈਸੀ
ਦਯਾਵਾਨ ਦਾਤਾ ਪਰਲੀ ਹਦ ਦਾ ਸੀ ਕਦ੍ਰ ਆਦਮੀ ਦਾ ਜਾਨਣਹਾਰ ਹੈਸੀ
ਨਾਚ ਰੰਗ ਤੇ ਭੈੜੀਆਂ ਮਹਿਫਲਾਂ ਤੋਂ ਕਰਦਾ ਸਦਾ ਘ੍ਰਿਣਾ ਵਿਚਾਰ ਹੈਸੀ
ਚੰਗੇ ਸਾਰਿਆਂ ਗੁਣਾਂ ਦਾ ਪੁਤਲਾ ਸੀ ਸੋਹਣਾ ਸੂਰਮਾ ਭਗਤ ਦਾਤਾਰ ਹੈਸੀ
ਹਰੀ ਸਿੰਘ *ਨਲੂਆ ਕਰਤਾਰ ਸਿੰਘਾ ਵਡਾ ਗਿਣਤੀ ਦਾ ਸਰਦਾਰ ਹੈਸੀ

ਡੋਗਰਿਆਂ ਤੇ ਬਾਹਮਨਾਂ ਵਜ਼ੀਰਾਂ ਦਾ ਸਰਦਾਰ ਹਰੀ ਸਿੰਘ ਨਾਲ ਸਲੂਕ

ਮਹਾਰਾਜ ਦੇ ਖਾਸ ਦਰਬਾਰ ਅੰਦਰ ਜ਼ੋਰ ਡੋਗਰੇ*† ਬ੍ਰਹਮਣਾਂ ਪਾਈ ਰਖਯਾ
ਕੰਮ ਆਪਣੇ ਉਤੋਂ ਚੜ੍ਹਾਈ ਗਏ ਅਤੇ ਸਿੰਘਾਂ ਨੂੰ ਸਦਾ ਖਿਸਕਾਈ ਰਖਯਾ
ਹਰੀ ਸਿੰਘ ਤੋਂ ਖਾਂਦੇ ਸੀ ਭੈ ਸਾਰੇ ਏਹਨੂੰ ਬਾਹਰ ਹੀ ਸਦਾ ਧਕਾਈ ਰਖਯਾ
ਇਕ ਦਿਨ ਆਰਾਮ ਨ ਲੈਣ ਦਿਤਾ ਸਦਾ ਜੰਗਾਂ ਦੇ ਵਿਚ ਚੜ੍ਹਾਈ ਰਖਯਾ
ਪੰਥ ਖਾਲਸੇ ਦੇ ਦਿਲੀ ਦੁਸ਼ਮਣਾਂ ਨੇ ਇਹਨੂੰ ਕਸ਼ਟ ਦੇ ਮੂੰਹ ਦਿਵਾਈ ਰਖਯਾ
ਰਜਿ ਸਿੰਘਾਂ ਦਾ ਤੋੜ ਕਰਤਾਰ ਸਿੰਘਾ ਓਹਨਾਂ ਆਪਣਾ ਰਾਜ ਬਨਾਈ ਰਖਯਾ

੧੯ ਹਾੜ ੧੮੯੫ ਨੂੰ ਸਰਕਾਰ ਵਾਸਤੇ ਨੈਪਾਲ ਤੋਂ ਤੋਹਫੇ ਆਏ

ਏਸੇ ਸਾਲ ਤੋਹਫੇ ਨੈਪਾਲ ਵਲੋਂ ਕਾਲੋਜੀ ਵਕੀਲ ਲਿਆਯਾ ਸੀ

---

*ਏਸ ਸਰਦਾਰ ਦਾ ਨਲੂਆ ਨਾਮ ਦੇ ਦੋ ਕਾਰਨ ਸੁਣੇ ਜਾਂਦੇ ਹਨ—ਇਕ ਤਾਂ ਇਹ ਕਿ ਇਕ ਵਾਰੀ ਮਹਾਰਾਜ ਸ਼ਿਕਾਰ ਖੇਲਨ ਗਏ ਤਾਂ ਘੋੜੇ ਦੀ ਕੁਦਾਈ ਵਿਚ ਨਲਾਂ ਨੂੰ ਦਬ ਆ ਗਈ ਤੇ ਸਰਕਾਰ ਨੂੰ ਤਕਲੀਫ ਹੋਈ ਤਦ ਸਿਆਣਿਆ ਨੇ ਆਖਿਆ ਕਿ ਜੇਕਰ ਨਲਾਂ ਉਤੇ ਕਪੜਾ ਰਖਕੇ ਮੂੰਹ ਦੀ ਭਾਫ ਪੁਚਾਈ ਜਾਵੇ ਤਾਂ ਝਬਦੇ ਆਰਾਮ ਹੋ ਜਾਵੇਗਾ, ਤਦ ਹੋਰ ਤਾਂ ਕੁਝ ਸੰਗਦੇ ਰਹੇ, ਪਰ ਹਰੀ ਨੇ ਝਟ ਕਪੜਾ ਰਖਕੇ ਭਾਪ ਪੁਚਾਣੀ ਸ਼ੁਰੂ ਕੀਤੀ ਤੇ ਥੋੜੇ ਚਿਰ ਵਿਚ ਹੀ ਸਰਕਾਰ ਨੂੰ ਆਰਾਮ ਆ ਗਿਆ।

ਦੂਸਰਾ ਕਾਰਨ—ਏਹ ਸਰਦਾਰ ਸਖੀ ਤੇ ਪੁੰਨ ਆਤਮਾ ਬਹੁਤ ਸੀ, ਲੋਕ ਏਸ ਦੀ ਉਦਾਰਤਾ ਨੂੰ ਵੇਖਕੇ ਨਲ ਰਾਜੇ ਦੀ ਸਮਾਨਤਾ ਦੇਂਦੇ ਹੁੰਦੇ ਸਨ ਜੋ ਇਸ ਵਾਸਤੇ ਭੀ ਹਰੀ ਸਿੰਘ ਨਲੂਆ ਨਾਮ ਪੈ ਗਿਆ, ਪਰ ਹਲੇ ਕਾਰਨ ਨਾਲੋਂ ਦੂਸਰਾ ਸਹਨਾ ਤੇ ਠੀਕ ਹੈ।

*ਡੋਗਰੇ—ਗੁਲਾਬ ਸਿੰਘ, ਸੁਚੇਤ ਸਿੰਘ, ਧਿਆਨ ਸਿੰਘ, ਹੀਰਾ ਸਿੰਘ, ਜ਼ੋਰਾਵਰ ਸਿੰਘ ਆਦਿਕ ਹੋਰ ਭੀ

†ਬਾਹਮਣ—ਤੇਜਾ ਸਿੰਘ, ਲਾਲ ਸਿੰਘ, ਖੁਸ਼ਹਾਲ ਸਿੰਘ, ਦੀਨਾ ਨਾਥ ਆਦਿਕ ਹੋਰ ਭੀ।

ਕਾਇਮ ਦੋਸਤੀ ਦੇ ਅਗੋਂ ਕਰਨ ਬਦਲੇ ਮਹਾਰਾਜ ਨੈਪਾਲ ਭਿਜਵਾਯਾ ਸੀ
ਖਾਤਰਦਾਰੀ ਸਰਕਾਰ ਨੇ ਬਹੁਤ ਕੀਤੀ ਨਾਲੇ ਦੋਸਤੀ ਤਾਈਂ ਠਹਿਰਾਯਾ ਸੀ
ਦਿਨ ਪੰਦਰਾਂ ਰਖ ਕਰਤਾਰ ਸਿੰਘਾ ਨਾਲ ਇਜ਼ਤਾਂ ਵਿਦਾ ਕਰਾਯਾ ਸੀ

ਅਮੀਰ ਰੁਸਤਮ ਖਾਂ ਤੇ ਬਹਿਰਾਮ ਖਾਂ ਜਿਹਾਂ ਨੇ ਮੁਲਕ ਸਿੰਧ ਵਿਚ ਗਦਰ ਮਚਾਨਾ

ਮੁਲਕ ਸਿੰਧ ਦੇ ਕਈ ਅਮੀਰਾਂ ਰਲਕੇ ਵਿਚ ਦੇਸ ਦੇ ਗਦਰ ਮਚਾਯਾ ਜੀ
ਪਹੁੰਚੀ ਖਬਰ ਸਰਕਾਰ ਨੂੰ ਜਿਸ ਵੇਲੇ *ਸਾਉਣ ਮਲ ਤੇ ਹੁਕਮ ਚੜ੍ਹਾਯਾ ਜੀ
ਓਸ ਫੌਜ ਮੁਲਤਾਨ ਦੀ ਲੈ ਕਰਕੇ ਪੈਰ ਸਿੰਧ ਦੇ ਵਿਚ ਜਾ ਪਾਯਾ ਜੀ
ਦੇਸ ਉਲਟ ਪਿਆ ਕੋਮੀ ਜੋਸ਼ ਕਰਕੇ ਤੋਪਾਂ ਧਰਕੇ ਸਿੰਘਾਂ ਉਡਾਯਾ ਜੀ
ਬੁਰੀ ਬਾਬ ਕੀਤੀ ਫੌਜ ਖਾਲਸੇ ਨੇ "ਚਿਰੰਗੀਆਂ" ਪਿੰਡ ਘਮਸਾਨ ਮਚਾਯਾ ਜੀ
ਖਾਨ ਪੰਦਰਾਂ ਕੁ ਕਾਬੂ ਕਰ ਲਏ ਸਭ ਤਾਈਂ ਲਾਹੌਰ ਪੁਚਾਯਾ ਜੀ
ਖੂਬ ਅਮਨ ਕੀਤਾ ਫਿਰ ਦੇਸ ਸਾਰੇ ਮਾਰ ਦੂਰ ਫਸਾਦ ਕਰਾਯਾ ਜੀ
ਏਸ ਕਾਰ ਬਦਲੇ ਕਰਤਾਰ ਸਿੰਘਾ ਸਾਉਣ ਮਲ ਦਾ ਔਹਦਾ ਵਧਾਯਾ ਜੀ

ਸਰਕਾਰ ਅਗਰੇਜ਼ੀ ਦੇ ਵਕੀਲ ਦੀ ਕਾਬਲ ਵਿਚ ਨਿਆਦਰੀ

ਬਰਨਸ ਸਾਹਿਬ ਸਰਕਾਰ ਅੰਗ੍ਰੇਜ਼ੀ ਵਲੋਂ ਸ਼ਾਹ ਕਾਬਲੀ ਤਈਂ ਜਤਾਵਨੇ ਨੂੰ
ਰਖ ਦੋਸਤੀ ਨਾਲ ਸਰਕਾਰ ਤੁਸੀਂ ਪਕੀ ਪ੍ਰੀਤ ਦੀ ਰੀਤ ਚਲਾਵਨੇ ਨੂੰ
ਅਗੋਂ ਦੋਸਤ ਮੁਹੰਮਦ ਸਾਹਿਬ ਤਾਈਂ ਲਗਾ ਹੋਰ ਢਕਵੰਜ ਸੁਣਾਵਨੇ ਨੂੰ
ਸਿੰਘਾਂ ਪਾਸ ਪਿਸ਼ੌਰ, ਕਸ਼ਮੀਰ ਤਸੀਂ ਮੈਨੂੰ ਦਿਹੋ ਮਦਦ ਛੁਡਾਵਨੇ ਨੂੰ
ਤਦ ਦੋਸਤੀ ਮੈਂ ਤੁਸਾਂ ਨਾਲ ਰਖਾਂ ਪੂਰਾ ਕਰੋ ਜੇ ਏਸ ਫਰਮਾਵਨ ਨੂੰ
ਅਗੋਂ ਸਾਹਿਬ ਬਹਾਦਰ ਜਵਾਬ ਦਿਤਾ ਗੌਰਮਿੰਟ ਨਹੀਂ ਤਯਾਰ ਕਰਾਵਨੇ ਨੂੰ
ਮਹਾਰਾਜ ਦੇ ਨਾਲ ਹੋਈ ਲਿਖਤ ਸਾਡੀ ਅਸੀਂ ਨਹੀਂ ਤਯਾਰ ਮਿਟਾਵਨੇ ਨੂੰ
ਧਰਮ ਨੇ ਹੋਏ ਜੇਹੜੇ ਦੋਸਤੀ ਦੇ ਗਵਰਮਿੰਟ ਨਾ ਚਾਹੇ ਹਟਾਵਨੇ ਨੂੰ
ਭਾਵੇਂ ਕੁਝ ਹੋਵੇ ਮੂੰਹ ਦੇ ਸੁਖਨ ਕੀਤੇ ਪੂਰੇ ਹੈਨ ਅੰਗਰੇਜ਼ ਨਿਭਾਵਨੇ ਨੂੰ
ਓਸ ਖਾ ਗੁਸਾ ਬੰਦੋਬਸਤ ਕਰਕੇ ਬਰਨਰ ਸਾਹਿਬ ਦੇ ਤਾਈਂ ਚਿੜਾਵਨੇ ਨੂੰ
ਰੂਸੀ ਸਦ ਕਪਤਾਨ ਵੇਕੋਚ ਲਿਆ ਓਧਰ ਦੋਸਤੀ ਤਾਈਂ ਬਨਾਵਨੇ ਨੂੰ

*ਸਾਉਣ ਮਲ ਖਤਰੀ ਮੁਲਤਾਨ ਦਾ ਸੂਬਾ ਰਾਜ ਦਾ ਬਾਪ ਸੀ।

ਬਰਨਸ ਚਲ ਆਯਾ ਕਰਤਾਰ ਸਿੰਘਾ ਸਾਰਾ ਬੀਤਿਆ ਹਾਲ ਸੁਣਾਵਨੇ ਨੂੰ

ਗਵਰਮਿੰਟ ਦੇ ਵਕੀਲ ਸਰਕਾਰ ਖਾਲਸੇ ਪਾਸ ਕਾਬਲ ਫਤੇ ਕਰਨ ਦੀ ਸਲਾਹ ਵਾਸਤੇ ਆਏ

ਗਵਰਮਿੰਟ ਦੇ ਪੰਜ ਵਕੀਲ ਚਾਤਰ ਮਿਲਨ ਵਾਸਤੇ ਪਾਸ ਸਰਕਾਰ ਆਏ
ਮੇਕਨਾਟਨ ਤੇ ਦੂਸਰਾ ਵੈਡ ਸਾਹਿਬ ਆਸਬੋਰਨ, ਡਰੋਮੋਂਡ ਵਿਚਾਰ ਆਏ
ਨਾਮ ਪੰਜਵਾ ਮੇਕਗ੍ਰੀਗਰ ਸਾਹਿਬ ਕਰਨ ਮਸ਼ਵਰਾ ਏਹ ਹੁਸ਼ਿਆਰ ਆਏ
ਦੀਨਾਨਗਰ ਮਹਾਰਾਜ ਜੀ ਸਾਨ ਦੌਰੇ ਪੰਜੇ ਸਾਹਿਬ ਹਾਜ਼ਰ ਦਰਬਾਰ ਆਏ
ਇਜ਼ਤ ਮਾਨ ਦੇ ਨਾਲ *ਮਿਲਾਤ ਕੀਤਾ ਮਹਾਰਾਜ ਜੀ ਮੋੜ ਮੁਹਾਰ ਆਏ
ਸਤਾਈ ਹਾੜ ਨੂੰ ਫੇਰ ਕਰਤਾਰ ਸਿੰਘਾ ਮੁਲਾਕਾਤ ਕੀਤੀ ਸਰਕਾਰ ਆਏ

ਵਕੀਲਾਂ ਨੇ ਏਹ ਗਲਾਂ ਪੇਸ਼ ਕਰਨੀਆਂ

ਗਵਰਮਿੰਟ ਚਾਹੇ ਕਾਬਲ ਫਤੇ ਕਰਨਾ ਮਦਦ ਏਸ ਦੇ ਵਿਚ ਪੁਚਾਵਨੀ ਏਂ
ਤਖਤੋਂ ਦੋਸਤ ਮੁਹੰਮਦ ਉਤਾਰ ਕਰਕੇ ਸ਼ਾਹ ਸ਼ੁਜਾਹ ਨੂੰ ਗਦੀ ਦਿਵਾਵਨੀ ਏਂ
ਨਾਲੇ ਰਾਹ ਪੰਜਾਬ ਦੇ ਵਿਚੋਂ ਦਿਹੋ ਏਸ ਰਾਸਤੇ ਫੌਜ ਚਲਾਵਨੀ ਏਂ
ਗਵਰਮਿੰਟ ਨੂੰ ਸਿੰਧਦਾ ਮੁਲਕ ਬਖਸ਼ੋ ਬਹੁਤੀ ਓਸ ਰਾਹ ਫੌਜ ਲੰਘਾਵਨੀ ਏਂ
ਫੌਜ ਖਾਲਸਾ ਜਿਤਨੀ ਨਾਲ ਜਾਵੇ ਤਾਬੇ ਅਫਸਰ ਅੰਗਰੇਜ਼ੀ ਰਖਾਵਨੀ ਏਂ
ਗਲਾਂ ਔਖੀਆਂ ਭਾਵੇਂ ਕਰਤਾਰ ਸਿੰਘਾ ਮਹਾਰਾਜ ਨ ਇਕ ਪਰਤਾਂਵਨੀ ਏਂ

ਸ਼ਰਤਾਂ ਦੀ ਮਨਜ਼ੂਰੀ ਸਰਕਾਰ ਖਾਲਸੇ ਨੇ ਏਸ ਤਰ੍ਹਾਂ ਕਰਨੀ

ਜ਼ੋਰ ਤੇਗ ਦੇ ਜਿਤਿਆ ਦੇਸ ਹੋਵੇ ਐਵੇਂ ਕੋਈ ਭੀ ਦੇਵਨਾ ਚਾਹੇ ਨਾਹੀ
ਗਵਰਮਿੰਟ ਦੀ ਦੋਸਤੀ ਰਖਨੇ ਨੂੰ ਮਹਾਰਾਜ ਨੇ ਸੁਖਨ ਪਰਤਾਏ ਨਾਹੀਂ
ਸ਼ਾਹ ਸ਼ੁਜਾਹ ਵਲੋਂ ਸ਼ਰਤਾਂ ਲੈ ਲਈਆਂ ਏਹ ਮੂਲ ਲਿਹਾਜ਼ ਰਖਾਏ ਨਾਹੀਂ
ਕਾਬਲ ਲੈ ਕੇ ਸ਼ਾਹ ਸ਼ੁਜਾਹ ਮੁੜਕੇ ਵਿਚ ਹੋਰ ਫਸਾਦ ਹਲਾਏ ਨਾਹੀਂ
ਡੇਹਰਾਜਾਤ, ਪਿਸ਼ੌਰ, ਮੁਲਤਾਨ ਅਤੇ ਕਸ਼ਮੀਰ ਤੇ ਜੀ ਲਲਚਾਏ ਨਾਹੀਂ

*ਪਹਿਲਾਂ ਵਕੀਲਾਂ ਨੂੰ ਮਹਾਰਾਜ ਸ਼ੇਰ ਸਿੰਘ ਦਾ ਪੁਤਰ ਕੌਰ ਪ੍ਰਤਾਪ ਸਿੰਘ ਮਿਲਿਆ ਜਿਸਨੂੰ ਵੇਖਕੇ ਸਾਰੇ ਬੜੇ ਖੁਸ਼ ਹੋਏ ਤੇ ਓਸ ਦੀ ਹੁਸ਼ਿਆਰੀ ਤੇ ਖੂਬਸੂਰਤੀ ਦੀ ਤਾਰੀਫ ਆਪਣੀ ਡਾਇਰੀ ਵਿਚ ਲਿਖਕੇ ਲੈ ਗਏ ।

*ਛੇ ਲਖ ਸਲਾਨਾ ਸਿੰਧ ਬਦਲੇ ਗਵਰਮਿੰਟ ਦੇਂਦਾ ਚਾ ਭੁਲਾਏ ਨਾਹੀਂ
ਫੌਜ ਖਾਲਸਾ ਜਿੰਨਾ ਚਿਰ ਨਾਲ ਰਹੇ ਗਊ ਬਧ ਕਰਨੀ ਕੋਈ ਪਾਏ ਨਾਹੀਂ
ਯਾਂਰਾਂ ਲਖ ਪਹਿਲਾਂ ਦੇਵੇ ਖਾਲਸੇ ਨੂੰ ਗਵਰਮਿੰਟ ਮੂਲੋਂ ਦੇਰ ਲਾਏ ਨਾਹੀਂ
ਓਨਾਂ ਚਿਰ ਮਨਜ਼ੂਰ ਨੇਸਭ ਸਾਨੂੰ ਜਿੰਨਾ ਚਿਰ ਕੋਈ ਅਹਿਦ ਪਰਤਾਏ ਨਾਹੀਂ
ਏਹੋ ਲਿਖਤਾਂ ਹੋ ਮਨਜ਼ੂਰ ਗਈਆਂ ਮੁੜ ਦੋਸਤੀ ਕੋਈ ਤੁੜਾਏ ਨਾਹੀਂ
ਇਕ ਸਾਉਨਅਠਾਰਾਂ ਸੌ ਪਚਾਨਵੇਂ ਨੂੰ ਵਾਪਸ ਗਏ ਵਕੀਲ ਠਹਿਰਾਏ ਨਾਹੀਂ
ਅੰਗ ਦੋਸਤੀ ਦੇ ਕਰਤਾਰ ਸਿੰਘਾ ਮਹਾਰਾਜ ਜਹੇ ਕਿਸੇ ਨਬਾਹੇ ਨਾਹੀਂ

### ਰਾਣੀ ਨਕੈਨ ਦਾ ਸੁਰਗਵਾਸ ਹੋਣਾ

ਸਾਉਨ ਵਿਚ ਸਰਕਾਰ ਲਾਹੌਰ ਆਏ ਖੜਗ ਸਿੰਘ ਦੀ ਮਾਈ ਬੀਮਾਰ ਹੋਈ
ਥੋੜੇ ਦਿਨਾਂ ਦੇ ਵਿਚ ਓਹ ਭਾਗ ਵਾਲੀ ਗੁਰਪੁਰੀ ਦੇ ਵਲ ਤਯਾਰ ਹੋਈ
ਮੇਲਾ ਭਰਿਆ ਛਡ ਪਰਵਾਰ ਵਾਲਾ ਏਹ ਅਸਾਰ ਸੰਸਾਰ ਤੋਂ ਪਾਰ ਹੋਈ
ਜੋ ਜੰਮਿਆਂ ਮਰੇ ਕਰਤਾਰ ਸਿੰਘਾ ਆਉਣ ਜਾਣ ਦੀ ਖੇਲ ਸੰਸਾਰ ਹੋਈ

### ਫੀਰੋਜ਼ਪੁਰ ਦੀ ਮੁਲਾਕਾਤ ਤੇ ਸਰਕਾਰ ਦਾ ਬੀਮਾਰ ਹੋਣਾ

ਜਿਵੇਂ ਰੋਪੜ ਹੋਈ ਮੁਲਾਕਾਤ ਹੈਸੀ ਓਸੇ ਤਰ੍ਹਾਂ ਫੀਰੋਜ਼ਪੁਰ ਜਾਨ ਬੇਲੀ
ਸਤਾਰਾਂ ਪੋਹ ਨੂੰ ਦੋਹਾਂ ਸਰਕਾਰਾਂ ਅੰਦਰ ਮੁਲਾਕਾਤ ਹੋਈ ਸੀ ਪਛਾਨ ਬੇਲੀ
ਧੂਮ ਧਾਮ ਹੋਈ ਭਾਰੀ ਓਸ ਤਰ੍ਹਾਂ ਲਿਖਾਂ ਮੁੜ ਕੀਹ ਹੋਰ ਬਿਆਨ ਬੇਲੀ
ਵੀਹ ਪੋਹ ਨੂੰ ਨਾਲ ਹੀ ਲੈ ਆਏ ਸਰ †ਆਕਲੈਂਡ ਤਾਈਂ ਜਿਆਨ ਬੇਲੀ
ਤਿੰਨ ਦਿਨ ਪਹਿਲਾਂ ਅੰਮ੍ਰਿਤਸਰ ਰਹੇ ਦੇਖੇ ਗੁਰੂ ਜੀ ਦੇ ਚੰਗੇ ਸ਼ਾਨ ਬੇਲੀ
ਫੇਰ ਆਣ ਲਾਹੌਰ ਵਿਚ ਹੋਏ ਦਾਖਲ ਸ਼ਾਹਲਾਮਾਰ ਲਗਾ ਦੀਵਾਨ ਬੇਲੀ
ਖੂਬ ਸਾਹਿਬ ਬਹਾਦਰ ਨੂੰ ਖੁਸ਼ ਕੀਤਾ ਕਰ ਖੁਸ਼ੀ ਦੇ ਸਭ ਸਾਮਾਨ ਬੇਲੀ
ਬੀਤੇ ਦਿਨ ਚੰਗੇ ਰਾਗ ਰੰਗ ਅੰਦਰ ਭਾਵੀ ਹੋਰ ਆ ਹੋਈ ਭਗਵਾਨ ਬੇਲੀ

---

*ਅਗਾਊ ਸਿੰਧ ਦੇ ਖਿਰਾਜ ਬਾਬਤ।

ਨੋਟ—ਏਸ ਮੁਹਿੰਮ ਵਿਚ ਸਰਕਾਰ ਖਾਲਸੇ ਵਲੋਂ ੧੫੦੦੦ ਅਸਵਾਰ ਪੈਦਲ ਕੌਰ ਨੌ ਨਿਹਾਲ ਸਿੰਘ ਦੀ ਤਾਬੇ ਕਾਬਲ ਤੇ ਗਿਆ ਸੀ।

†ਗਵਰਨਰ ਹਿੰਦ।

ਸਗੋਂ ਸਾਹਿਬ ਬਹਾਦੁਰ ਭੀ ਵੇਖਕੇ ਜੀ ਡਾਢੇ ਹੋ ਗਏ ਪਰੇਸ਼ਾਨ ਬੇਲੀ
ਦੂਏ ਦਿਨ ਅਖੀਰ ਦਾ ਮੇਲ ਕਰਕੇ ਸਾਹਿਬ ਵਿਦਾ ਹੋਏ ਮਿਹਰਬਾਨ ਬੇਲੀ
ਪਲੋ ਪਲੀ ਅੰਦਰ ਮਰਜ਼ ਗਈ ਵਧਦੀ ਸਭ ਲੋਕ ਹੋ ਰਹੇ ਹੈਰਾਨ ਬੇਲੀ
ਜੋ ਜੰਮਿਆ ਮਰੇ ਕਰਤਾਰ ਸਿੰਘਾ ਸਦਾ ਰਿਹਾ ਨ ਕੋਈ ਜਹਾਨ ਬੇਲੀ

ਮਹਾਰਾਜੇ ਦੀ ਬੀਮਾਰੀ

ਹੁਕਮ ਰਬ ਦਾ ਸਭ ਤੋਂ ਜ਼ੋਰ ਵਾਲਾ ਜੋ ਚਾਹੁੰਦਾ ਕੰਮ ਚਲਾਂਵਦਾ ਏ
ਵਿਚ ਥਲਾਂ ਦੇ ਸ਼ੌਹ ਵਗਾ ਦੇਂਦਾ ਸ਼ੌਹ ਵਗਦੇ ਥਲ ਕਰਾਂਵਦਾ ਏ
ਸਮਾਂ ਬਦਲਦਾ ਰੰਗ ਹਮੇਸ਼ ਰਹਿੰਦਾ ਯਕਰੰਗੀ ਨ ਸਦਾ ਰਹਾਂਵਦਾ ਏ
ਰਾਗ ਰੰਗ ਜਿਥੇ ਹੁੰਦੇ ਨਜ਼ਰ ਆਉਂਦੇ ਵਿਚ ਪਲਾਂ ਦੇ ਸੋਗ ਵਰਤਾਂਵਦਾ ਏ
ਜਿਥੇ ਮਹਿਲ ਤੇ ਮਾੜੀਆ ਦਿਸਦੇ ਨੇ ਝਟ ਕਰ ਵੈਰਾਨ ਦਿਖਾਂਵਦਾ ਏ
ਬੰਦ ਕਰਕੇ ਜਸ਼ਨਾਂ ਖੁਸ਼ੀਆਂ ਨੂੰ ਲੋਕ ਹਸਦੇ ਝਟ ਰੁਆਂਵਦਾ ਏ
ਜਿਥੇ ਖਿੜੀ ਗੁਲਜ਼ਾਰ ਬਾਹਰ ਦੇਵੇ ਓਥੇ ਕਰ ਉਜਾੜ ਡਰਾਂਵਦਾ ਏ
ਚੋਟੀ ਜਿਨਾਂ ਦੀ ਨਾਲ ਅਸਮਾਨ ਖਹਿੰਦੀ ਵਿਚ ਖਾਕ ਦੇ ਮਾਰ ਰੁਲਾਂਵਦਾ ਏ
ਮਹਾਂਬਲੀ ਜੋਧੇ ਸਭੇ ਜ਼ੋਰ ਇਸ ਦੇ ਬਾਦਸ਼ਾਹਾਂ ਤੋਂ ਘਾਹ ਖੁਤਾਂਵਦਾ ਏ
ਮੌਤ ਜਿਨਾਂ ਨੂੰ ਯਾਦ ਨ ਮਸਤ ਫਿਰਦੇ ਕਾਲ ਖੂਹਨੀਆਂ ਮਾਰ ਖਪਾਂਵਦਾ ਏ
ਰਿਝੇ ਜਿਨਾਂ ਦੀ ਵਿਚ ਅਕਾਸ਼ ਖਿਚੜੀ ਨਕੀਂ ਉਨਾਂ ਨਕੇਲਾਂ ਤਾਂ ਪਾਂਵਦਾ ਏ
ਓਹੋ ਹੁਕਮ ਮਹਾਰਾਜੇ ਰਣਜੀਤ ਸਿੰਘ ਨੂੰ ਮਰਜ ਲਕਵੇ ਵਿਚ ਫਸਾਂਵਦਾ ਏ
ਓਸ ਸ਼ੇਰ ਪੰਜਾਬ ਮਹਾਂਬਲੀ ਤਾਂਈਂ ਢਾਹ ਪਲੰਘ ਤੇ ਝਟ ਲਿਟਾਂਵਦਾ ਏ
ਜਿਦਾ ਸੁਣਕੇ ਨਾਮ ਪਠਾਨ ਕੰਬਣ ਵਿਚ ਤੰਬਿਆਂ ਬੋਲ ਹੋ ਜਾਂਵਦਾ ਏ
ਓਹੋ ਹੋ ਬੀਮਾਰ ਲਾਚਾਰ ਪਿਆ ਆਪ ਉਠ ਨਾਹੀਂ ਹੋ ਆਂਵਦਾ ਏ
ਦਿਨੋਂ ਦਿਨ ਕਮਜੋਰ ਕਰਤਾਰ ਸਿੰਘਾਂ ਕਾਲ ਧਾਰ ਕੇ ਰੂਪ ਦਬਾਂਵਦਾ ਏ

ਤਥਾ

ਬੜੇ ਵਡੇ ਹਕੀਮ ਪੰਜਾਬ ਵਿਚੋਂ ਆਨ ਆਪਨਾ ਜ਼ੋਰ ਲਗਾ ਰਹੇ
ਨੂਰਦੀਨ ਹਕੀਮ ਅਜੀਜ਼ ਦੀਂ ਜਹੇ ਸ਼ਾਹ ਅਨਾਇਤ ਜਹੇ ਨੁਸਖੇ ਪਾ ਰਹੇ
ਗਵਰਮਿੰਟ ਵਲੋਂ ਡਾਕਟਰ ਬਹੁਤ ਆਏ ਆਪੋ ਆਪਨੀ ਅਕਲ ਦੁੜਾ ਰਹੇ

ਕੁਝ ਪੇਸ਼ ਨਾ ਕਿਸੇ ਦੀ ਮੂਲ ਗਈ ਆਨ ਹਿਕਮਤਾਂ ਸਭ ਚਲਾ ਰਹੇ
ਰੋਗ ਵਧਦਾ ਗਿਆ ਈ ਘਟਿਆ ਨ ਭਾਵੇਂ ਲਖ ਇਲਾਜ ਕਰਾ ਰਹੇ
ਘਟੀ ਕਿਸ ਤਰਾਂ ਵਧੇ ਕਰਤਾਰ ਸਿੰਘਾ ਏਹ ਸਭ ਦਾਨਾ ਸੁਨਾ ਰਹੇ

ਮਹਾਰਾਜੇ ਨੇ ਖੜਗ ਸਿੰਘ ਨੂੰ ਰਾਜ ਕਾਜ ਸੌਂਪ ਦੇਣਾ

ਜਦੋਂ ਵੇਖਿਆ ਨਹੀਂ ਅਰਾਮ ਹੁੰਦਾ ਮਹਾਰਾਜ ਨੇ ਖਾਸ ਦਰਬਾਰ ਕਰਕੇ
ਖੜਗ ਸਿੰਘ ਨੂੰ ਤਖਤ ਤੇ ਤਾਜ ਦਿਤਾ ਚੰਗੀ ਹੋਸ਼ ਵਿਚਾਰ ਸਰਕਾਰ ਕਰਕੇ
ਹੁਕਮ ਵਿਚ ਪੰਜਾਬ ਲਿਖਵਾ ਦਿਤੇ ਸਭ ਸੂਬਿਆਂ ਨੂੰ ਖਬਰਦਾਰ ਕਰਕੇ
ਖੜਗਸਿੰਘ ਦੇ ਤਾਬਿਆ ਤੁਸਾਂ ਰਹਿਣਾ ਮੁਲਕ ਸੌਂਪਿਆਂ ਮੈਂ ਤਾਜਦਾਰ ਕਰਕੇ
ਧਿਆਨ ਸਿੰਘ ਅਤੇ ਖੜਗ ਸਿੰਘ ਤਾਂਈਂ ਦੇ ਸੌਹਾਂ ਸੁਗੰਦਾਂ ਇਕਰਾਰ ਕਰਕੇ
ਬਾਂਹ ਓਸ ਦੀ ਓਸ ਦੇ ਹਥ ਦੇ ਕੇ ਸਭ ਕੁਝ ਸਮਝਾ ਹੁਸ਼ਿਆਰ ਕਰਕੇ
ਤੁਸਾਂ ਮਿਲਕੇ ਰਾਜ ਦਾ ਕੰਮ ਕਰਨਾ ਆਪੋ ਵਿਚ ਰਹਿਣਾ ਸਦਾ ਪਿਆਰ ਕਰਕੇ
ਵਡੇ ਦੁਖਾਂ ਦੇ ਨਾਲ ਮੈਂ ਦੇਸ ਲਿਆ ਸਾਰੀ ਉਮਰ ਤਕਲੀਫ ਸਹਾਰ ਕਰਕੇ
ਭਾੜੇ ਭੇਗ ਦੇ ਐਵੇਂ ਨ ਰੋੜ ਦੇਣਾ ਆਪੋ ਵਿਚ ਹੀ ਆਪ ਵਿਗਾੜ ਕਰਕੇ
ਤੁਸੀਂ ਆਪ ਵਜੀਰ ਜੀ ਬਹੁਤ ਸਜਾਣੇ ਭਲਾ ਸੋਚਣਾ ਚੰਗੀ ਵਿਚਾਰ ਕਰਕੇ
ਰਾਜਨੀਤ ਦੇ ਢੰਗ ਸਮਝਾ ਸਾਰੇ ਵਸ ਖੜਗ ਸਿੰਘ ਦੇ ਕਾਰਬਾਰ ਕਰਕੇ
ਮੋਹ ਮਾਯਾ ਦੇ ਛਡ ਕਰਤਾਰ ਸਿੰਘਾ ਮਗਨ ਹੋ ਗਏ ਧਯਾਨ ਕਰਤਾਰ ਕਰਕੇ

ਦਾਨ ਪੁਨ

ਅੰਤ ਸਭ ਇਲਾਜ ਹਟਾ ਦਿਤੇ ਇਕ ਆਸਰਾ ਰਖ ਕਰਤਾਰ ਲੀਤਾ
ਜੋ ਪੁਜਿਆ ਅੰਤ ਦੇ ਸਮੇਂ ਲਈ ਦਾਨ ਪੁਨ ਬੇਅੰਤ ਸਰਕਾਰ ਕੀਤਾ
ਕਈ ਲਖ ਨਕਦੀ ਲਖਾਂ ਮਣਾਂ ਦਾਣਾਂ ਸੋਨੇ ਚਾਂਦੀ ਦਾ ਦਾਨ ਅਪਾਰ ਕੀਤਾ

---

* ਢਾਈ ਲਖ ਰੁਪਯਾ ਨਕਦ, ਦੋ ਲਖ ਮਣ ਦਾਣਾ, ਗਊਆਂ ਤੇ ਬਸਤ੍ਰਾਂ ਦਾ ਅੰਤ ਹੀ ਨਹੀਂ ਸੀ ਕੋਹਨੂਰ ਹੀਰਾ ਤੇ ਸੋਨੇ ਦਾ ਬੰਗਲਾ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਾਸਤੇ ਅਟਲ ਯਾਦ-ਗਾਰ ਲਈ ਦਾਨ ਕੀਤਾ, ਜੋ ਮਰੇ ਪਿਛੋਂ ਵਜੀਰ ਧਿਆਨ ਸਿੰਘ ਤੇ ਖੁਸ਼ਹਾਲ ਸਿੰਘ ਦੀ ਮਰਜੀ ਜਗਨ ਨਾਥ ਪੁਚਾਨ ਦੀ ਹੋ ਗਈ ਤਾਂ ਮਿਸ਼ਰ ਬਲੀਰਾਮ ਤੇ ਤਸ਼ੈਖਾਨੀਏ ਨੇ ਆਖਿਆ ਕਿ ਏਹ ਚੀਜਾਂ ਤਖਤ ਤਾਜ ਦੀਆਂ ਹਨ ਦਾਨ ਕਰਨ ਦੀਆਂ ਨਹੀਂ, ਸੋ ਇਸੇ ਝਗੜੇ ਵਿਚ ਓਹ ਕਿਤੇ ਭੀ ਨ ਗਈਆਂ ਤੇ ਅੰਤ ਬੰਗਲਾਂ ਤਾ ਅੰਗਰੇਜਾਂ ਨੇ ਨੀਲਮ ਕਰਕੇ ਟਕੇ ਖਰ ਕਰ ਲਏ ਤੇ ਕੋਹਨੂਰ ਵਲਾਇਤ ਲੈ ਗਏ, ਗਰੀਬਾਂ ਨੂੰ ਵੰਡਨ ਵਾਸਤੇ ਦਸ ਲੱਖ ਸਬਰ ਦੇ ਥਾ ਨਕਦ ਧਰਿਆ।

ਗਊਆਂ ਬਸਤਾਂ ਕੌਣ ਹਿਸਾਬ ਕਰਦਾ ਪੁਨ ਮਹਾਰਾਜੇ ਬੇਸ਼ੁਮਾਰ ਕੀਤਾ
ਭਈਆਂ, ਬ੍ਰਾਹਮਣਾਂ, ਕਾਜ਼ੀਆਂ, ਫਕ੍ਰਾਂ ਨੂੰ ਸਾਧੂ ਸੰਤ ਤਾਂਈਂ ਇਕਸਾਰ ਕੀਤਾ
ਗੁਰਦ੍ਵਾਰੇ, ਮਸੀਤਾਂ ਤੇ ਦਾਰਿਆਂ ਨੂੰ ਠਾਕੁਰ, ਸ਼ਿਵਮੰਦਰ ਦੇਵੀ ਦਵਾਰ ਕੀਤਾ
ਅੰਤ ਬਹੁਤ ਸਰੀਰ ਕਮਜੋਰ ਹੋਯਾ ਗਮ ਆਨ ਸਾਰੇ ਪਰਵਾਰ ਕੀਤਾ
ਆਯਾ ਅੰਤ ਦਾ ਸਮਾਂ ਕਰਤਾਰ ਸਿੰਘਾ ਝਟ ਬਿਸਤ੍ਰਾ ਬੰਨ ਤਯਾਰ ਕੀਤਾ

ਮਹਾਰਾਜੇ ਰਣਜੀਤ ਸਿੰਘ ਦਾ ਮਰਨਾ

ਕਾਲ ਗਜਿਆ ਆਨ ਕੇ ਸਿਰ ਉਤੇ ਝਟ ਅੰਤ ਦਾ ਕੂਚ ਬੁਲਾ ਦਿਤਾ
ਆ ਗਏ ਸ੍ਵਾਸ ਹਟਕੋਰਿਆਂ ਤੇ ਵਾਜਾ ਮੌਤ ਨੇ ਸੀਸ ਵਜਾ ਦਿਤਾ
ਦਸ ਲਖ ਰੁਪਏ ਦਾ ਚੋਤਰਾ ਕਰ ਢਾਈ ਲਖ ਦਾ ਸਾਲ ਵਿਛਾ ਦਿਤਾ
ਖੜਗ ਸਿੰਘ, ਵਜੀਰ ਧਿਆਨ ਸਿੰਘ ਨੇ ਮਹਾਰਾਜ ਨੂੰ ਉਪਰ ਲਿਟਾ ਦਿਤਾ
ਓਸ ਸ਼ੇਰ ਪੰਜਾਬ ਰਣਜੀਤ ਸਿੰਘ ਨੂੰ ਬਾਪੜ ਮੌਤ ਦੀ ਗੋਦ ਸੁਲਾ ਦਿਤਾ
ਮੁੜ ਜਾਗਿਆ ਨ ਕਰਤਾਰ ਸਿੰਘਾ ਬਨ ਬਿਸਤਰੇ ਅਗਾਂ ਚਲਾ ਦਿਤਾ

ਤਾਰੀਖ ਮੌਤ

ਹਾੜ੍ਹੋਂ ਪੰਦ੍ਹਾਂ ਤੇ ਵੀਰਵਾਰ ਹੈਸੀ ਅਤੇ ਤਿਥ ਅਕਾਦਸ਼ੀ ਜਾਨੀਏਂ ਜੀ
ਠਾਰਾਂ ਸੌ ਛਿਆਨਵੇਂ ਬਿਕ੍ਰਮੀ ਨੂੰ ਛੇ ਘੜੀ ਰਹਿੰਦੇ ਦਿਨ ਮਾਨੀਏਂ ਜੀ
ਠਾਰਾਂ ਸੌ ਉਨਤਾਲੀਆ ਈਸਵੀ ਸੀ ਤੇ ਜੂਨ ਸਤਾਈ ਪਛਾਣੀਏਂ ਜੀ
ਮਰਿਆਂ ਸ਼ੇਰ ਪੰਜਾਬ ਕਰਤਾਰ ਸਿੰਘ ਸੋਗ ਵਰਤਿਆ ਦੇਸ ਮਹਾਨੀਏਂ ਜੀ

ਮਹਾਰਾਜ ਦੇ ਮਰਨ ਤੇ ਸੋਗ ਦਾ ਵਰਤਨਾ

ਜਦੋਂ ਹੋਏ ਸਰਕਾਰ ਦੇ ਸਵਾਸ ਪੂਰੇ ਢਾਹੀਂ ਮਾਰ ਸਾਰੇ ਅਹਿਲਕਾਰ ਰੋਏ
ਸੋਗ ਵਰਤਿਆ ਰਾਣੀਆਂ ਵਿਚ ਭਾਰਾ ਚੀਕਾਂ ਮਾਰਕੇ ਮਹਿਲ ਮੁਨਾਰ ਰੋਏ
ਰੋਣ ਗੋਲੀਆਂ ਬਾਂਦੀਆਂ ਕੂਕ ਉਠੀ ਭੁਬਾਂ ਮਾਰ ਸਾਰੇ ਸਰਦਾਰ ਰੋਏ
ਸੋਗ ਪਿਆ ਲਾਹੌਰ ਦੇ ਵਿਚ ਭਾਰਾ ਦੁਖੀ ਹੋ ਸਾਰੇ ਨਰ ਨਾਰ ਰੋਏ
ਦੀਵੇ ਬੰਦ ਸਾਰੇ ਹੜਤਾਲ ਹੋਈ ਢਾਈਂ ਮਾਰਕੇ ਗਲੀ ਬਾਜ਼ਾਰ ਰੋਏ
ਰੋਂਦਾ ਦਿਸਦਾ ਕੁਲ ਜਹਾਨ ਪਿਆ ਪਸ਼ੂ ਪੰਛੀ ਭੀ ਹੋ ਬੇਜ਼ਾਰ ਰੋਏ

---

*ਪਸ਼ਮੀਨੇ ਦੇ ਥਾਨ

ਜਿਧਰ ਕੰਨ ਹੋਵੇ ਚੀਕਾਂ ਸੁਣੀ ਦੀਆਂ ਬੁਢੇ ਬਾਲ ਕੰਗਾਲ ਸ਼ਾਹੂਕਾਰ ਰੋਏ
ਮਹਿਲ ਵਿਚ ਕੂੰਜਾਂ ਕੁਰਲਾ ਰਹੀਆਂ ਸੁਣ ਸੁਣ ਅਕਾਸ਼ ਪਾਤਾਲ ਰੋਏ
ਡੇਰੇ ਆਨ ਕੇ ਸੋਗ ਨੇ ਲਾ ਦਿਤੇ ਫੌਜਾਂ ਵਿਚ ਪੈਦਲ ਅਸਵਾਰ ਰੋਏ
ਪਏ ਸਭ ਅਮੀਰ ਵਜ਼ੀਰ ਰੋਂਦੇ ਲੋਕ ਮੰਗਤੇ ਤਾਂ ਢਾਹਾਂ ਮਾਰ ਰੋਏ
ਸੋਗ ਵਿਚ ਜਹਾਨ ਦੇ ਵਰਤ ਗਿਆ ਡਲਕ ਡਲਕ ਤਾਰੇ ਇਕ ਸਾਰ ਸਾਰੇ
ਰੋਏ ਜ਼ਿਮੀਂ ਅਸਵਾਰ ਕਰਤਾਰ ਸਿੰਘਾ ਮੇਰੀ ਕਲਮ ਪਈ ਹੋ ਦੋ ਫਾੜ ਰੋਏ

ਤਬਾ

ਕਾਲਾ ਮਾਤਮੀ ਵੇਸ ਜਹਾਨ ਹੋਯਾ ਆਫਤਾਬ ਰੋਂਦਾ ਮੂੰਹ ਛਪਾ ਗਿਆ
ਰਾਤ ਰਹੇ ਮਹਿਲਾਂ ਵਿਚ ਵੈਣ ਪੈਂਦੇ ਸਾਰੇ ਦੇਸ ਉਤੇ ਸੋਗ ਛਾ ਗਿਆ
ਕੋਣ ਕਿਸੇ ਨੂੰ ਹੌਸਲਾ ਬੈਠ ਦੇਵੇ ਨਾਗ ਗਮੀ ਜਾ ਸਭ ਨੂੰ ਖਾ ਗਿਆ
ਵਿਚ ਜੰਗਲਾਂ ਪੰਛੀਆਂ ਸੋਗ ਕੀਤਾ ਰੋਣਾ ਗਿਦੜਾਂ ਸਾਫ ਜਤਾ ਗਿਆ
ਰਾਤ ਰੋਂਦਿਆਂ ਸਭ ਬਤੀਤ ਹੋਈ ਦਿਨ ਸੋਗ ਭਰਿਆ ਹੁਣ ਆ ਗਿਆ
ਕਠੀ ਹੋਈ ਹਜੂਮ ਕਰਤਾਰ ਸਿੰਘਾ ਖਾਲਸਈ ਝੰਡਾ ਸਿਰ ਨਿਵਾ ਗਿਆ

ਤਬਾ

ਦਿਨ ਚੜ੍ਹਦਿਆਂ ਮਾਤਮੀ ਭੇਸ ਧਰਿਆ ਗਮ ਨਾਲ ਸੂਰਜ ਬੇਕਰਾਰ ਦਿਸੇ
ਤਾਰੇ ਰਾਤ ਸਾਰੀ ਰੋ ਰੋ ਚਲੇ ਗਏ ਸੁੰਞਾ ਪਿਆ ਅਕਾਸ਼ ਬੇਕਾਰ ਦਿਸੇ
ਸੂਰਜ ਰੋਂਦੇ ਦੀਆਂ ਅਖਾਂ ਨਾਲ ਹੋਈਆ ਰਿਸਮਾਂ ਅਥਰੂ ਡਿਗਦੇਸਾਰ ਦਿਸੇ
ਛਾਈ ਮਾਤਮੀ ਵਿਚ ਲਾਹੌਰ ਸਾਰੇ ਕਿਲੇ ਵਿਚ ਪਿਆ ਹਾਹਾਕਾਰ ਦਿਸੇ
ਜਿਧਰ ਵੇਖੀਏ ਆਉਂਦੇ ਲੋਕ ਰੋਂਦੇ ਸੋਗ ਵਰਤਿਆ ਗਲੀ ਬਾਜਾਰ ਦਿਸੇ
ਸਾਰੇ ਸ਼ਹਿਰ ਦੇ ਵਿਚ ਹੜਤਾਲ ਪਈ ਕੋਈ ਕਰਦਾ ਨ ਕਾਰਬਾਰ ਦਿਸੇ
ਕਿਤੇ ਰੋਣ ਫੌਜਾਂ ਢਾਹੀਂ ਮਾਰ ਖਲੀਆਂਰੋਂਦਾ ਪਿਆ ਹਰ ਇਕਸਰਦਾਰ ਦਿਸੇ
ਕਿਤੇ ਰੋਣ ਦੀਵਾਨ ਵਜ਼ੀਰ ਸਾਰੇ ਡਾਢਾ ਦੁਖੀ ਹੋਇਆ ਨਰ ਨਾਰ ਦਿਸੇ
ਕਿਲੇ ਗਿਰਦ ਹਜ਼ਾਰਾਂ ਹੀ ਲੋਕ ਕਠ ਖੁਸ਼ੀ ਕੋਈ ਨ ਸਭ ਬੇਜ਼ਾਰ ਦਿਸੇ
ਮੁਸਲਮਾਨ ਹਿੰਦੂ ਸਿੰਘ ਰੋਣ ਸਾਰੇ ਚਾਰੋਂ ਤਰਫ ਹੀ ਪਈ ਪੁਕਾਰ ਦਿਸੇ
ਰਾਹ ਟੁਟਣੇ ਆਇ ਚੁਫੇਰਿਓਂ ਜੀ ਰੋਂਦੀ ਖਲਕ ਆਉਂਦੀ ਤਰਫ ਚਾਰ ਦਿਸੇ

ਸਾਰੇ ਵਿਚ ਪੰਜਾਬ ਕਰਤਾਰ ਸਿੰਘਾ ਸੋਗ ਵਰਤਿਆ ਬਿਨਾਂ ਸਰਕਾਰ ਦਿਸੇ

ਤਥਾ

ਲੋਕ ਮੌਤ ਤਾਈਂ ਪਏ ਦੇਣ ਗਾਲ੍ਹੀਂ ਹਾਏ ਪਾਪਣੇਂ ਕਹਿਰ ਕਮਾਇਓ ਈ
ਦੁਨੀਆਂ ਖਾਕੇ ਤੇਰਾ ਨ ਪੇਟ ਭਰਿਆ ਭਰਮੀ ਬਾਦਸ਼ਾਹ ਆਨ ਖਪਾਇਓ ਈ
ਦਾਤਾ ਭੁਖਿਆਂ ਦਾ ਦਰਦੀ ਦੁਖੀਆਂ ਦਾ ਬੰਨ੍ਹ ਬਿਸਤਰੇ ਅਗ੍ਹਾਂ ਚਲਾਇਓ ਈ
ਹਾਏ ਬਲੀ ਮਹਾਰਾਜੇ ਨੂੰ ਮਾਰ ਕਰਕੇ ਦੇਸ ਹਸਦੇ ਤਾਈਂ ਰੁਵਾਇਓ ਈ
ਹਿੰਦੂ ਧਰਮ ਦਾ ਮਾਰ ਮਲਾਹ ਵਡਾ ਕੰਢੇ ਲਗਿਆ ਬੇੜਾ ਰੁੜ੍ਹਾਇਓ ਈ
ਗਊ, ਗਰੀਬ ਦੀ ਪਾਲਨਾ ਕਰਨ ਵਾਲਾ ਸਾਡੇ ਸਿਰ ਦਾ ਛਤਰ ਗਵਾਇਓ ਈ
ਦਾਨੀ ਸੂਰਮਾਂ ਬਿਕ੍ਰਮਾਜੀਤ ਵਰਗਾ ਮਾਰ ਪਾਪਣੇਂ ਕੀਹ ਹਥ ਆਇਓ ਈ
ਰਡੀ ਕਰ ਪੰਜਾਬ ਕਰਤਾਰ ਸਿੰਘਾ ਅਜ ਸੋਗ ਸਾਰੇ ਵਰਤਾਇਓ ਈ

ਦੇਹ ਦਾ ਸ਼ਨਾਨ ਤੇ ਰਾਣੀਆਂ ਨੂੰ ਅੰਤ ਦਾ ਦਰਸ਼ਨ

ਦੇਹ ਬਿਨਾਂ ਸਾਸੋਂ ਕਿਸੇ ਕੰਮ ਨ ਸੀ ਕੀਤਾ ਅੰਤ ਦਾ ਸਭ ਸਾਮਾਨ ਭਾਈ
ਲੈ ਅਤਰ, ਫੁਲੇਲ ਗੁਲਾਬ, ਕਿਓੜਾ ਢਾਹੀ ਮਾਰ ਕਰਾ ਸ਼ਨਾਨ ਭਾਈ
ਬਾਦਸ਼ਾਹੀ ਲਬਾਸ ਪਵਾ ਕਰਕੇ ਹੀਰਾ ਮੋਤੀ ਸਵਰਨ ਪਹਿਨਾਨ ਭਾਈ
ਜੜਤ ਮੋਤੀਆਂ ਜੜੇ ਬਵਾਨ ਦੇ ਵਿਚ ਚੁਕ ਦੇਹ ਸਰਕਾਰ ਰਖਾਨ ਭਾਈ
ਆਈਆਂ ਰਾਣੀਆਂ ਅੰਤ ਦਾ ਕਰਨ ਦ੍ਰਸ਼ਨ ਹੋਈਆਂ ਪਿਟਦੀਆਂ ਲਹੂਲੁਹਾਨ ਭਾਈ
ਚੀਕਾਂ ਮਾਰਕੇ ਕਰਦੀਆਂ ਕੀਰਨੇ ਓਹ ਸੁਣ ਕੰਬ ਗਏ ਧਰਤ ਅਸਮਾਨ ਭਾਈ
ਪਿਟਕੁਟਕੇ ਹੋਰ ਹੋਰ ਤਾ ਹਟ ਗਈਆਂ ਪੜਦੇ ਵਿਚ ਬਹਿਕੇ ਵੈਣਪਾਨ ਭਾਈ
*ਰਾਜਦਈ, ਹਰਦਈ, ਮਪਾਬ ਕੌਰਾਂ ਅਤੇ ਦੇਬਨੋਂ ਕਰੀ ਸਿਆਨ ਭਾਈ
ਚਾਰੇ ਰਾਣੀਆਂ ਏਹ†ਸਤੀ ਹੋਣ ਬਦਲੇ ਆਨ ਬੈਠ ਗਈਆਂ ਹਠ ਠਾਨ ਭਾਈ
ਹਰੀ, ਭਾਨੀ, ਚੰਬੇ ਸੋਨੀ, ਚੰਪਾਕਲੀ, ਜਵਾਹਰੀ ਚਨੋਂ ਧਰੀਂ ਧਿਆਨ ਭਾਈ

*੧–ਮਤਾਬ ਕੌਰ ਰਾਜ ਕਟੋਚੀਏ ਦੀ ਧੀ, ੨–ਰਾਜ ਦਈ ਨੂਰਪੁਰ ਵਾਲੀ, ੩–ਹਰਦਈ ਚੰਦਵਾਲ ਵਾਲੀ, ੪–ਦੇਬਨੋ ਚੰਬੇ ਵਾਲੀ।

†ਸਤੀ ਹੋਣ ਦੀ ਕੁਰੀਤੀ ਨੂੰ ਭਾਵੇਂ ਸਤਿਗੁਰੂ ਜੀ ਬੜੇ ਜ਼ੋਰ ਨਾਲ ਬੰਦ ਕਰ ਗਏ ਸਨ ਪਰ ਡੋਗਰਿਆਂ ਬ੍ਰਾਹਮਣਾਂ ਦੀ ਸੰਗਤ ਕਰਕੇ ਮਹਾਰਾਜ ਦੇ ਘਰ ਵਿਚ ਕਈ ਏਹੋ ਜਹੀਆਂ ਹੋਰ ਭੈੜੀਆਂ ਰਸਮਾਂ ਵਰਦੀਆਂ ਰਹੀਆਂ, ਜਿਨ੍ਹਾਂ ਦਾ ਫਲ ਹੁਣ ਤਕ ਪੰਥ ਤੇ ਪੱਠਾ ਪੈ ਰਿਹਾ ਹੈ।

ਸਤੇ ਗੋਲੀਆਂ ਹੋ ਅਡੋਲੀਆਂ ਤਾਂ ਧਾਰ ਬੈਠੀਆਂ ਪ੍ਰੀਤ ਮਹਾਨ ਭਾਈ
ਚਿਟੇ ਪਹਿਨ ਪੁਸ਼ਾਕੇ ਸ਼ਿੰਗਾਰ ਲਾਕੇ ਅਤੇ ਖੁਲੇ ਦੀਦਾਰ ਸੁਹਾਨ ਭਾਈ
ਖੜਗ ਸਿੰਘ ਤੇ ਰਾਜੇ ਧਿਆਨ ਸਿੰਘ ਨੂੰ ਏਸ ਸਤੀਆਂ ਪਾਸ ਬੁਲਾਨ ਭਾਈ
ਹਥਾਂ ਦੋਹਾਂ ਦੇ ਵਿਚ ਹੀ ਪੋਥੀਆਂ ਦੇ ਏਹ ਸਤੀਆਂ ਪਾਸ ਬੁਲਾਨ ਭਾਈ
ਅਸੀਂ ਮਿਲਕੇ ਕਰਾਂਗੇ ਕੰਮ ਸਾਰੇ ਇਕ ਮੁਠ ਹੋਕੇ ਇਕ ਜ਼ਾਨ ਭਾਈ
ਮੇਟੇ ਓਸਨੂੰ ਕੌਣ ਕਰਤਾਰ ਸਿੰਘਾ ਜਿਹੜੀ ਭਾਵੀ ਹੈਸੀ ਭਗਵਾਨ ਭਾਈ

ਮਹਾਰਾਜੇ ਦਾ ਬਿਵਾਨ ਨਿਕਲਣਾ

ਅੰਦਰ ਅੰਤ ਦੇ ਮਭ ਵਿਹਾਰ ਕਰਕੇ ਹੋਈਆਂ ਕਢਣੇ ਦੀਆਂ ਤਯਾਰੀਆਂ ਜੀ
ਰੋਂਦੇ ਕੂਕ ਸਰਦਾਰ ਬਵਾਨ ਚਲੇ ਮਗਰ ਰਾਣੀਆਂ ਪਿਟਦੀਆਂ ਸਾਰੀਆਂ ਜੀ
ਜਿਸ ਵਕਤ ਦੁਵਾਜ਼ੇ ਤੋਂ ਬਾਹਰਆਇ ਤੋਪਾਂ ਕੜਕੀਆਂ ਤਾਂ ਇਕੋ ਵਾਰੀਆਂ ਜੀ
ਸਾਰੀ ਫੌਜ ਨੇ ਸ਼ਾਹੀ ਸਲਾਮੀ ਲੈਕੇ ਫੇਰ ਗਮਾਂ ਨਾਲ ਢਾਈ ਮਾਰੀਆਂ ਜੀ
ਰੋਈਆਂ ਖਲਕਤਾਂ ਜੀ ਉਚੀ ਮਾਰਨਾਹਰੇ ਗਮਾਂ ਨਾਲ ਭਰੇ ਨਰ ਨਾਰੀਆਂ ਜੀ
ਤੁਰੇ ਚਿਖਾ ਦੇ ਵਲ ਕਰਤਾਰ ਸਿੰਘਾ ਬੜੇ ਛੋਟੇ ਸਭੇ ਕਰਦੇ ਜ਼ਾਰੀਆਂ ਜੀ

ਸੋਗ ਦੀ ਸਵਾਰੀ

ਬੜੇ ਬੜੇ ਸਰਦਾਰ ਬਿਵਾਨ ਚੁਕੀ ਓਸ ਪਰਮ ਪਿਆਰੇ ਦਾ ਜਾਂਵਦੇ ਸਨ
ਨਾਲ ਨਾਲ ਸ਼ਾਹਜ਼ਾਦੇ ਤੇ ਕੌਰ ਸਾਹਿਬ ਚਾਰੋਂ ਤਰਫ ਹੋ ਚੌਰ ਕਰਾਂਵਦੇ ਸਨ
ਸੋਨੇ, ਚਾਂਦੀ ਦੇ ਫੁਲ, ਰੁਪਏ ਮੋਹਰਾਂ ਸਰਦਾਰ ਸਾਰੇ ਬਰਸਾਂਵਦੇ ਸਨ
ਅਗੇ ਅਗੇ ਰਬਾਬੀ ਹੋ ਕਰਨ ਚੌਂਕੀ ਅੰਤ ਸਮੇਂ ਦੇ ਸ਼ਬਦ ਸੁਨਾਂਵਦੇ ਸਨ
ਪਿਛੇ ਰਾਣੀਆਂ ਤੇ ਸਤੇ ਗੋਲੀਆਂ ਓਹ ਚੇਹਰੇ ਜਿਨ੍ਹਾਂ ਦੇ ਤੇਜ ਚਮਕਾਂਵਦੇ ਸਨ
ਜ਼ਰੀ ਜ਼ੇਵਰ ਲੁਟਾਂਦੀਆਂ ਜਾਨ ਪਿਛੇ ਰੋਂਦੇ ਲੋਕ ਨ ਭਜ ਉਠਾਂਵਦੇ ਸਨ
ਵਾਜੇ ਗਮੀ ਦੇ ਵਜਦੇ ਜਾਣ ਅਗੇ ਪਥਰ ਦਿਲਾਂ ਨੂੰ ਓਹ ਰੁਵਾਂਦੇ ਸਨ
ਸਵਾਰੀ ਅੰਤ ਦੀ ਏਹ ਸਰਕਾਰ ਦੀ ਸੀ ਲਖਾਂ ਵੇਖਣੇ ਨੂੰ ਲੋਕ ਆਂਵਦੇ ਸਨ
ਫੌਜਾਂ ਦੂਹੀਂ ਪਾਸੀਂ ਸੋਗ ਰੂਪ ਬਣੀਆਂ ਹਉਕੇ ਲੈਕੇ ਨੈਣ ਵਹਾਂਵਦੇ ਸਨ
ਪਾਸ ਸ਼ਾਹੀ ਮਸੀਤ ਕਰਤਾਰ ਸਿੰਘਾ ਰੋਂਦੇ ਜਾ ਬਿਵਾਨ ਲਹਾਂਵਦੇ ਸਨ

ਸਰਕਾਰ ਦਾ ਸਸਕਾਰ

ਮੋਤੀ ਝਾਲਰਾਂ ਨਾਲ ਬਿਵਾਨ ਜੜਿਆ ਪਾਸ ਚਿਖਾ ਦੇ ਜਾ ਖਰਾ ਦਿਤਾ
ਜਾਂਦੀ ਵਾਰ ਦਾ ਕਰਕੇ ਮੂੰਹ ਨੰਗਾ ਸਭ ਤਾਈਂ ਦੀਦਾਰ ਕਰਾ ਦਿਤਾ
ਅੰਤ ਰੋਂਦਿਆਂ ਧੋਂਦਿਆਂ ਪਰਮ ਪਿਆਰਾ ਉਤੇ ਚਿਕਾ ਦੇ ਚੁਕ ਟਿਕਾ ਦਿਤਾ
ਬੈਠ ਰਾਣੀਆਂ ਮਲ ਸਰ੍ਹਾਣਾ ਗਈਆਂ ਚਰਨੀਂ ਗੋਲੀਆਂ ਨੇ ਮਨ ਜਾ ਦਿਤਾ
ਛਤਰ ਫੁਲਾਂ ਦਾ ਅਤਰ ਫੁਲੇਲ ਭਿਜਾ ਖੜਗ ਸਿੰਘ ਸਤੀਆਂ ਉਤੇ ਪਾ ਦਿਤਾ
ਮੂੰਹੋਂ ਵਾਹਿਗੁਰੂ ਬੋਲ ਕਰਤਾਰ ਸਿੰਘਾ ਲੰਬੂ ਫੜ ਸ਼ਾਹਜਾਦੇ ਨੇ ਲਾ ਦਿਤਾ

ਓਸੇ ਵਕਤ ਦਾ ਸੋਗ

ਜਿਸ ਵਕਤ ਲੰਬੂ ਲਗਾ ਚਿਖਾ ਤਾਈਂ ਉਚੀ ਲੋਕ ਸਾਰੇ ਢਾਹੀਂ ਮਾਰ ਰੁੰਨੇ
*ਧਿਆਨ ਸਿੰਘ ਤਾਈਂ ਗਸ਼ ਪੈ ਗਿਆ ਪਗਾਂ ਲਾਹਕੇ ਸਭ ਸਰਦਾਰ ਰੁੰਨੇ
ਅਜ ਸ਼ੇਰ ਪੰਜਾਬ ਹੋ ਲੋਪ ਗਿਆ ਚੀਕਾਂ ਮਾਰ ਪੈਦਲ ਅਸਵਾਰ ਰੁੰਨੇ
ਭਾਗ ਦੇਸ ਪੰਜਾਬ ਦਾ ਸੜ ਗਿਆ ਦੁਖੀ ਹੋ ਸਾਰੇ ਨਰ ਨਾਰ ਰੁੰਨੇ
ਅਜ ਸਿੰਘਾ ਦਾ ਰਾਜ ਪ੍ਰਤਾਪ ਗਿਆ ਭਾਗ ਦੇਸ ਦੇ ਭੀ ਜਾਂਦੀ ਵਾਰ ਰੁੰਨੇ
ਭਲਾ ਲੋਕਾਂ ਤਾਂ ਸੁਖ ਨੂੰ ਰੋਵਨਾ ਸੀ ਪਸ਼ੂ ਪੰਛੀ ਭੀ ਚੋਗ ਵਿਸਾਰ ਰੁੰਨੇ
ਘੋੜੇ ਹਾਥੀਆਂ ਨੇ ਛਡ ਕੰਨ ਢਿਲੇ ਅਖਾਂ ਭਿਜੀਆਂ ਅਥਰੂ ਡਾਰ ਰੁੰਨੇ
ਝੰਡਾ ਖਾਲਸਈ ਅਜ ਲਥ ਗਿਆ ਕਰ ਦੇਸ ਵਾਸੀ ਹਾਹਾਕਾਰ ਰੁੰਨੇ
ਰੋਏ ਧਰਤ ਆਕਸ਼ ਸਰਕਾਰ ਤਾਈਂ †ਮੇਘ ਆਨਕੇ ਬੰਨ੍ਹ ਫੁਹਾਰ ਰੁੰਨੇ
ਰੋਈਆਂ ਰਯਤਾਂ ਸਭ ਕਰਤਾਰ ਸਿੰਘਾ ਪਸ਼ੂ ਨਾਲ ਗ਼ਮਾਂ ਵਿਚ ਬਾਰ ਰੁੰਨੇ

ਤਥਾ

ਫੌਜਾਂ ਰੋਂਦੀਆਂ ਹੋ ਉਦਾਸ ਖੜੀਆਂ ਕਦਰ ਬਿਨਾਂ ਸਰਕਾਰ ਦੇ ਪਾਵਨੇ ਕਿਸ
ਜੌਹਰ ਵੇਖਕੇ ਵਿਚ ਮੈਦਾਨ ਸਾਡੇ ਕੈਂਠੇ, ਕੜੇ, ਅਨਾਮ ਦਿਵਾਵਨੇ ਕਿਸ
ਤੇਗਾਂ ਵਾਹੁੰਦਿਆਂ ਵੇਖ ਬਹਾਦ੍ਰਾਂ ਨੂੰ ਮੋਹਰਾਂ ਹਾਰ ਹੁਮੇਲ ਬਖਸ਼ਾਵਨੇ ਕਿਸ

*ਮੇਜਰ ਸਾਹਿਬ ਤੇ ਪੰਡਿਤ ਦਵੀ ਪ੍ਰਸ਼ਾਦ ਲਿਖਦੇ ਹਨ ਕਿ ਇਹ ਓਸਦਾ ਝੂਠਾ ਦਿਖਾਵਾ ਹੀ ਸੀ।

†ਲਿਖਿਆ ਹੈ ਕਿ ਓਸ ਵੇਲੇ ਅਚਾਨਕ ਬਦਲ ਆਣਕੇ ਮਾੜੀ ਫੁਹਾਰ ਪੈਣ ਲਗ ਪਈ ਸੀ।

ਤਰ ਬਿਨਾਂ ਮਹਾਰਾਜਾ ਰਣਜੀਤ ਸਿੰਘਾਰਾਜ*ਨੌਕਰਾਂ ਪਾਈਾਂ ਭੁਗਾਵਨੇ ਕਿਸ
ਲੋਕ ਰੋਣ ਗਰੀਬਾਂ ਮਰ ਗਿਆ ਦਾਤਾ ਤੇਰੇ ਜਿਹ ਹੁਣ ਦਾਨ ਕਰਾਵਨੇ ਕਿਸ
ਗੁਣੀ ਰੋਣ ਸਾਡਾ ਕਿਸ ਕਦਰ ਕਰਨਾ ਸਾਡੇ ਗੁਣ ਹੁਣ ਵੇਖ ਸਲਾਹੁਨੇ ਕਿਸ
ਪਰਜਾ ਰੋਂਵਦੀ ਹੁਣ ਸਰਕਾਰ ਬਾਝੋਂ ਸਾਨੂੰ ਏਤਨੇ ਸੁਖ ਪੁਚਾਵਨੇ ਕਿਸ
ਲੁਟਾਂ ਪਾਉਨਗੇ ਫੇਰ ਪਠਾਨ ਜਾਲਮ ਮਾਰ ਓਹ ਦਘਿਆੜ ਨਸਾਵਨੇ ਕਿਸ
ਹਿੰਦੂ ਮੁਸਲਮਾਨਾਂ ਸਾਰੇ ਮਜ਼ਬਾਂ ਦੇ ਸੁਖ ਇਕੋ ਜੈਸੇ ਅਗੋਂ ਚਾਹਵਨੇ ਕਿਸ
ਰੋਣ ਰੰਡੀਆਂ ਅਤੇ ਅਨਾਥ ਮਾੜੇ ਸਾਡੇ ਵੇਖਕੇ ਦੁਖ ਮਿਟਾਵਨੇ ਕਿਸ
ਏਸੇ ਤਰ੍ਹਾਂ ਰੋਂਦੇ ਲੋਕ ਸੁਖਾਂ ਤਾਈਂ ਵਡੇ ਸੁਖ ਸਰਕਾਰ ਭੁਲਾਵਨੇ ਕਿਸ
ਇਕ ਬਾਝ ਸਰਕਾਰ ਕਰਤਾਰ ਸਿੰਘਾ ਵਡੇ ਸ਼ਾਨ ਤੇ ਸੁਖ ਵਧਾਵਨੇ ਕਿਸ

ਪੰਛੀਆਂ ਦਾ ਪਿਆਰ

ਭਾਂਬੜ ਚਿਖਾ ਦੇ ਬਲ ਬਲੰਦ ਹੋਏ ਸੋਗ ਵਿਚ ਅਸਮਾਨ ਦੇ ਭਰ ਗਿਆ
ਜੋੜਾ ਮਹਿਲਾਂ ਤੋਂ ਉਡ ਕਬੂਤਰਾਂ ਦਾ ਵਿਚ ਚਿਖਾ ਦੇ ਪੈਕੇ ਸੜ ਗਿਆ
ਰੁਨੇ ਦੇਉਤ ਵਿਚ ਆਕਾਸ਼ ਆ ਕੇ ਬਦਲ ਗਮਾਂ ਦੇ ਅਥਰੂ ਵਰ੍ਹ ਗਿਆ
ਰਿਹਾ ਕੋਈ ਨ ਸਦਾ ਕਰਤਾਰ ਸਿੰਘਾ ਜੋ ਜੰਮਿਆ ਅੰਤ ਨੂੰ ਮਰ ਗਿਆ

ਵਾਕ ਕਵੀ

ਵਿਚ ਪਲਾਂ ਦੇ ਸੜ ਸਵਾਹ ਹੋਯਾ ਜਿਦ੍ਹੀ ਧਾਂਕ ਸੀ ਵਿਚ ਜਹਾਨ ਭਾਈ
ਰੋ, ਧੋ, ਗਏ ਥਾਂਈ ਸਭੇ ਸਜੇ ਸੋਗ ਦ ਸਭ ਸਾਮਾਨ ਭਾਈ
ਵੇਖੋ ਵਾਲੀ ਓਹ ਦੇਸ ਵਲਾਇਤਾਂ ਦਾ ਹੋਯਾ ਸੜਕੇ ਖਾਕ ਸਮਾਨ ਭਾਈ
ਸਦਾ ਕਿਸੇ ਨਾ ਰਹਿਣਾ ਜਹਾਨ ਉਤੇ ਏਹ ਹੈ ਫਨਾਹ ਮਕਾਨ ਭਾਈ
ਏਥੇ ਆਨਕੇ ਕੋਈ ਨ ਸਦਾ ਰਿਹਾ ਬੁਢਾ ਬਾਲ ਨ ਕੋਈ ਜਵਾਨ ਭਾਈ
ਨ ਕੋਈ ਰਾਜਾ ਫਕੀਰ ਕੰਗਾਲ ਰਿਹਾ ਖਾਵੇ ਸਭ ਨੂੰ ਕਾਲ ਭਗਵਾਨ ਭਾਈ
ਲਦ ਗਿਆ ਓਹ ਸ਼ੇਰ ਪੰਜਾਬ ਬਲੀ ਜਿਦੇ ਨਾਮ ਤੋਂ ਡਰਨ ਪਠਾਨ ਭਾਈ
ਜਿਦੇ ਤੇਜ ਅਗੇ ਪਾਣੀ ਹੋ ਟੁਰੇ ਬੜੇ ਬੜੇ ਯੋਧੇ ਆਕੜ ਖਾਨ ਭਾਈ
ਛਡ ਗਿਆ ਓਹ ਪਿਆ ਹੀ ਦੇਸ ਪਿਛੇ ਜਿਦੇ ਵਾਸਤੇ ਕਰੇ ਘਮਸਾਨ ਭਾਈ

*ਮਹਾਰਾਜੇ ਦੇ ਗੜਵਈਏ ਆਦਿਕ ਅਜੇ ਤਕ ਸਰਦਾਰੀਆਂ ਭੋਗ ਰਹੇ ਹਨ।

ਜਾਂਦੀ ਵਾਰ ਨੂੰ ਕੁਝ ਨਾ ਸੰਗ ਲਿਆ ਛਡ ਗਿਆ ਸਭ ਅਮਨਅਮਾਨ ਭਾਈ
ਚੰਗਾ ਰਾਜ ਕਰ ਗਿਆ ਪੰਜਾਹ ਬਰਸਾ ਫਤਾ ਪਾਈ ਹਰ ਇਕ ਮੈਦਾਨ ਭਾਈ
ਆਕੀ ਕਿਲੇ ਵਡੇ ਚੜ ਫਤੇ ਕੀਤੇ ਕਸੂਰ, ਕਸ਼ਮੀਰ ਮੁਲਤਾਨ ਭਾਈ
ਅਟਕ ਜਿਹਾਂ ਦਰਯਾਵਾਂ ਨੇ ਰਾਹ ਦਿਤੇ ਮਸ਼ਹੂਰ ਹੈ ਬਾਤ ਮਹਾਨ ਭਾਈ
ਵੈਰੀ ਸਾਮਨੇ ਕੋਈ ਨ ਰਿਹਾ ਅੜਿਆ ਅੰਤ ਜੋਰ ਹੋਏ ਸਭੇ ਆਨ ਭਾਈ
ਹਥ ਜੋੜ ਸਤਾ ਸਦਾ ਰਹੀ ਤਾਬੇ ਹੁਕਮ ਵਿਚ ਰਹੇ ਸ਼ੌਕ ਤੇ ਸ਼ਾਨ ਭਾਈ
ਦਰੇ ਖੈਬਰੋਂ ਲੈਕੇ ਜਮਨਾ ਤੋੜੀ ਏਹ ਦੇਸ ਪੰਜਾਬ ਪਛਾਨ ਭਾਈ
ਜ਼ੋਰ ਤੇਗ ਦੇ ਸਾਰਾ ਨਿਵਾ ਗਿਆ ਆਕੀ ਛਡਿਆ ਨ ਕੋਈ ਥਾਨ ਭਾਈ
ਮੌਤੋਂ ਹਾਰਿਆ ਅੰਤ ਕਰਤਾਰ ਸਿੰਘਾ ਮੌਤ ਸਭ ਨਾਲੋਂ ਬਲਵਾਨ ਭਾਈ

ਮਹਾਰਾਜੇ ਦਾ ਸੰਖੇਪ ਵਿਰਤਾਂਤ

ਬਲੀ ਪੁਰਖ ਰਣਜੀਤ ਸਿੰਘਵਡਾ ਹੋਯਾ ਕਲੂਕਾਲ ਦਾਇਕ ਅਵਤਾਰ ਸੀ ਜੀ
ਰੰਗ ਕਨਕ ਭਿੰਨਾਂ ਚੌੜਾ ਗੋਲ ਮਥਾ ਭਰਿਆ ਕੁਦਰਤੀ ਨੂਰ ਅਪਾਰ ਸੀ ਜੀ
ਇਕ ਅਖ ਤਾਂ ਸੀਤਲਾ ਖਾ ਗਈ ਸੀ ਦੂਜੀ ਬਹੁਤ ਮੋਟੀ ਤੇਜਦਾਰ ਸੀ ਜੀ
ਮੁਛਾਂ ਟੇਢੀਆਂ ਤੇ ਦਾੜ੍ਹਾ ਖੂਬ ਲੰਬਾ ਚੌੜੀ ਛਾਤੀ ਬੜਾ ਬਲਕਾਰ ਸੀ ਜੀ
ਚੀਚਕ ਦਾਗ ਸਨ ਮੂੰਹ ਚੌੜੇ ਤੇ ਥੋੜੇਥੋੜੇਕਦ ਪਤਲਾ ਸੋਹਣੀ ਨੁਹਾਰ ਸੀ ਜੀ
ਹੈਸੀ ਸਬਜ ਪੁਸ਼ਾਕ ਦਾ ਸ਼ੌਕ ਵਡਾ ਸਦਾ ਪਹਿਨਦਾ ਜ਼ਰੀ ਜਵਾਹਰ ਸੀ ਜੀ
ਏਹ ਦੋ ਚੀਜ਼ਾਂ ਦਿਲੋਂ ਬਹੁਤ ਚਾਹੁੰਦਾ ਸੋਹਣਾ ਘੋੜਾ ਤੇ ਚੰਗਾਹਥਿਆਰ ਸੀ ਜੀ
ਸਦਾ ਵੇਖ ਜਵਾਨਾਂ ਨੂੰ ਖੁਸ਼ ਹੁੰਦਾ ਕਰਦਾ ਸੂਰਮੇ ਨਾਲ ਪਿਆਰ ਸੀ ਜੀ
ਪਰਲੇ ਦਰਜੇ ਦਾਂ ਭਲੀ ਨਿਰਭੈ ਹੈਸੀਜਣਰ ਜੰਗ ਤੇ ਧਨੀਤਲਵਾਰ ਸੀ ਜੀ
ਸਿਧਾ ਵਿਚ ਮੈਦਾਨ ਦੇ ਚਲਾ ਜਾਂਦਾ ਨਿਤ ਜੰਗ ਉਮੰਗ ਅਪਾਰ ਸੀ ਜੀ
ਭਾਵੇਂ ਆਪ ਨਹੀਂ ਸੀਕੁਝ ਪੜਿਆਹੋਇਆਹਦਦਰਜੇਵਾਲੀਯਾਦਗਾਰਸੀ ਜੀ
ਕੰਮਾਂ ਸਾਰਿਆਂ ਨੂੰ ਯਾਦ ਰਖਦਾ ਸੀ ਨ ਭੁਲਾਉਂਦਾ ਕੋਈ ਭੀ ਕਾਰ ਸੀ ਜੀ
ਹੈਸੀ ਦੋਸਤੀ ਪਾਲਨੇਹਾਰ ਭਾਰਾ ਮਤੇ ਵੈਰੀ ਨੂੰ ਗਾਲਨੇ ਹਾਰ ਸੀ ਜੀ
ਕਦਰਦਾਨ ਭੀ ਇਕ ਅਨੂਠੀ ਹੈਸੀ ਕਦਰ ਪਾਉਂਦਾ ਖੂਬ ਵਿਚਾਰ ਸੀ ਜੀ
ਮਾਰੇ ਤੇਗ ਜੋ ਵਿਚ ਮੈਦਾਨ ਵਧਕੇ ਦੇਂਦਾ ਬੁਗਤੀਆਂ ਤੇ ਕੰਠੇ ਹਾਰ ਸੀ ਜੀ

ਹੌਦੇ ਵਿਚ ਦੌਲਤ ਸਦਾ ਰਖਦਾ ਸੀ ਦੇਂਦਾ ਜੋਧਿਆਂ ਤੋਂ ਧਨ ਵਾਰ ਸੀ ਜੀ
ਬਾਂਕੇ ਸਜੇ ਜਵਾਨ ਰੰਗੀਲੇ ਤਾਂਈਂ ਵੇਖ ਹੋਂਵਦਾ ਦਿਲੋਂ ਬਲਿਹਾਰ ਸੀ ਜੀ
ਤਾਂਹੀਏਂ ਸਾਰਿਆਂਹੀਬਾਦਸ਼ਾਹਾਂ ਨਾਲੋਂਮਹਾਰਾਜਦਾਸੋਹਣਾ ਦਰਬਾਰ ਸੀ ਜੀ
ਫੌਜਾਂ ਵਿਚ ਭਰਤੀ ਸੋਹਨੇ ਸੂਰਮੇਂ ਸਨ ਬੜੇ ਬੀਰ ਬਾਂਕੇ ਸਰਦਾਰ ਸੀ ਜੀ
ਕੜੇ, ਕੰਠੇ, ਅਨਾਮ, ਸਿਰ ਪਚਹਾਰਾਂ ਤੋੜੇ ਕਲਗੀਆਂ ਜ਼ਰੀਜ੍ਵਾਹਰ ਸੀ ਜੀ
ਨਿਤ ਪਹਿਨਕੇ ਸਭ ਦਰਬਾਰ ਆਉਂਦੇ ਉਸ ਸ਼ੋਭਾ ਦਾ ਕੀ ਸ਼ੁਮਾਰ ਸੀ ਜੀ
ਮਹਾਰਾਜ ਦੇ ਜਿਨਾਂ ਦਰਬਾਰ ਡਿਠੇ ਓਹੋ ਬੁਢੇ ਹੀ ਜਾਣਦੇ ਸਾਰ ਸੀ ਜੀ
ਗਲਾਂ ਕਰਨ ਲਗੇ ਢਾਹੀਂ ਮਾਰ ਰੋਂਦੇ ਕਿਥੇ ਗਏ ਓਹ ਸੋਹਣੇ ਸ਼ਿੰਗਾਰ ਸੀ ਜੀ
ਸਾਡੇ ਤਾਏ ਸਾਹਿਬ ਬੈਠ ਕਈ ਵਾਰੀ ਰੋਣ ਲਗ ਪੈਂਦੇ ਜ਼ਾਰ ਜ਼ਾਰ ਸੀ ਜੀ
ਓਹ ਚੜਤਰਾਂ ਸਿੰਘਾਂ ਸਰਦਾਰਾਂ ਦੀਆਂ ਯਾਦ ਕਰ ਹੋ ਬਹੁਤ ਬੇਜ਼ਾਰ ਸੀ ਜੀ
ਕਿਥੇ ਗਏ ਓਹ ਰਾਜ ਦਰਬਾਰ ਬਾਂਕੇ ਸਾਨੀ ਜਿਨਾਂ ਦਾਨਹੀਂ ਸੰਸਾਰ ਸੀ ਜੀ
ਅਛਾ ਜਾਨ ਦੇਹ ਮਨਾ ਨ ਵਧ ਅਗੇ ਬੀਤੀ ਸੋ ਜੋ ਭਾਵੀ ਕਰਤਾਰ ਸੀ ਜੀ
ਗਲ ਅਗਲੀ ਤਾਈਂ ਚੜਾ ਬੰਨੇ ਮੋੜ ਲਈ ਤੂੰ ਕਿਧਰ ਮੁਹਾਰ ਸੀ ਜੀ
ਰਾਗ ਰੰਗ ਦਾ ਸ਼ੌਕ ਸੀ ਬਹੁਤ ਭਾਵੇਂ ਦਿਤਾ ਫਰਜ ਨ ਕਦੇ ਵਿਸ਼ਾਰ ਸੀ ਜੀ
ਅਠੇ ਪਹਿਰ ਹੀ ਰਾਜ ਦੇ ਕੰਮਾਂ ਵਲੇ ਰਹਿੰਦੀ ਵਜਦੀ ਦਿਲ ਦੀ ਤਾਰ ਸੀ ਜੀ
ਰਾਤ ਪਿਛਲੀ ਜਾਗ ਹਮੇਸ਼ ਪੈਂਦੇ ਭਜਨ ਕਰਦੇ ਬੈਠ ਕਰਤਾਰ ਸੀ ਜੀ
ਦਾਤਨ, ਸ਼ੌਚ, ਇਸ਼ਨਾਨ, ਤਯਾਰ ਹੋਕੇ ਬਾਣੀ ਸੁਣਦੇ ਪ੍ਰੀਤ ਨੂੰ ਧਾਰ ਸੀ ਜੀ
ਫੇਰ ਲਾ ਦਰਬਾਰ ਰਪੋਟ ਸੁਣਕੇ ਅਢਦੇ ਨਜਰ ਵਿਚੋਂ ਕਾਰਬਾਰ ਸੀ ਜੀ

---

*ਮਹਾਰਾਜ ਗੁਰਬਾਣੀ ਦਾ ਹਦ ਦਰਜ ਦਾ ਅਦਬ ਕਰਦੇ ਸਨ ਇਕ ਵਾਰੀ ਦੋ ਮੈ ਗਟਾਂ ਤੋਂ ਇਕ ਲਿਖਾਰੀ ਸ੍ਰੀ ਗੁਰੂ ਗਰਥ ਸਾਹਿਬ ਬਹੁਤ ਸੁੰਦਰ ਤੇ ਬਰੀਕ ਲਿਖਕੇ ਲਿਆਯਾ ਤੇ ਜਦ ਮਹਾਰਾਜ ਦੇ ਸਾਹਮਣੇ ਆਯਾ ਤਾਂ ਜੇਬ ਵਿਚੋਂ ਕਢਕੇ ਮਹਾਰਾਜ ਨੂੰ ਦੇਣ ਲਗਾ, ਪੁਛਨ ਤੇ ਜਦ ਉਸਨੇ ਦਸਿਆ ਕਿ ਸ੍ਰੀ ਗੁਰੂ ਗਰਥ ਸਾਹਿਬ ਹਨ ਤਾਂ ਮਹਾਰਾਜ ਉਠ ਖਲੋ ਗਏ ਤੇ ਹਥ ਜੋੜਕੇ ਨਿਮਸ਼ਕਾਰ ਕੀਤੀ ਤੇ ਝਟ ਪਟ ਹਥ ਧੋ ਸਿਰ ਤੇ ਰਖ ਚੌਕੀ ਮੰਗਵਾ ਬਿਰਾਜਮਾਨ ਕਰ ਦਿਤ ਤੇ ਓਸ ਲਿਖਾਰੀ ਨੂੰ ਕਹਿਣ ਲਗੇ ਕਿ ਜੇਹੜੀ ਤੂੰ ਬੇਅਦਬੀ ਕੀਤੀ ਹੈ ਏਸਦਾ ਫਲ ਤੈਨੂੰ ਕਤਲ ਕਰ ਦੇਣਾ ਚਾਹੀਦਾ ਸੀ, ਪਰ ਤੇਰੀ ਜਾਨ ਬਖਸ਼ੀ ਕਰਦਾ ਹਾਂ ਮੇਰੀਆਂ ਅਖਾਂ ਅਗੋਂ ਚਲਯਾ ਜਾਹ ਤੇ ਨਾਲ ਹੀ ਕਹਿਆ ਕਿ ਜੇ ਤੂੰ ਮੈਨੂੰ ਖਬਰ ਭੇਜਦੋਂ ਤਾਂ ਮੈਂ ਸ੍ਰੀ ਗੁਰੂ ਗਰਥ ਸਾਹਿਬ ਜੀਨੂੰ ਲਿਆਉਣ ਵਾਸਤੇ ਅਸਵਾਰੀ ਭੇਜਦਾ ਤੇ ਆਪ ਹਾਜਰ ਹੁੰਦਾ ਆਦਿ।

ਪਰ ਕੀ ਮਜਾਲ ਕੁਝ ਭੁਲ ਹੋਵੇ ਜਾਂ ਠਗ ਜਾਵੇ ਠਗਨਹਾਰ ਸੀ ਜੀ
ਸਾਦਾ ਦਿਲ ਰਹਿੰਦਾ ਖੁਸ਼ਬਾਸ ਸਦਾ ਚਿਤ ਚੁਸਤ ਚਾਲਾਕ ਹੁਸ਼ਯਾਰ ਸੀ ਜੀ
ਰਾਹ ਰਬ ਦੇ ਦਾ ਸ਼ੌਕ ਬਹੁਤ ਭਾਰਾ ਤੇ ਫਕੀਰਾਂ ਦੇ ਮਿਲਨਦਾ ਪਜਾਰ ਸੀ ਜੀ
ਦਾਨ ਦੇਣ ਤੇ ਆਜਜੀ ਬਹੁਤ ਕਰਨੀ ਦਿਲ ਖੋਂਫ ਵਾਲਾ ਨਿਰਹੰਕਾਰ ਸੀ ਜੀ
ਮੰਦ੍ਰ ਮਸਜਦਾਂ, ਦਾਇਰਿਆਂ ਧਰਮਸਾਲਾਂ ਦਿਤੇ ਪਿੰਡ ਜਾਗੀਰ ਹਾਜਰ ਸੀ ਜੀ
ਸਭ ਮਜਬਾਂ ਦੇ ਨਾਲ ਇਕੋ ਜਿਹਾ ਦਿਲੋਂ ਕਰਦਾ ਪਾਕ ਵਿਹਾਰ ਸੀ ਜੀ
ਸੁਖੀ ਲੋਕਾਂ ਨੂੰ ਰਖਣਾ ਚਾਹੁੰਦਾ ਸੀ ਕਿਸੇ ਨਾਲ ਨਹੀਂ ਕਰਦਾ ਖਾਰ ਸੀ ਜੀ
ਗੁਣ ਕਿੰਨੇ ਕੁ ਗਿਣਾਂ ਨ ਅੰਤ ਆਵੇ ਭਰਿਆ ਗੁਣਾਂ ਦਾ ਖਾਸ ਭੰਡਾਰ ਸੀ ਜੀ
ਏਹੋ ਆਖਣਾ ਪਏ ਕਰਤਾਰ ਸਿੰਘਾ ਏਹ ਬਲੀ ਯੋਧਾ ਅਵਤਾਰ ਸੀ ਜੀ

ਸਰਕਾਰ ਦੀਆਂ ਹੋਰ ਗਲਾਂ

ਜਿਨਾਂ ਜ਼ੋਰ ਪਰਤਾਪ ਤੇ ਸ਼ਾਨ ਹੈਸੀ ਵਿਚ ਨਹੀਂ ਰਤੀ ਗੁਮਾਨ ਭਾਈ
ਇਕ ਵਾਰ ਸ਼ਕਾਰ ਨੂੰ ਬਾਹਰ ਗਏ ਪਿਛੇ ਫੌਜ ਰਹਿ ਗਈ ਪਛਾਨ ਭਾਈ
ਇਕ ਖੇਤ ਦੇ ਵਿਚ ਦੀ ਲੰਘਦਿਆਂ ਨੂੰ ਦੂਰੋਂ ਦੇਖ ਨਠਾ ਕਿਰਸਾਨ ਭਾਈ
ਮੇਰਾ ਖੇਤ ਮਧਾਰ ਦਾ ਕਿਉਂ ਜਾਂਦਾ ਗਾਲਾਂ ਕਢਦਾ ਓਹ ਨਾਦਾਨ ਭਾਈ
ਹਥ ਸਲੰਘ ਲਿਆ ਆਯਾ ਮਰਨੇ ਨੂੰ ਗੰਦ ਬੋਲਦਾ ਬੇ ਪਛਾਨ ਭਾਈ
ਮਹਾਰਾਜ ਅਗੇ ਅਗੇ ਤੁਰੇ ਫਿਰਦੇ ਓਹ ਬਕਦਾ ਮਗਰ ਸ਼ੈਤਾਨ ਭਾਈ
ਗਾਲਾਂ ਸੁਣਕੇ ਹਸਦੇ ਫਿਰਨ ਅਗੇ ਨ ਤਕਿਆ ਹੋ ਕਰੋਧਵਾਨ ਭਾਈ
ਏਨੇ ਚਿਰ ਨੂੰ ਫੌਜ ਭੀ ਆਣ ਪਹੁੰਚੀ ਜਟ ਹੋ ਗਿਆ ਪਰੇਸ਼ਾਨ ਭਾਈ
ਮਹਾਰਾਜ ਨੇ ਆਖਿਆ ਓਸੇ ਤਰਾਂ ਹੋਰ ਕਢ ਗਾਲਾਂ ਹੁਕਮ ਮਾਨ ਭਾਈ
ਫੇਹ ਓਸ ਵਿਚਾਰੇ ਨੇ ਪੈਰ ਪਕੜੇ ਬੜਾ ਡਰਿਆ ਕੰਬ ਦੀ ਜਾਨ ਭਾਈ
ਹਸ ਹਸ ਸਰਕਾਰ ਨੇ ਸਿੰਘਾਂ ਤਾਂਈਂ ਸਾਰਾ ਦਸਿਆ ਫੇਲ ਵਿਆਨ ਭਾਈ
ਖੂਹ ਮੁਆਫ ਕਰ ਆਏ ਕਰਤਾਰ ਸਿੰਘਾਂ ਹੋ ਜਟ ਉਤੇ ਮਿਹਰਬਾਨ ਭਾਈ

ਦੂਰਾ

ਇਕ ਦਿਨ ਕਿਤੇ ਸੈਰ ਕਰਨ ਚੜੇ ਦਾਣਾ ਅਗੇ ਜੁਲਾਹੀ ਪਈ ਲਾਉਂਦੀ ਸੀ
'ਰਣਜੀਤ ਸਿੰਘ ਕਾਣਾ ਪੰਜ ਰੁਪੈ ਦਾਣਾ' ਖੁਸ਼ੀ ਨਾਲ ਪਈ ਗੀਤ ਗਾਉਂਦੀ ਸੀ

ਮਹਾਰਾਜ ਭੀ ਓਥੇ ਹੀ ਜਾ ਪਹੁੰਚੇ ਜਿਥੇ ਓਹ ਕੁੜੀ ਏਹ ਅਲਾਉਂਦੀ ਸੀ
ਕਹਿਆ ਜਾ ਸਰਕਾਰ ਨੇ ਫੇਰ ਕਹੁ ਖਾਂ ਅਖਾਂ ਨੀਵੀਆਂ ਕਰ ਸ਼ਰਮਾਉਂਦੀ ਸੀ
ਪਿਆਰ ਦੇ ਕੇ ਕਹਿਆ ਸੁਣਾ ਕੁੜੇ ਓਸੇ ਤਰਾਂ ਓਹ ਫੇਰ ਸੁਣਾਉਂਦੀ ਸੀ
ਪੰਜ ਦੇ ਰੁਪਏ ਕਰਤਾਰ ਸਿੰਘਾ ਲੰਘ ਗਏ ਖੁਸ਼ੀ ਚਿਤ ਭਾਉਂਦੀ ਸੀ

ਤਥਾ

ਇਕ ਦਿਨ ਲਾਹੌਰ ਦੀ ਕਿਸੇ ਗਲੀ ਮਹਾਰਾਜ ਨੂੰ ਲੰਘਨਾ ਭਾਯਾ ਜੀ
ਵੇਖ ਲੰਘਦਿਆਂ ਨੂੰ ਇਕ ਮਾਈ ਬੁਢੀ ਦੁਈ ਤੀਵੀਂ ਨੂੰ ਆਖ ਸੁਣਾਯਾ ਜੀ
ਔਹ ਵੇਖ ਰਣਜੀਤ ਸਿੰਘ ਕਾਣਾ ਜਾਂਦਾ ਏਹ ਬੋਲ ਸਰਕਾਰ ਸੁਣ ਪਾਯਾ ਜੀ
ਹਾਥੀ ਓਸੇ ਹੀ ਥਾਂ ਖਲਾਰ ਕਰਕੇ ਓਸ ਮਾਈ ਨੂੰ ਪਾਸ ਬੁਲਾਯਾ ਜੀ
ਮਾਤਾ ਫੇਰ ਓਸੇ ਤਰਾਂ ਆਖ ਮੂਹੋਂ ਜਿਵੇਂ ਅਗੇ ਤੂੰ ਹੈ ਅਲਾਯਾ ਜੀ
ਓਹ ਗਈ ਸ਼ਰਮਾ ਕਰਤਾਰ ਸਿੰਘਾ ਪੰਜ ਸੌ ਉਸ ਤਾਈਂ ਦਿਵਾਯਾ ਜੀ

ਤਥਾ

ਏਸੇ ਤਰਾਂ ਬੈਠੇ ਵਿਚ ਪਾਲਕੀ ਦੇ ਇਕ ਗਲੀ ਥਾਨੀ ਲੰਘੇ ਜਾ ਵਾਰੀ
ਇਕ ਮਾਈ ਬੁਢੀ ਘਰੋਂ ਨਾਲ ਛੇਤੀ ਤਵਾ ਆਪਣਾ ਲਿਆਈ ਉਠਾ ਵਾਰੀ
ਵਾਰੀ ਜਾਂ ਮੇਰੇ ਇਸ ਤਵੇ ਤਾਈਂ ਹਥ ਆਪਣਾ ਜਾਂਈ ਛੁਹਾ ਵਾਰੀ
ਹਸ ਕਹਿਆ ਸਰਕਾਰ ਨੇ ਓਸ ਤਾਂਈ ਗਲ ਆਪਣੀ ਕਹੇ ਸਮਝਾ ਸਾਰੀ
'ਮੈਂ ਸੁਣਿਆਂ ਰਣਜੀਤ ਸਿੰਘ ਹੈ ਪਾਰਸ' ਮੇਰੇ ਤਵੇ ਨੂੰ ਹਥ ਜਾਹਲਾ ਵਾਰੀ
ਪਾਰਸ ਲੋਹੇ ਸੁਣੀਦਾ ਕਰੇ ਸੋਨਾ ,ਸੋਨਾ ਤਵੇ ਨੂੰ ਜਾਹ ਬਨਾ ਵਾਰੀ
ਮਹਾਰਾਖ ਨੇ ਤਵੇ ਦੇ ਨਾਲ ਸੋਨਾ ਦਿਤਾ ਮਾਈ ਦੇ ਤਈ ਤੁਲਾ ਵਾਰੀ
ਪਾਰਸ ਇਹੋ ਜਿਹਾ ਮੈਂ ਕਰਤਾਰ ਸਿੰਘਾ ਲੰਘ ਗਏ ਅਗਾਂ ਸੁਣਾ ਵਾਰੀ

ਤਥਾ

ਕਾਣਾ ਖਾਸ ਸਰਕਾਰ ਦੇ ਮੂੰਹ ਉਤੇ ਕੌਣ ਜੰਮਿਆ ਸੀ ਕਹੇ ਆਨ ਸਮਝੇ
ਬਾਹਰ ਕਰਕੇ ਕਿਸੇ ਨਾਲ ਸ਼ਰਤਾਂ ਇਕ ਡੂਮ ਸੀ ਬੜਾ ਸ਼ੈਤਾਨ ਸਮਝੇ
ਭਰੇ ਵਿਚ ਦਰਬਾਰ ਦੇ ਆਨਕੇ ਜੀ ਕੀਤੀ ਏਹ ਅਸੀਸ ਸੁਜਾਨ ਸਮਝੋ

ਇਕੋ ਅਖ ਸੁਲਖਨੀ ਬਹਿ ਵਾਛਾਂ ਵਾਲੇ।
ਨੀਉਂ ਨੀਉਂ ਕਰਨ ਸਲਾਮਾਂ ਦੂੰਹ ਅਖਾਂ ਵਾਲੇ।

ਏਹ ਸੁਣਕੇ ਰਾਜੇ ਧਿਆਨ ਸਿੰਘ ਜਹੇ ਦਿਲੋਂ ਬਹੁਤ ਹੋਏ ਕ੍ਰੋਧਵਾਨ ਸਮਝੋ
ਪਰ ਡੂਮ ਦੀ ਵੇਖ ਚਤਰਾਈ ਤਾਈਂ ਮਹਾਰਾਜ ਹੋਏ ਮਿਹਰਬਾਨ ਸਮਝੋ
ਸਿਰੋ ਪਾਉ ਇਨਾਮ ਕਰਤਾਰ ਸਿੰਘਾ ਓਸ ਡੂਮ ਦੇ ਤਾਈਂ ਦਿਵਾਨ ਸਮਝੋ

ਵਾਕ ਕਵੀ

ਮਹਾਰਾਜ ਰਣਜੀਤ ਸਿੰਘ ਬਲੀ ਹੋਯਾ ਚੰਗਾ ਨਾਮ ਦੁਨੀਆਂ ਵਿਚ ਪਾ ਗਿਆ
ਗਦੀ ਬੈਠਕੇ ਪੌਣੇ ਪੰਜਾਹ ਬਰਸਾਂ ਅਛਾ ਰਜ ਕੇ ਰਾਜ ਕਮਾ ਗਿਆ
ਜ਼ੋਰ ਤੇਗ ਦੇ ਦਿਲੀ ਪਿਸ਼ੌਰ ਤੋੜੀ ਸਾਰਾ ਦੇਸ ਪੰਜਾਬ ਨਿਵਾ ਗਿਆ
ਬੜੇ ਬੜੇ ਬਲੀ ਖਬੀ ਖ਼ਾਨਾਂ ਪਾਸੋਂ ਲੀਕਾਂ ਨਕ ਦੇ ਨਾਲ ਕਢਵਾ ਗਿਆ
ਬਿਗੜੇ ਹੋਏ ਚਿਰਦੇ ਇੰਤਜ਼ਾਮ ਤਾਈਂ ਨਵੇਂ ਸਿਰੇ ਮੁੜ ਫੇਰ ਚਲਾ ਗਿਆ
ਕਈ ਸਦੀਆਂ ਦੇ ਪਏ ਗਦਰ ਤਾਈਂ ਜ਼ੋਰ ਅਕਲ ਦੇ ਨਾਲ ਮਿਟਾ ਗਿਆ
ਲੁਟਾਂ ਪਾਜੜਾਂ ਜੋ ਪਠਾਨ ਪਾਂਦੇ ਧਕ ਦਰੇ ਤੋਂ ਪਾਰ ਧਕਾ ਗਿਆ
ਹਨੇ ਹਨੇ ਬਣੀ ਬਾਦਸ਼ਾਹੀ ਸੀ ਜੋ ਸਭੇ ਤੋੜ ਇਕ ਥਾਂ ਕਰਾ ਗਿਆ
ਪਏ ਹੋਏ ਫਸਾਦ ਜੋ ਮਜ਼ਬਾਂ ਦੇ ਸੁਲ੍ਹਾ ਕੁਲ ਹੋ ਰੌਲਾ ਉਠਾ ਗਿਆ
ਪਰਜਾ ਸੁਖ ਦੇ ਵਿਚ ਵਸਾ ਕਰਕੇ ਡਾਕੂ, ਚੋਰ, ਬਦਮਾਸ਼ ਮੁਕਾ ਗਿਆ
ਨਾਮ ਵਰੀ ਵਲਾਇਤਾਂ ਵਿਚ ਪਾਈ, ਨਾਮ 'ਸ਼ੇਰਿ ਪੰਜਾਬ' ਅਖਵਾ ਗਿਆ
ਹੋਯਾ ਸਿੰਘਾਂ ਦਾ ਰਾਜ ਭੀ ਜਗ ਉਤੇ ਤ੍ਵਾਰੀਖਾਂ ਦੇ ਵਿਚ ਲਿਖਵਾ ਗਿਆ
ਯਾਦ ਰਹੇਗਾ ਜਗ ਤੇ ਅੰਤ ਤੋੜੀ ਨੇਕੀ ਨਾਲ ਜੋ ਰਾਜ ਕਮਾ ਗਿਆ
ਮੁਸਲਮਾਨ ਹਿੰਦੂ ਮਜ਼ਬਾਂ ਸਾਰਿਆਂ ਦੇ ਉਪਰ ਦਿਲਾਂ ਦੇ ਨੇਕੀ ਜਮਾ ਗਿਆ
ਹੁਜਰੇ, ਦਾਰੇ, ਮਸੀਤਾਂ ਤੇ ਧਰਮਸਾਲਾਂ, ਮੰਦਰ ਡੇਰਿਆਂ ਨੀਹਾਂ ਬਨ੍ਹਾ ਗਿਆ
ਓਹ ਸੈਂਕੜੇ ਥਾਈਂ ਨੇ ਕਾਇਮ ਅਜੇ ਮਹਾਰਾਜ ਜਾਗੀਰਾਂ ਜੋ ਲਾ ਗਿਆ
ਯਾਦਗਾਰ ਪਿਛੇ ਚੰਗੀ ਛਡ ਗਿਆ ਚੰਗਾ ਧਰਮ ਦਾ ਰਾਜ ਦਿਖਾ ਗਿਆ
ਰਾਜੇ ਬਿਕ੍ਰਮਾਜੀਤ ਤੇ ਕਰਣ ਵਾਂਗੂ ਜਸ ਵਡਾ ਦੁਨੀਆਂ ਉਤੇ ਪਾ ਗਿਆ

***ਕਤੀ ਰਾਣੀਆਂ ਤੇ ਪਿਛੇ †ਸਤ ਪੁਤ੍ਰ ਅਤੇ ‡ਪੋਤੇ ਭੀ ਕਈ ਰਖਾ ਗਿਆ**
**ਬਾਦਸ਼ਾਹਾਂ ਵਾਲੇ ਵਡੇ ਸ਼ਾਨ ਸ਼ੌਕਤ ਕਿਲੇ ਕੋਟ ਅਨੇਕ ਸੌਂਪਾ ਗਿਆ**
**ਉਮਰ ਭੋਗਕੇ ਕੁਲ ਉਠਾਨ ਬਰਸਾਂ ਏਸ ਜੇਗ ਤੋਂ ਕੂਚ ਝੂਲਾ ਗਿਆ**
**ਰੰਡੀ ਕਰ ਪੰਜਾਬ ਕਰਤਾਰ ਸਿੰਘਾ ਵਿਚ ਜੋਤ ਦੇ ਜੋਤ ਸਮਾ ਗਿਆ**

ਅੰਮ੍ਰਿਤ ਪਾਨ ਕਰਨ ਤੇ "ਬਾਬਾ ਬੁੱਢਾ ਸਿੰਘ ਤੋਂ" ਬੁੱਧ ਸਿੰਘ ਨਾਮ ਹੋਇਆ

*ਬਾਬਾ ਚੰਦਾ ਸਿੰਘ — ਬਾਬਾ ਨੋਧ ਸਿੰਘ

ਬਾਬਾ ਚੜ੍ਹਤ ਸਿੰਘ

ਸ੍ਰਦਾਰ ਮਹਾਂ ਸਿੰਘ

*—ਰਾਣੀ ਮਤਾਬ ਕੌਰ ਜੈ ਸਿੰਘ ਘਨਈਏ ਦੀ ਪੋਤਰੀ, ੨—ਦਾਤਾਰ ਕੌਰ ਰਣ ਸਿੰਘ ਨਕਈ ਦੀ ਧੀ (ਨਕੇਨ) ੩—ਰੂਪ ਕੌਰ ਕੋਟ ਸੈਦ ਮਹਮੂਦ ਵਾਲੇ ਜੈ ਸਿੰਘ ਦੀ ਧੀ, ੪—ਰਾਣੀ ਰਜਬੰਸੋ, ੫—ਮਤਾਬ ਕੌਰ ਰਾਜੇ ਸੰਸਾਰ ਚੰਦ ਦੀਆਂ ਧੀਆਂ, ੬—ਲਛਮੀ ਦੇਸਾ ਸਿੰਘ ਵਡ ਪੱਗੀਏ ਦੀ ਧੀ, ੭—ਰਾਮ ਦਈ ਕੌਰ ਸਿੰਘ ਦੀ ਬੇਟੀ, ੮—ਹਰਦਈ ਕਰਮ ਸਿੰਘ ਛੀਨੇ ਦੀ ਧੀ, ੯—ਗੁਲੇ—ਬਹਾਰ ਅੰਮ੍ਰਿਤਸਰ ਵਾਲੀ, ੧੦—ਰਾਣੀ ਜਿੰਦ ਕੌਰ ਕਾਚਰ ਪਿੰਡ ਵਾਲੇ ਮਨਾ ਸਿੰਘ ਦੀ ਬੇਟੀ "ਬਦਕਿਸਮਤ" ਮਹਾਰਾਜ ਦਲੀਪ ਸਿੰਘ ਦੀ ਮਾਈ, ਏਹ ਦਸ ਤਾਂ ਸਿਹਰੇ ਲਾਕੇ ਵਿਆਹੀਆਂ ਸਨ।

ਏਹ ਰਾਣੀਆਂ ਸਿਖ ਰੀਤ ਅਨੁਸਾਰ ਕੀਤੀਆਂ ਸਨ

੧੧—ਰਾਣੀ ਦੇਵੀ ਵਜ਼ੀਰ ਚੰਬੇ ਵਾਲੀ ਦੀ ਬੇਟੀ, ੧੨—ਰਤਨ ਕੌਰ, ੧੩—ਦਯਾ ਕੌਰ ਗੁਜਰਾਤ ਵਾਲੀਆਂ, ੧੪—ਚੰਦ ਕੌਰ ਜੈ ਸਿੰਘ ਚੈਨਪੁਰੀਏ ਦੀ ਬੇਟੀ, ੧੫—ਮਤਾਬ ਕੌਰ ਮਲੇਵਾਲੀ ੧੬—ਸੁਜਾਨ ਕੌਰ ਸੂਬਾ ਸਿੰਘ ਮਲਵਈ ਦੀ ਬੇਟੀ, ੧੭—ਗੁਲਾਬ ਕੌਰ ਜਗਦਿਆਂਵਾਲੀ, ੧੮—ਰਾਣੀ ਭਰੀ ਸੁਘੜਚੰਦ ਮੰਡੀ ਵਾਲੇ ਦੀ ਬੇਟੀ, ੧੯—ਮੇਦਨ ਬਜਰੂੜ ਵਾਲੀ, ੨੦—ਦਖਨੋ ਗੁਗੋੜ ਵਾਲੀ, ੨੧—ਦੇਲੀ ਚੰਬੇ ਵਾਲੀ, ੨੨—ਮਤਾਬ ਕੌਰ ਗਾਦੜੀ ਵਾਲੀ, ੨੩—ਰੁਵੇਲੀ, ੨੪—ਦਰੋਪਤੀ, ੨੫—ਆਸ ਕੌਰ, ੨੬—ਸਮਾਂ ਕਰ ਦਵਾਬੇ ਵਾਲੀ, ੨੭—ਦੇਵਕੀ ਅੰਤੋ ਵਾਲਾ, ੨੮—ਜੇਬੋ ਕਸ਼ਮੀਰਨ, ੨੯—ਜੇਤੀ ਪਠਾਣੀ, ੩੦—ਜਿੰਦ ਵਡੀ ਮਨਕੇਰੇ ਵਾਲੀ, ੩੧—ਜਿੰਦਾਕ ਛੋਟੀ ਮੁਲਤਾਨ ਵਾਲ, ਏਹਨਾਂ ਸਭਨਾਂ ਨੂੰ ਸਰਕਾਰ ਅੰਗਰੇਜ਼ੀ ਵਲੋਂ ਪੈਨਸ਼ਨਾਂ ਮਿਲਦੀਆ ਰਹੀਆਂ।

†ਪੁਤ੍ਰ—੧ ਮਹਾਂ: ਖੜਗ ਸਿੰਘ, ੨—ਮਹਾ: ਸ਼ੇਰ ਸਿੰਘ, ੩—ਕੋਰ ਤਾਰਾ ਸਿੰਘ, ੪—ਕੋਰ ਮੁਲਤਾਨਾ ਸਿੰਘ, ੫—ਕੋਰ ਪਿਸ਼ੌਰਾ ਸਿੰਘ, ੬—ਕੋਰ ਕਸ਼ਮੀਰਾ ਸਿੰਘ, ੭—ਮਹਾਰਾਜ ਦਲੀਪ ਸਿੰਘ

‡ਪੋਤਰੇ:—੧—ਮਹਾ: ਨੋ ਨਿਹਾਲ ਸਿੰਘ, ੨—ਕੋਰ ਪ੍ਰਤਾਪ ਸਿੰਘ, ੩—ਕੋਰ ਦਵਾ ਸਿੰਘ ੪—ਕੋਰ ਸ਼ਾਹਦੇਵ ਸਿੰਘ, ੫—ਕੋਰ ਜਗਮੇਧ ਸਿੰਘ, ੬—ਕੋਰ ਫਤਹ ਸਿੰਘ, ੭—ਕੋਰ ਕਿਸ਼ਨ ਸਿੰਘ ੮—ਕੋਰ ਕੇਸਰ ਸਿੰਘ, ੯—ਕੋਰ ਅਰਜਨ ਸਿੰਘ ਸੋਕ ਕਿ ਏਤਨੇ ਪਰਵਾਰ ਦੇ ਹੁੰਦਿਆਂ ਭੀ ਬਾਦਸ਼ਾਹੀ ਖ਼ੁਦ-ਗਰਜ਼ੀ ਡੋਗਰਿਆਂ ਤੇ ਬ੍ਰਾਹਮਣਾਂ ਵਜ਼ੀਰਾਂ ਨੇ ਖ਼ਾਕ ਨਾਲ ਮਿਲਾ ਛਡੀ, ਭਾਵੀ ਕਰਤਾਰ।

## ( 'ਸ਼ੇਰਿ-ਪੰਜਾਬ' ਮਹਾਰਾਜਾ ਰਣਜੀਤ ਸਿੰਘ ਜੀ ਦੀ ਬੰਸਾਵਲੀ )

| | | | | | | |
|---|---|---|---|---|---|---|
| ਮਹਾਰਾਜਾ ਸ਼ੇਰ ਸਿੰਘ | ਮਹਾਰਾਜਾ ਸ਼ੇਰ ਸਿੰਘ | ਕੌਰ ਤਾਰਾ ਸਿੰਘ | ਕੌਰ ਪਸ਼ੌਰਾ ਸਿੰਘ | ਕੌਰ ਕਸ਼ਮੀਰਾ ਸਿੰਘ | ਕੌਰ ਮੁਲਤਾਨਸਿੰਘ | *ਮਹਾਰਾਜਾ ਦਲੀਪ ਸਿੰਘ |
| ਮਹਾਰਾਜਾ ਨੌਨਿਹਾਲ ਸਿੰਘ | | ਕੌਰ ਜਗਜੋਧ ਸਿੰਘ | | ਕੌਰ ਫਤਹ ਸਿੰਘ | | ( ਵਿਕਟਰ ਦਲੀਪ ਸਿੰਘ, ਫੈਡਰਕ ਦਲੀਪ ਸਿੰਘ ) |
| | | ਕੌਰ ਅਮਰ ਸਿੰਘ | | | | |

| | | | | | |
|---|---|---|---|---|---|
| ਕੌਰ ਪ੍ਰਤਾਪ ਸਿੰਘ | ਕੌਰ ਦੇਵਾ ਸਿੰਘ | ਕੌਰ ਸ਼ਾਹਦੇਵ ਸਿੰਘ | ਕੌਰ ਕਿਸ਼ਨ ਸਿੰਘ | ਕੌਰ ਕੇਸਰ ਸਿੰਘ | ਕੌਰ ਅਰਜਨ ਸਿੰਘ |
| | | ਕੌਰ ਵਾਸਦੇਵ ਸਿੰਘ | | ਕੌਰ ਉਤਮ ਸਿੰਘ | ਕੌਰ ਹਰੀ ਸਿੰਘ |

(ਬਿਰਤਾਂਤ ਮਹਾਰਜਾ ਰਣਜੀਤ ਸਿੰਘ)

**ਮਹਾਰਾਜੇ ਰਣਜੀਤ ਸਿੰਘ ਮਰੇ ਪਿਛੋਂ ਕਰ ਮ੍ਰਿਤਕ ਸਾਰੇ ਸੰਸਕਾਰ ਭਾਈ**
**ਗਦੀ ਬਾਪ ਦੀ ਸਾਂਭਕੇ ਬੈਠ ਗਿਆ ਖੜਗ ਸਿੰਘ ਮਹਾਰਾਜ ਵਿਚਾਰ ਭਾਈ**
**ਧੂਮ ਧਾਮ ਦੇ ਨਾਲ ਲਾਹੌਰ ਅੰਦਰ ਕੀਤਾ ਇਕ ਵਡਾ ਦਰਬਾਰ ਭਾਈ**
**ਹਾਕਮ ਸਭ ਪੰਜਾਬ ਦੇ ਹੋਏ ਕਠੇ ਛੋਟੇ ਵਡੇ ਸਾਰੇ ਸਰਦਾਰ ਭਾਈ**
**ਖੜਗ ਸਿੰਘ ਮਹਾਰਾਜ ਨੇ ਲਈਆਂ ਨਜ਼ਰਾਂ ਸਿਰੋਪਾਉ ਦਿਤੇ ਸੋ ਅਪਾਰ ਭਾਈ**
**ਲਗਾ ਹੁਕਮ ਚਲਾਨ ਕਰਤਾਰ ਸਿੰਘਾ ਸਾਂਭ ਲਏ ਸਾਰ ਕਾਰੋਬਾਰ ਭਾਈ**

ਵਾਕ ਕਵੀ

**ਜਿਥੇ ਦਿਨ ਓਥੇ ਨਾਲ ਰਾਤ ਬਣੀ ਨਾਲ ਜ਼ਿੰਦਗੀ ਮੌਤ ਹੁਸ਼ਯਾਰ ਦੇਖੋ**
**ਨਾਲ ਅੰਮ੍ਰਿਤ ਦੇ ਦੂਸਰਾ ਹੈ ਮੌਹਰਾ ਸਿਰ ਸੁਖਾਂ ਦੇ ਦੁਖ ਅਸਵਾਰ ਦੇਖੋ**
**ਦਿਸੇ ਖੁਸ਼ੀ ਜਿਥੇ ਓਥੇ ਗਮੀ ਭੀ ਹੈ ਜਿਥੇ ਗੁਲ ਓਥੇ ਨਾਲ ਖਾਰ ਦੇਖੋ**

*ਸੰਧਾਂਵਾਲੀਆਂ ਦਾ ਮੋਢ ਹੋਇਆ ਹੈ । †ਇਸ ਮਹਾਰਾਜੇ ਨੂੰ ਅੰਗਰੇਜ ਲੈ ਗਏ ਸੀ ।

ਜਿਥੇ ਹੈ ਚੜ੍ਹਾਉ ਦਰਯਾਉ ਸੰਦਾ ਓਥੇ ਨਾਲ ਹੀ ਹੈ ਉਤਾਰ ਦੇਖੋ
ਜਿਥੇ ਭਲੇ ਓਥੇ ਨਾਲ ਬੁਰੇ ਭੀ ਨੇ ਜਿਥੇ ਜਿਤ ਓਥੇ ਨਾਲ ਹਾਰ ਦੇਖੋ
ਜਿਥੇ ਹੈ ਵਧਾ ਘਟਾ ਓਥੇ ਬਣਿਆ ਨਾਲ ਉਰਾਰ ਤੇ ਪਾਰ ਦੇਖੋ
ਜਿਦ੍ਹਾ ਸ਼ੁਰੂ ਤੇ ਓਸ ਦਾ ਅੰਤ ਭੀ ਏ ਬਿਨਾਂ ਅੰਤ ਦੇ ਇਕ ਕਰਤਾਰ ਦੇਖੋ
ਜਿਵੇਂ ਵਧਿਆ ਰਾਜ ਕਰਤਾਰ ਸਿੰਘਾ ਤਿਵੇਂ ਘਟਦਾ ਹੁਣ ਵਿਚਾਰ ਦੇਖੋ

ਤਥਾ

ਬੜੇ ਜੋਰ ਪ੍ਰਤਾਪ ਤੇ ਘਾਲ ਘਾਲਾਂ ਰਾਜ ਤਦ ਰਨਜੀਤ ਸਿੰਘਾ ਪਾਯਾ ਸੀ
ਸਾਰੀ ਉਮਰ ਹੀ ਮੌਤ ਦਾ ਸਾਮ੍ਹਣਾ ਕਰ ਸਿਕਾ ਦੇਸ ਦੇ ਵਿਚ ਜਮਾਯਾ ਸੀ
ਧਰਤ ਖ਼ੂਨ ਦੇ ਨਾਲ ਨੁਲ੍ਹਾ ਕਰਕੇ ਵਡਾ ਸਿੰਘਾਂ ਦਾ ਰਾਜ ਵਧਾਯਾ ਸੀ
ਸੂਰ ਬੀਰ, ਹਜ਼ਾਰਾਂ ਬਹਾਦਰਾਂ ਦਾ ਖ਼ੂਨ ਜੰਗਾਂ ਦੇ ਵਿਚ ਚੁਵਾਯਾ ਸੀ
ਸਿਦਕੀ ਸਿੰਘ ਬੇਅੰਤ ਕੁਰਬਾਨ ਕਰਕੇ ਖਾਲਸਈ ਝੰਡਾ ਤਾਂ ਝੁਲਾਯਾ ਸੀ
ਓਹਦੇ ਮਰੇ ਪਿਛੋਂ ਵੇਖੋ ਖ਼ੁਦਗਰਜ਼ਾਂ ਕਿਵੇਂ ਜੜ੍ਹਾਂ ਤੋਂ ਪੁਟ ਗਵਾਯਾ ਸੀ
ਕਠੇ ਹੋ ਕੇ ਡੋਗਰੇ ਬ੍ਰਾਹਮਣਾਂ ਨੇ ਮਿਟੀ ਨਾਲ ਓਹ ਰਾਜ ਮਿਲਾਯਾ ਸੀ
ਹੁਣ ਸੁਣੋ ਓਹ ਹਾਲ ਕਰਤਾਰ ਸਿੰਘਾ ਜਿਵੇਂ ਰਾਜ ਪ੍ਰਤਾਪ ਗਵਾਯਾ ਸੀ

ਸਰਦਾਰ ਚੇਤ ਸਿੰਘ ਸੇਦੂਕਿਆ ਵਾਲੇ ਦੀ ਮੁਖਤਾਰੀ

ਖੜਗ ਸਿੰਘ ਮਹਾਰਾਜ ਸੀ ਭੋਲਾਭਾਲਾ ਛਲਕਪਟ ਤੋਂ ਬਿਨਾਂ ਅਵਤਾਰ ਹੋਯਾ
ਚੇਤ ਸਿੰਘ ਓਹਦਾ ਮਾਤਬਿਰ ਹੈਸੀ ਹਰ ਕੰਮ ਦੇ ਵਿਚ ਮੁਖਤਾਰ ਹੋਯਾ
ਓਹਦੇ ਪੁਛੇ ਬਿਨਾਂ ਖੜਗ ਸਿੰਘ ਸਮਝੋ ਕਰੇ ਕੁਝ ਨ ਏਹ ਵਿਹਾਰ ਹੋਯਾ
ਧਿਆਨਸਿੰਘ ਇਸਗਲ ਤੋਂ ਛਿਪੇ ਚੜ੍ਹਿਆ ਚੇਤਸਿੰਘ ਦਾ ਮਾਰ ਮੇਹਾਰ ਹੋਯਾ
ਓਸ ਵੇਖਿਆ ਆਪਣਾ ਕਦਰ ਘਟਦਾ ਦਿਲੋਂ ਦੁਖੀ *ਵਜ਼ੀਰ ਲਾਚਾਰ ਹੋਯਾ
ਚੇਤ ਸਿੰਘ ਮਹਾਰਾਜੇ ਮੂਹ ਚੜ੍ਹਿਆ ਭੂਏ ਸੀ ਓਹ ਨਾਲ ਹੰਕਾਰ ਹੋਯਾ
ਰਤੀ ਕਿਸੇ ਦੀ ਕਰੇ ਪ੍ਰਵਾਹ ਨਾਹੀਂ ਆਪੇ ਆਪ ਹੀ ਦਾ ਇਖਤਯਾਰ ਹੋਯਾ
ਏਸੇ ਗਲ ਤੋਂ ਆਨ ਕਰਤਾਰ ਸਿੰਘਾ ਧੜੇ ਬੰਦੀ ਦਾ ਗਰਮ ਬਾਜ਼ਾਰ ਹੋਯਾ

*ਰਾਜਾ ਧਿਆਨ ਸਿੰਘ ।

ਡੋਗਰਿਆਂ ਨੇ ਚੇਤ ਸਿੰਘ ਦੇ ਮਾਰਨ ਦੀ ਸਲਾਹ ਕਰਨੀ

ਖੜਗ ਸਿੰਘ ਮਹਾਰਾਜ ਨੂੰ ਚੇਤ ਸਿੰਘ ਨੇ ਜਦੋਂ ਆਪਣੇ ਹਥਾਂ ਤੇ ਪਾ ਲਿਆ
ਧਿਆਨ ਸਿੰਘ ਹੋਰਾਂ ਨੇ ਸਲਾਹ ਕਰਕੇ ਕੌਰ ਤਾਈਂ ਪਿਸ਼ੌਰੋਂ ਬੁਲਾ ਲਿਆ
ਕਈ ਲੂਤੀਆਂ ਲਾਕੇ ਚੇਤ ਸਿੰਘ ਤੇ ਸ਼ਾਹਜ਼ਾਦੇ ਤਾਈਂ ਭੜਕਾ ਲਿਆ
ਨਾਲੇ ਫੌਜ ਦੇ ਅਫਸਰਾਂ ਵਡਿਆਂ ਨੂੰ ਰਾਜੇ ਆਪਣੇ ਧੜੇ ਚੜ੍ਹਾ ਲਿਆ
ਕੰਮ ਰਾਜ ਦਾ ਆਪੇ ਹੀ ਕਰਨ ਲਗੇ ਖੜਗ ਸਿੰਘ ਨੂੰ ਪਿਛਾਂ ਹਟਾ ਲਿਆ
ਓਧਰ ਚੇਤਸਿੰਘ ਦੇ ਕਹੇ ਖੜਗ ਸਿੰਘ ਨੇ ਵੈਡ ਸਾਹਿਬਤਾਈਂ ਸਦਵਾ ਲਿਆ
ਦਾ ਫਬ ਗਿਆ ਆਨ ਡੋਗਰੇ ਦਾ ਏਸ ਗਲ ਨੂੰ ਓਸ ਧੁਮਾ ਲਿਆ
ਖੜਗ ਸਿੰਘ ਟਕੇ ਅੰਗਰੇਜ਼ਾਂ ਤਾਈਂ ਲਿਖ ਦੇਣ ਲਗਾ ਏਹ ਉਡਾ ਲਿਆ
ਏਸ ਗਲ ਨੇ ਤਾਂ ਵਿਚ ਖਾਲਸੇ ਦੇ ਝਟ ਆਨ ਅਧਮੂਲ ਮਚਾ ਲਿਆ
ਮਾਰੂ ਚਤ ਸਿੰਘ ਦੇ ਸਭੇ ਹੋ ਗਏ ਹੋਣੀ ਆਨ ਕੇ ਪੈਰ ਜਮਾ ਲਿਆ
ਚੇਤ ਸਿੰਘ ਤਾਈਂ ਘਰ ਤੋਰ ਛਡੇ *ਰਾਣੀ ਸਾਹਿਬ ਨੇ ਬਹੁਤ ਸਮਝਾ ਲਿਆ
ਠੰਢੀ ਪੈ ਜਾਏ ਗਲ ਕਰਤਾਰ ਸਿੰਘਾ ਏਹ ਨਵਾਂ ਫਸਾਦ ਹਲਾ ਲਿਆ

ਰਾਜੇ ਧਿਆਨ ਸਿੰਘ ਦੇ ਕਹੇ ਕੌਰ ਸਾਹਿਬ ਨੇ ਚੇਤ ਸਿੰਘ ਨੂੰ ਕਤਲ ਕਰਨਾ

ਜਦੋਂ ਰਾਜੇ ਦੀ ਕੋਈ ਪੇਸ਼ ਨ ਗਈ ਵਿਚੇ ਵਿਚ ਬਹੁਤਾ ਜ਼ੋਰ ਲਾਯਾ ਜੀ
ਖੜਗ ਸਿੰਘ ਨ ਛਡਦਾ ਚੇਤ ਸਿੰਘ ਨੂੰ ਡਰ ਪਾਕੇ ਬਹੁਤ ਡਰਾਯਾ ਜੀ
ਚੇਤ ਸਿੰਘ ਤਾਈਂ ਕਤਲ ਕਰ ਦਿਹੋ ਕੌਰ ਸਾਹਿਬ ਨੂੰ ਏਹ ਸਿਖਾਯਾ ਜੀ
ਇਕ ਦਿਨ ਵਡੇ ਵੇਲੇ ਜਾ ਮਹਿਲੀਂ ਚੇਤ ਸਿੰਘ ਦੇ ਤਾਈਂ ਦਬਾਯਾ ਜੀ
ਖੜਗ ਸਿੰਘ ਦੇ ਵੇਂਹਦਿਆਂ ਕੌਰ ਜੀ ਨੇ ਵਾਂਗ ਬਕਰੇ ਦੇ ਝਟਕਾਯਾ ਜੀ
ਮਹਾਰਾਜ ਨੂੰ ਭੀ ਏਸੇ ਨਾਲ ਤੋਰੇ ਹੈਸੀ ਏਹ ਪਹਾੜੀਆਂ ਚਾਹਿਆ ਜੀ
ਪਰ ਕੌਰ ਤੇ ਕੌਰ ਦੀ ਮਾਈ ਜੀ ਨੇ ਖੜਗ ਸਿੰਘ ਦੇ ਤਾਈਂ ਬਚਾਯਾ ਜੀ
ਏਲੀ ਰਾਮ ਮਿਸਰ ਤੋਸ਼ੇ ਖਾਨਿਆਂ ਜੋ ਓਹ ਭੀ ਪਤਾ ਨ ਕਿਥੇ ਖਪਾਯਾ ਜੀ

---

*ਰਾਣੀ ਚੰਦ ਕੌਰ।

†ਕਈ ਏਹ ਭੀ ਦਸਦੇ ਹਨ ਕਿ ਚੇਤ ਸਿੰਘ ਨੂੰ ਦਰਬਾਰ ਵਿਚ ਹੀ ਬੈਠੇ ਨੂੰ ਕੌਰ ਸਾਹਿਬ ਨੇ ਕਤਲ ਕਰ ਦਿਤਾ

ਪਹਿਲੀ ਮੋਹਤ ਫਸਾਦ ਦੀ ਏਹ ਹੋਈ ਧਿਆਨ ਸਿੰਘ ਫਸਾਦ ਪਵਾਯਾ ਜੀ
ਤੇਗ ਚੰਦਰੀ ਘੜੀ ਕਰਤਾਰ ਸਿੰਘਾ ਚਲੀ ਰਾਜ ਹੀ ਮਾਰ ਗਵਾਯਾ ਜੀ

ਮਹਾਰਾਜੇ ਖੜਗ ਸਿੰਘ ਦੀ ਉਦਾਸੀ

ਪਾਸ ਬੈਠਿਆਂ ਬਕਰੇ ਵਾਂਗ ਕੋਹਿਆ ਜਿਦਾ ਯਾਰ ਜਾਨੀ ਗਮਖਾਰ ਭਾਈ
ਖੜਗ ਸਿੰਘ ਰੋਇਆ ਢਾਹੀਂ ਮਾਰ ਕਰਕੇ ਦਿਲੋਂ ਹੋ ਭਾਰਾ ਦੁਖਜ਼ਾਰ ਭਾਈ
ਸਮਨ ਬੁਰਜ ਵਿਚੋਂ ਓਸ ਘੜੀ ਉਤਰ ਚੁਪ ਚਾਪ ਦਿਲੋਂ ਸੋਗ ਧਾਰ ਭਾਈ
ਜਾ ਲੁਹਾਰੀ ਦਰਵਾਜ਼ੇ ਹਵੇਲੀ ਅੰਦਰ ਬੈਠਾ ਛਡਕੇ ਮੋਹ ਸੰਸਾਰ ਭਾਈ
ਦਿਨੋ ਦਿਨ ਹੁੰਦਾ ਗਿਆ ਬਹੁਤ ਮਾਂਦਾ ਹੋ ਗਮ ਦੇ ਨਾਲ ਬੀਮਾਰ ਭਾਈ
ਹੁਣ ਵਿਚ ਦਰਬਾਰ ਕਰਤਾਰ ਸਿੰਘਾ ਨਿਤ ਚਲੇਗੀ ਪਈ ਤਲਵਾਰ ਭਾਈ

ਕੌਰ ਨੌਨਿਹਾਲ ਸਿੰਘ ਦਾ ਇੰਤਜਾਮ

ਖੜਗ ਸਿੰਘ ਮਹਾਰਾਜ ਬੀਮਾਰ ਹੋਯਾ ਕੌਰ ਸਾਹਿਬ ਨੇ ਕੰਮ ਸੰਭਾਲ ਲਏ
ਦਬਦਬੇ ਪ੍ਰਤਾਪ ਦਾਨਾਈ ਕਰਕੇ ਥਾਓਂ ਥਾਈਂ ਸਭ ਲੋਕ ਬਿਠਾਲ ਲਏ
ਕੌਰ ਸਭ ਗਲੇ ਬੜਾ ਲਾਇਕ ਹੈਸੀ ਕੰਮ ਨਾਲ ਦਾਨਾਈ ਦੇ ਢਾਲ ਲਏ
ਧਿਆਨ ਸਿੰਘ ਹਥੋਂ ਕਰਤਾਰ ਸਿੰਘਾ ਕੰਮ ਆਪਣੇ ਹਥ ਨਿਕਾਲ ਲਏ

ਤਥਾ

ਸੋਚ ਸਮਝ ਸਾਰੇ ਕੰਮ ਕਾਰ ਕਰਦਾ ਕੌਰ ਕਿਸੇ ਦਾ ਭੀ ਦਾਉ ਖਾਂਵਦਾ ਨਾ
ਧਿਆਨ ਸਿੰਘ ਬੇਸ਼ਕ ਵਜ਼ੀਰ ਹੈਸੀ ਪਰ ਏਹਦਾ ਭੀ ਕਹਿਆ ਕਮਾਂਵਦਾ ਨਾਂ
ਜਿਹਦੀ ਠੀਕ ਹੁੰਦੀ ਗਲ ਓਹੋ ਕਰਦਾ ਧੋਖੇ ਕਿਸੇ ਵਿਚ ਦੇ ਭੀ ਆਂਵਦਾ ਨਾ
ਧੁਮਾ ਲਿਆ ਸਕੰਦ੍ਰੀ ਪਾ ਸਾਰੇ ਡਰਦਾ ਕੋਈ ਭੀ ਅਖ ਉਠਾਂਵਦਾ ਨਾ
ਏਸ ਗਲ ਹੋਰ ਤਾਂ ਸਭ ਰਾਂਜੀ ਧਿਆਨ ਸਿੰਘ ਨੂੰ ਏਹ ਸੁਖਾਂਵਦਾ ਨਾ
ਵਿਚੋਂ ਚਾਹੁੰਦਾ ਖੋਟ ਕਰਤਾਰ ਸਿੰਘਾ ਬਾਹਰੋਂ ਕਦੇ ਭੀ ਬੁਰਾ ਮਨਾਂਵਦਾ ਨਾ

ਵਾਕ ਕਵੀ

ਏਹ ਸੀ ਮੁਰਾਦ ਪਹਾੜੀਆਂ ਦੀ ਸਾਡੇ ਹਥ ਹੀ ਰਾਜ ਦਰਬਾਰ ਰਹੇ
ਦੂਜਾ ਕੋਈ ਨ ਵਿਚ ਆ ਦਖਲ ਦੇਵੇ ਟਬਰ ਸਾਡਾ ਹੀ ਖ਼ੁਦ ਮੁਖਤਾਰ ਰਹੇ
ਜੋ ਦਿਲ ਚਾਹੇ ਅਸੀਂ ਕਮ ਕਰੀਏ ਹਥ ਪਿਆ ਸਾਡਾ ਅੰਦਰ ਬਾਹਰ ਰਹੇ

ਲੜਨ ਮਰਨ ਦੇ ਵਾਸਤੇ ਸਿੰਘ ਅਗੇ ਬੈਠਾ ਸੁਖੀ ਨ ਕੋਈ ਸਰਦਾਰ ਰਹੇ
ਅਸੀਂ ਬੈਠੇ ਵਜ਼ੀਰੀਆਂ ਕਰੀ ਜਾਈਏ ਗੁੜ ਵਿਚ ਰੇਬ੍ਹਾ ਸਾਡਾ ਸਾਰ ਰਹੇ
ਬਹੇ ਗਦੀ ਤੇ ਜੋ ਕਰਤਾਰ ਸਿੰਘਾ ਓਹ ਸਦਾ ਸਾਡੇ ਤਾਬੇਦਾਰ ਰਹੇ

ਮਹਾਰਾਜੇ ਖੜਗ ਸਿੰਘ ਦਾ ਮਰਨਾ

ਕੰਵਰ ਸਾਹਿਬ ਨੇ ਰਾਜ ਦੇ ਕੰਮ ਸਾਂਭੇ ਖੜਗ ਸਿੰਘ ਭਾਰਾ ਗਮ ਖਾ ਗਿਆ
ਵਿਚ ਗਮਾਂ ਦੇ ਘਟਦਾ ਘਟ ਗਿਆ ਰੋਗ ਉਠ ਸਰੀਰ ਨੂੰ ਧਾ ਗਿਆ
ਸਾਲ ਭਰ ਉਦਾਸ ਬੀਮਾਰ ਰਹਿਕੇ ਏਸ ਜਗ ਤੋਂ ਕੂਚ ਬੁਲਾ ਗਿਆ
ਇਕ ਕਤਕੋਂ ਜਾਨ ਕਰਤਾਰ ਸਿੰਘਾ ਠਾਰਾਂ ਸੌ ਸਤਾਨਵੇਂ ਆ ਗਿਆ

ਵਾਕ ਕਵੀ

ਏਹ ਸੰਤ ਸੁਭਾ ਮਹਾਰਾਜ ਭੋਲੀ ਠਤੀ ਸਾਲ ਦੀ ਉਮਰ ਗੁਜ਼ਾਰ ਕਰਕੇ
ਦੁਖੀ ਚਿਤ ਜਹਾਨ ਤੋਂ ਚਲ ਗਿਆ ਰੁੰਨਾਂ ਦੇਸ ਸਾਰਾ ਢਾਹੀਂ ਮਾਰ ਕਰਕੇ
ਮਹਿਲ ਰਾਣੀਆਂ ਨੇ ਚੀਕਾਂ ਮਾਰ ਚੁਕੇ ਪੁਟ ਮੇਢੀਆਂ ਤੇ ਹਾਹਾਕਾਰ ਕਰਕੇ
ਫੌਜਾਂ ਰੁਨੀਆਂ ਆਨ ਕਰਤਾਰ ਸਿੰਘਾ ਖੜਗ ਸਿੰਘ ਦੇ ਗੁਣ ਚਿਤਾਰ ਕਰਕੇ

ਮਹਾਰਾਜੇ ਖੜਗ ਸਿੰਘ ਦਾ ਸਸਕਾਰ

ਕੌਰ ਸਾਹਿਬ ਤੇ ਸਾਰਿਆਂ ਅਹਿਲਕਾਰਾਂ ਜ਼ਾਹਿਰਾ ਮਾਤਮੀ ਭੇਸ ਬਨਾਕੇ ਜੀ
ਢਾਹੀਂ ਮਾਰਿਆਂ ਤੇ ਦੁਖ ਜ਼ਾਹਰ ਕੀਤੇ ਖੜਗ ਸਿੰਘ ਦੀ ਲੋਥ ਤੇ ਜਾਇਕੇ ਜੀ
ਅੰਤ ਕਢ ਬਿਆਨ ਤਯਾਰ ਹੋਏ ਰੋਂਦੇ ਪਿਟਦੇ ਸੋਗ ਮਨਾਇਕੇ ਜੀ
ਕੰਢੇ ਰਾਵੀ ਦੇ ਜਾ ਸਸਕਾਰ ਕੀਤਾ ਕੌਰ ਸਾਹਿਬ ਨੇ ਕਰਮ ਕਰਾਇਕੇ ਜੀ
ਦੋ ਰਾਣੀਆਂ ਗੋਲੀਆਂ ਨੌਂ ਤਦੋਂ ਸਤੀ ਹੋ ਗਈਆਂ ਏਹ ਸੁਨਾਇਕੇ ਜੀ
ਰਾਜ ਹੋਇਗਾ ਨਸ਼ਟ ਕਰਤਾਰ ਸਿੰਘਾ ਥੋੜੇ ਦਿਨਾਂ ਨੂੰ ਵੇਖਨਾ ਆਇਕੇ ਜੀ

ਵਾਕ ਕਵੀ

ਖੁਦਗਰਜ਼ੋਓ ਪਾਪੀਓ ਭੇੜਿਓ ਓਏ ਨਿਮਕ ਖਾਕੇ ਕਿਉਂ ਭੁਲਾ ਦਿਤਾ
ਇਕ ਚਿਖਾ ਅਜੇ ਤਾਜ਼ੀ ਪਈ ਬਲਦੀ ਬੰਦੋਬਸਤ ਦੂਜੀ ਦਾ ਬਨਾ ਦਿਤਾ
ਖੜਗ ਸਿੰਘ ਦੇ ਦੁਖ ਤੋਂ ਪੈਣ ਢਾਹੀਂ ਨਵਾਂ ਹੋਰ ਹੀ ਦੁਖ ਜਗਾ ਦਿਤਾ
ਦੂਜਾ ਦਿਨ ਨ ਪਿਆ ਕਰਤਾਰ ਸਿੰਘਾ ਭਾਨਾ ਤਤੇ ਘਾਹ ਹੋਰ ਵਰਤਾ ਦਿਤਾ

ਕੌਰ ਨੌਂ ਨਿਹਾਲ ਸਿੰਘ ਦੀ ਮੌਤ

ਏਹ ਗਲ ਸਾਰੇ ਦੇਸ ਵਿਚ ਉਘੀ ਜਿਨਾਂ ਵੇਖੀ ਸੀ ਕਹੀ ਸੁਨਾਕੇ ਜੀ
ਖੜਗ ਸਿੰਘ ਨੂੰ ਫੂਕ ਕੇ ਜਦੋਂ ਮੁੜੇ ਪਹੁੰਚੇ ਵਿਚ ਦਰਵਾਜੇ ਦੇ ਆਕੇ ਜੀ
ਉਤੋਂ ਨਿਮਕ ਹਰਾਮਾਂ ਨੇ ਓਸ ਵੇਲੇ ਇਕ ਕਿੰਗਰੇ ਤਾਈਂ ਹਲਾਕੇ ਜੀ
ਉਤੇ ਸੁਟਿਆ ਲੰਘਦੇ ਕੌਰ ਜੀ ਦੇ ਗੋਲਾ ਪਿਆ ਅਸਮਾਨ ਤੋਂ ਧਾਕੇ ਜੀ
ਉਧਮ ਸਿੰਘ ਤੇ ਕੌਰ ਜੀ ਗਏ ਦਬੇ ਹੋਣੀ ਵਰਤ ਗਈ ਹਥ ਵਖਾਕੇ ਜੀ
ਊਧਮ ਸਿੰਘ ਮਰ ਗਿਆ ਕਰਤਾਰ ਸਿੰਘਾ ਕੌਰ ਸਹਿਕਦਾ ਲਯਾਏ ਉਠਾਕੇ ਜੀ

ਤਥਾ

ਅਠ ਪਹਿਰ ਤਾਂ ਸਹਿਕਦਾ ਕੌਰ ਰਿਹਾ ਲਦ ਗਿਆ ਜਹਾਨ ਤੋਂ ਅੰਤ ਵਾਰੀ
ਚੰਦ ਕੌਰ ਨੇ ਮਾਰੀਆਂ ਆਨ ਢਾਹੀਂ ਮੋਇਆ ਜਿਸਦਾ ਪੁਤ ਤੇ ਕੰਤ ਵਾਰੀ
ਏਹ ਕਠੀਆਂ ਹੋਈਆਂ ਦੋ ਮੌਤਾਂ ਆਨ ਪੈ ਗਿਆ ਸੋਗ ਬੇ ਅੰਤ ਵਾਰੀ
ਸਮਝ ਗਏ ਦਾਨਾ ਕਰਤਾਰ ਸਿੰਘਾ ਹੁਣ ਰਾਜ ਨ ਰਹੇ ਕਦੰਤ ਵਾਰੀ

ਰਾਜੇ ਧਿਆਨ ਸਿੰਘ ਨੇ ਸਿੰਘ ਨੂੰ ਬੁਲਾਨਾ

ਕੌਰ ਸਾਹਿਬ ਦੀ ਮੌਤ ਛਪਾ ਛਡੀ ਸ਼ੇਰ ਸਿੰਘ ਨੂੰ ਲਿਖਯਾ ਹਾਲ ਸਾਰਾ
ਮਰ ਗਿਆ ਭਤੀਜਾ, ਭਰਾ ਤੇਰਾ ਭਾਣਾ ਵਰਤਿਆ ਪੁਰਖ ਅਕਾਲ ਸਾਰਾ
ਕੂਚ ਕਰਕੇ ਝਟ ਮੁਕੇਰੀਆਂ ਤੋਂ ਆਨ ਸਾਂਭ ਲੈ ਦੇਂਦ ਦਵਾਲ ਸਾਰਾ
ਦਿਤਾ ਰਬ ਨੇ ਰਾਜ ਕਰਤਾਰ ਸਿੰਘਾ ਕਿਲੇ ਕੋਟ ਖਜਾਨਿਆਂ ਮਾਲ ਸਾਰਾ

ਰਾਣੀ ਚੰਦ ਕੌਰ ਨੇ ਆਪਣਾ ਫਿਕਰ ਕਰਨਾ

ਸ਼ੇਰ ਸਿੰਘ ਦੇ ਆਉਣ ਦੀ ਖਬਰ ਹੋਈ ਰਾਣੀ ਆਪਣੇ ਪੇਚ ਚਲਾ ਲਏ
ਮਦਦ ਆਪਣੀ ਵਾਸਤੇ ਚੰਦ ਕੌਰਾਂ ਸੰਧਾ ਵਾਲੀਏ ਝਟ ਬੁਲਾ ਲਏ
*ਕੌਰ ਸਾਹਿਬ ਦੇ ਤਾਂਈਂ ਸਸਕਾਰ ਕਰਕੇ ਅਫਸਰ ਆਪਣੇ ਸਭ ਬਨਾ ਲਏ
ਬੈਠੀ ਤਖਤ ਨੂੰ ਸਾਂਭ ਨੂੰ ਕਰਤਾਰ ਸਿੰਘਾ ਦੁਖ ਪਿਛਲੇ ਸਭ ਭੁਲਾ ਲਏ

---

*ਏਹ ਸ਼ਾਹਜਾਦਾ ਬੜਾ ਦਲੇਰ, ਹੁਸ਼ਿਆਰ,ਸੁਖੀ ਮਰਦ ਤੇ ਗੁਰੂ ਘਰ ਦਾ ਪ੍ਰੇਮੀ ਸੀ ਏਸੇ ਨੇ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਚ ਸੰਗਮਰਮਰ ਲਵਾਨਾ ਸ਼ੁਰੂ ਕੀਤਾ ਸੀ ਤੇ ਤਰਨ–ਤਾਰਨ ਦੇ ਤਾਲ ਦੀ ਪਰਕਰਮਾਂ ਪਕੀ ਤੇ ਮੁਨਾਰਾ ਏਸੇ ਨੇ ਬਨਵਾਯਾ ਸੀ, ਅਜੇ ਲਖਾਂ ਰੁਪਯਾਂ ਦਾ ਸੰਗਮਰਮਰ ਪਿਆ ਸੀ ਜੋ ਏਸ ਦੇ ਮਰੇ ਪਿਛੋਂ ਉਡ ਗਿਆ।

ਮਹਾਰਾਜੇ ਸ਼ੇਰ ਸਿੰਘ ਨੇ ਲਾਹੌਰ ਆਕੇ ਵਾਪਸ ਜਾਣਾ

ਸ਼ੇਰ ਸਿੰਘ ਭੀ ਚੜ੍ਹ ਮੁਕੇਰੀਆਂ ਤੋਂ ਡੇਰੇ ਆਨ ਲਾਹੌਰ ਵਿਚ ਲਾਂਵਦਾ ਏ
ਢਾਹੀਂ ਮਾਰਦਾ ਵੀਰ,ਭਤੀਜੇ ਤਾਈਂ ਸਾਰਾ ਸ਼ਹਿਰਬੁਲਾਉਣ ਨੂੰ ਆਂਵਦਾ ਏ
ਸ਼ੇਰ ਸਿੰਘ ਦੇ ਆਉਣ ਤੇ ਸਭ ਰਾਜੀ ਪਰ ਰਾਣੀ ਨੂੰ ਨ ਸੁਖਾਂਵਦਾ ਏ
ਜਾਂਦੀ ਪੇਸ਼ ਨ ਧਿਆਨ ਸਿੰਘ ਜਦੋਂ ਡਿਠੀ ਸ਼ੇਰ ਸਿੰਘ ਨੂੰ ਜਾ ਸੁਨਾਂਵਦਾ ਏ
ਹਥ ਮੇਰੇ ਦੇ ਵਿਚ ਨਹੀਂ ਫੌਜ ਆਈ ਕੀਤਾ ਜ਼ੋਰ ਭੀ ਪੇਸ਼ ਨ ਜਾਂਵਦਾ ਏ
ਤੂੰ ਕੂਚ ਕਰ ਜਾਹ ਮੁਕੇਰੀਆਂ ਨੂੰ ਪਿਛੋਂ ਹੋਵੇਗਾ ਜੋ ਰਬ ਭਾਂਵਦਾ ਏ
ਸ਼ੇਰ ਸਿੰਘ ਲਾਹੌਰ ਤੋਂ ਕੂਚ ਕਰਕੇ ਮੁੜ ਵਲ ਮੁਕੇਰੀਆਂ ਜਾਂਵਦਾ ਏ
ਰਾਜਾ ਲਸ਼ਕਰਾਂ ਵਿਚ ਕਰਤਾਰ ਸਿੰਘਾ ਫੇਰ ਏਹ ਸਲਾਹ ਪਕਾਂਵਦਾ ਏ

ਰਾਜੇ ਧਿਆਨ ਸਿੰਘ ਦੀਆਂ ਤਦਬੀਰਾਂ

ਸ਼ੇਰ ਸਿੰਘ ਪਿਛੋਂ ਰਾਜੇ ਧਿਆਨਸਿੰਘਨੇਫੌਜੀ ਅਫਸਰਾਂ ਤਾਂਈਂ ਸੁਨਾਈਏ ਜੀ
ਸੁਣੋ ਖਾਲਸਾ ਜੀ ਮੇਰੀ ਗਲ ਤਾਈ ਜ਼ਰਾ ਹੋਸ਼ ਤੇ ਫਿਕਰ ਦੁੜਾਈਏ ਜੀ
ਰੰਨ ਤਖਤ ਤੇ ਤੁਸਾਂ ਬਿਠਾਲ ਦਿਤੀ ਏਹ ਕੀਹ ਕੀਤੀ ਚਤਰਾਈਏ ਜੀ
ਕੋਈ ਮਰਦ ਨਾ ਤੁਸਾਂ ਨੂੰ ਲਭਿਆ ਏ ਵਾਗ ਤੀਵੀਂ ਦੇ ਹਥ ਫੜਾਈਏ ਜੀ
ਮਰਦ ਹੋਵੇਗਾ ਪਾਇਗਾ ਕਦਰ ਕਦੇ ਤੇਗਾਂ ਮਾਰਕੇ ਕਿਤੇ ਵਿਖਾਈਏ ਜੀ
ਸਿੰਘ ਭੁੜਕ ਉਠੇ ਏਹ ਸੁਣ ਗਲਾਂ ਜੋ ਕਹੋ ਸੋ ਅਸੀਂ ਕਮਾਈਏ ਜੀ
ਸ਼ੇਰ ਸਿੰਘ ਮਹਾਰਾਜੇ ਦਾ ਪੁਤ ਬਲੀ ਰਾਜੇ ਆਖਿਆ ਓਹਨੂੰ ਬੁਲਾਈਏ ਜੀ
ਜੇਕਰ ਹੁਕਮ ਕਰੋ ਲਿਖਾਂ ਝਬ ਅਰਜ਼ੀ ਗਦੀ ਓਸਨੂੰ ਸਦ ਬਿਠਾਈਏ ਜੀ
ਸੰਧਾਂ ਵਾਲੀਏ ਜੋ ਨਾਲੇ ਲੁਟੀ ਜਾਂਦੇ ਸ਼ਾਹੀ ਹਥ ਸਮਝੋ ਓਹਨਾਂ ਆਈਏ ਜੀ
ਫੌਜ ਤਾਈਂ ਭੜਕਾ ਕਰਤਾਰ ਸਿੰਘਾ ਧਿਆਨ ਸਿੰਘ ਏਹ ਪਕ ਪਕਾਈਏ ਜੀ

ਸ਼ੇਰ ਸਿੰਘ ਦੀ ਲਾਹੌਰ ਤੇ ਚੜ੍ਹਾਈ

ਏਧਰ ਕਰ ਸਲਾਹ ਧਿਆਨ ਸਿੰਘ ਨੇ ਸ਼ੇਰ ਸਿੰਘ ਦੇ ਵਲ ਲਿਖਾਯਾ ਏ
ਤੇਰੇ ਵਲ ਮੈਂ ਕਰ ਸਰਦਾਰ ਛਡੇ ਕੰਮ ਵਿਗੜਿਆ ਫੇਰ ਬਨਾਯਾ ਏ
ਤੂੰ ਝਟ ਲਾਹੌਰ ਦੇ ਵਿਚ ਆ ਜਾ ਤੇਰਾ ਕੰਮ ਮੈਂ ਰਾਸ ਕਰਾਯਾ ਏ
ਆਪ ਲੈ ਛੁਟੀ ਰਾਜੇ ਧਿਆਨ ਸਿੰਘ ਨੇ ਝਟ ਜੰਮੂ ਨੂੰ ਕੂਚ ਕਰਾਯਾ ਏ

ਸ਼ੇਰ ਸਿੰਘ ਨੇ ਪੜ੍ਹਕੇ ਖਤ ਰਾਈਂ ਝਟ ਕੂਚ ਦਾ ਹੁਕਮ ਸੁਨਾਯਾ ਏ
ਸ਼ਾਲਾਮਾਰ ਦੇ ਵਿਚ ਕਰਤਾਰ ਸਿੰਘਾ ਡੇਰਾ ਆ ਮਹਾਂਬਲੀ ਨੇ ਲਾਯਾ ਏ

ਫੌਜ ਖਾਲਸੇ ਦਾ ਸ਼ੇਰ ਸਿੰਘ ਵਲ ਹੋ ਜਾਣਾ

ਜਵਾਲਾ ਸਿੰਘ ਜਹੇ ਚਤਰ ਮੁਸਾਹਿਬਾਂ ਨੇ ਛੌਣੀ ਵਿਚ ਜਾ ਮੇਲ ਵਧਾ ਲਏ
ਫੌਜ ਖਾਲਸੇ ਦੇ ਵਡੇ ਜਿਨੇ ਅਫਸਰ ਸ਼ੇਰ ਸਿੰਘ ਦੇ ਵਲ ਝੁਕਾ ਲਏ
ਮਿਲ ਪੈਣ ਨੂੰ ਸਭ ਤਿਆਰ ਹੋਏ ਵਾਜੇ ਖੁਸ਼ੀ ਦੇ ਵਿਚ ਵਜਾ ਲਏ
ਵੇਖ ਹੋਣੀ ਦੇ ਕੰਮ ਕਰਤਾਰ ਸਿੰਘਾ ਕਿਵੇਂ ਸਿੰਘਾਂ ਦੇ ਘਾਨ ਲੁਹਾ ਲਏ

ਫੌਜਾਂ ਨੇ ਸ਼ੇਰ ਸਿੰਘ ਦੀ ਸਲਾਮੀ ਕਰਨੀ

ਤਰੇਈ ਪੋਹ ਅਠਾਰਾਂ ਸੌ ਠਾਨਵੇਂ ਨੂੰ ਸ਼ੇਰ ਸਿੰਘ ਚੜ੍ਹਿਆ ਧੌਂਸਾ ਮਾਰ ਬੇਲੀ
ਸਿਧਾ ਛੌਣੀ ਦੇ ਵਲ ਹੋ ਟੁਰਿਆ ਸਾਰੇ ਆਨ ਮਿਲੇ ਸਰਦਾਰ ਬੇਲੀ
ਅਗੋਂ ਡੇਢ ਸੌ ਤੋਪ ਸਿਪਾਹੀ ਜੰਗੀ ਪੂਰੀ ਝਮਝ ਲੌ ਸਠ ਹਜ਼ਾਰ ਬੇਲੀ
ਸ਼ੇਰ ਸਿੰਘ ਦੇ ਤਾਈਂ ਗਜਾ ਫਤੇ ਹੋਈ ਜਗ ਦੇ ਲਈ ਤਯਾਰ ਬੇਲੀ
ਪਹਿਲੇ ਪਹਿਰ ਹੀ ਗੋਲੀ ਬਾਰੂਦ ਲੈਕੇ ਚੁਕੀ ਕਿਲੇ ਦੇ ਵਲ ਮੁਹਾਰ ਬੇਲੀ
ਫੌਜਾਂ ਬੁਧੂ ਦੇ ਆਵਿਓਂ ਚੜ੍ਹ ਪਈਆਂ ਸਿੰਘ ਪੈਦਲ ਅਤੇ ਅਸਵਾਰ ਬੇਲੀ
ਘੋੜੇ ਹਿਣਕਦੇ ਬੋਲਦੇ ਸਿੰਘ ਫਤੇ ਵਲ ਕਿਲੇ ਦੇ ਕਰ ਉਲਾਰ ਬੇਲੀ
ਵਾਂਗ ਘਟਾਂ ਦੇ ਚੜ੍ਹ ਕਰਤਾਰ ਸਿੰਘਾ ਕਿਲੇ ਵਿਚ ਹੋਈ ਸਾਰੀ ਸਾਰ ਬੇਲੀ

ਰਾਣੀ ਚੰਦ ਕੌਰ ਨੇ ਕਿਲਾ ਬੰਦ ਕਰਕੇ ਜੰਗ ਸ਼ੁਰੂ ਕਰਨਾ

ਚੰਦ ਕੌਰ ਨੇ ਸੁਣਕੇ ਖਬਰ ਸਾਰੀ ਝਟ ਕੀਤੀਆਂ ਖੂਬ ਤਕੜਾਈਆਂ ਨੇ
ਵਿਚ ਕਿਲੇ ਦੇ ਆਪਣੀ ਫੌਜ ਲੈਕੇ ਤੋਪਾਂ ਕੋਟ ਚੌਗਿਰਦ ਚੜ੍ਹਾਈਆਂ ਨੇ
ਸੰਧਾ ਵਾਲੀਏ ਲੜਨ ਨੂੰ ਹੋਏ ਤਕੜੇ ਜਿੰਦਾਂ ਤਲੀ ਦੇ ਉਤੇ ਟਿਕਾਈਆਂ ਨੇ
ਜੰਮੂ ਵਾਲੇ *ਗੁਲਾਬ ਸਿੰਘ ਡੋਗਰੇ ਨੇ ਫੌਜਾਂ ਮੋਰਚੀਂ ਵੰਡ ਬਿਠਾਈਆਂ ਨੇ
ਜਮਾਂਦਾਰ ਖੁਸ਼ਾਲ ਸਿੰਘ ਨਾਲ ਹੈਸੀ ਜਿਨ੍ਹਾਂ ਮਾਹੋਆਂ ਕਈ ਲੜਾਈਆਂ ਨੇ
ਬਦਕਿਸਮਤੀ ਵੇਖ ਕਰਤਾਰ ਸਿੰਘਾ ਖੇਡਾਂ ਹੋਣੀ ਨੇ ਕਿਸ ਤਰ੍ਹਾਂ ਪਾਈਆਂ ਨੇ

---

*ਵੇਖੋ ਡੋਗਰਿਆਂ ਦੀ ਚਲਾਕੀ ਇਕ ਭਰਾ ਰਾਣੀ ਵਲ ਤੇ ਦੂਸਰਾ ਸ਼ੇਰ ਸਿੰਘ ਵਲ ਦੋਹਾਂ ਨੂੰ ਲੜ ਕੇ ਆਪਣਾ ਮਤਲਬ ਕਢੀ ਜਾਂਦੇ ।

ਭਾਰੀ ਜੰਗ

ਸ਼ੇਰ ਸਿੰਘ ਨੇ ਧਰਕੇ ਤੋਪਖਾਨੇ ਵਲ ਕਿਲੇ ਦੇ ਮੋਰਚੇ ਡਾਹ ਦਿਤੇ
ਦੋਹਾਂ ਪਾਸਿਆਂ ਤੋਂ ਅਗ ਵਰ੍ਹਨ ਲਗੀ ਕੋਠੇ ਮਾੜੀਆਂ ਮਹਿਲ ਹਿਲਾ ਦਿਤੇ
ਅੰਦਰ ਵਾਲਿਆਂ ਦਾ ਕੁਝ ਖੁਸਦਾ ਨਾ ਸੈ ਮਣਾਂ ਬਾਰੂਦ ਖਪਾ ਦਿਤੇ
ਕਿਲੇ ਵਾਲਿਆਂ ਤੋਪਾਂ ਨੇ ਗਜ਼ਬ ਢਾਹੇ ਬਾਹਰੋਂ ਸੈਂਕੜੇ ਮਾਰ ਉਡਾ ਦਿਤੇ
ਫੌਜਾਂ ਕਈ ਵਾਰੀ ਬਾਹਰੋਂ ਨਠ ਟੁਰੀਆਂ ਤੋਪਾਂ ਫੂਕਕੇ ਅਗ ਜਲਾ ਦਿਤੇ
ਸੰਧਾਂਵਾਲੀਆਂ ਨੇ ਜੰਗ ਓਹ ਕੀਤਾ ਸ਼ੇਰ ਸਿੰਘ ਦੇ ਛਕੇ ਛੁਡਾ ਦਿਤੇ
ਮਿਟੀ ਮਾਸ ਦੀ ਰਹੀ ਲੜਾਈ ਲਗੀ ਸੈ ਮਾਵਾਂ ਦੇ ਪੁਤ ਕੁਹਾ ਦਿਤੇ
ਭਾਵੇਂ ਸ਼ਾਹੀ ਮਸੀਤ ਮੁਨਾਰਿਆਂ ਤੇ ਛੋਟੇ ਰਹਿਕਲੇ ਕਈ ਚੜ੍ਹਾ ਦਿਤੇ
ਸ਼ੇਰ ਸਿੰਘ ਦੀ ਪੇਸ਼ ਨ ਕੁਝ ਗਈ ਜਿੰਨੇ ਅਕਲ ਦੇ ਪੇਚ ਸਨ ਲਾ ਦਿਤੇ
ਕਿਲ੍ਹਾ ਫਤੇ ਨ ਹੋਯਾ ਕਰਤਾਰ ਸਿੰਘਾ ਲੜ ਤਿੰਨ ਦਿਹਾੜੇ ਬਿਤਾ ਦਿਤ

ਰਾਜੇ ਧਿਆਨ ਸਿੰਘ ਨੇ ਆ ਕੇ ਸੁਲ੍ਹਾ ਕਰਾਨੀ

ਚੌਥੇ ਦਿਨ ਦੇ ਚੜ੍ਹਦਿਆਂ ਸ਼ੇਰ ਸਿੰਘਨੇ ਤੋਪਾਂ ਫੇਰ ਡਾਹੀਆਂ ਗੁਸਾ ਖਾਕੇ ਜੀ
ਗੋਲੇ ਮਾਰਕੇ ਨਾਲ ਮੁਨਾਰਿਆਂ ਤੋਂ ਕੀਤੇ ਤੰਗ ਮਹਿਲੀਂ ਅਗ ਲਾਕੇ ਜੀ
ਏਨੇ ਚਿਰ ਨੂੰ ਜੰਮੂ ਤੋਂ ਚਲਕੇ ਤਾਂ ਧਿਆਨ ਸਿੰਘ ਪਹੁੰਕਾ ਓਥੇ ਆਕੇ ਜੀ
ਵਿਚ ਪੈ ਲੜਾਈ ਨੂੰ ਬੰਦ ਕੀਤਾ ਦੋਹਾਂ ਧਿਰਾਂ ਦੇ ਤਾਈਂ ਸਮਝਾਕੇ ਜੀ
ਆਪੇ ਪਾ ਫਸਾਦ ਮਿਟਾਯਾ ਆਪੇ ਦੋਹਾਂ ਧਿਰਾਂ ਦੀ ਸੁਲ੍ਹਾ ਕਰਾਕੇ ਜੀ
ਫੈਦਾ ਲਿਆ ਉਠਾ ਕਰਤਾਰ ਸਿੰਘਾ ਦੋਹਾਂ ਧਿਰਾਂ ਦੇ ਤਾਈਂ ਲੜਾਕੇ ਜੀ

ਰਾਣੀ ਨੂੰ ਜਗੀਰ ਤੇ ਸ਼ੇਰ ਸਿੰਘ ਨੂੰ ਤਖਤ

ਧਿਆਨ ਸਿੰਘ ਨੇ ਦੋਹਾਂ ਦੇ ਵਿਚ ਆਕੇ ਏਸੇ ਤਰ੍ਹਾਂ ਫਜਾਦ ਮਿਟਾਏ ਭਾਈ
ਸ਼ੇਰ ਸਿੰਘ ਨੂੰ ਤਖਤ ਲਾਹੌਰ ਦਾ ਜੀ ਰਾਣੀ ਦੇ ਕੇ ਲਾਭ ਹੋ ਜਾਏ ਭਾਈ
ਸੋਲਾਂ ਲਖ ਜਾਗੀਰ ਤਾਂ ਰਾਣੀ ਤਾਈ ਸ਼ੇਰ ਸਿੰਘ ਸਾਲਾਨਾ ਦਿਵਾਏ ਭਾਈ
ਬੰਦੋਬਸਤ ਜਾਗੀਰ ਦਾ ਰਾਣੀ ਵਲੋਂ ਸੁ ਗੁਲਾਬ ਸਿੰਘ ਹਥ ਰਖਾਏ ਭਾਈ
ਏਸ ਤਰ੍ਹਾਂ ਏਹ ਫੈਸਲਾ ਹੋ ਗਿਆ ਸ਼ੇਰ ਸਿੰਘ ਗਦੀ ਲਈ ਪਾਏ ਭਾਈ
ਅਤਰ ਸਿੰਘ, ਅਜੀਤ ਸਿੰਘ ਦੋਵੇਂ ਜਣੇ ਨਠ ਗਏ ਓਹ ਜਾਨ ਬਚਾਏ ਭਾਈ

ਲਹਿਣਾ ਸਿੰਘ ਨੂੰ ਫੜਕੇ ਕੈਦ ਕੀਤਾ ਏਹ ਪਹਾੜੀਆਂ ਨੇ ਹਥ ਲਾਇ ਭਾਈ
ਦੂਹੀਂ ਪਾਸੀਂ ਹੋ ਆਪ ਕਰਤਾਰ ਸਿੰਘਾ ਫੈਦਾ ਇਨ੍ਹਾਂਨੇ ਲਿਆ ਉਠਾਇ ਭਾਈ

ਰਾਜਨੀਤ ਦਾ ਵਾਕ

ਛੰਦ–ਰਾਜ ਭਾਗ ਪਰਤਾਪ ਦਬਦਬਾ ਜਾਏ ਸਾਰਾ ।
ਕਲ੍ਹਾ, ਈਰਖਾ, ਦ੍ਵੈਖ, ਕਲੇਸ਼ ਆ ਲਏ ਉਤਾਰਾ ॥
ਧੰਨ ਸੰਪਦਾ ਨਾਸ ਵਾਸ ਆ ਲਏ ਬਰਬਾਦੀ ।
ਧੋਖਾ ਖਤਰਾ ਬਹੁਤ ਜਾਏ ਘਟ ਮੂਲ ਅਜ਼ਾਦੀ ॥
ਸਾਚ ਕਹੇ ਕਰਤਾਰ ਸਿੰਘ ਖੋਟੇ ਹੋਣ ਵਜ਼ੀਰ ਜਹਿਂ ।
ਨਾਸ ਹੋਏ ਉਸ ਰਾਜ ਕਾ ਵਿਪਤਾ ਹੋਇ ਅਸ੍ਰਾਰ ਤਹਿਂ ॥

ਵਾਕ ਕਵੀ

ਜਿਸ ਰਾਜ ਦੇ ਹੋਣ ਵਜ਼ੀਰ ਖੋਟੇ ਓਹ ਰਾਜ ਰਹਿੰਦਾ ਦਿਨ ਚਾਰ ਸਮਝੋ
ਖੁਦਗਰਜ਼ੀਆਂ ਸਾਰੀਆਂ ਕਠਿਆਂ ਹੋ ਕੀਤਾ ਤਖਤ ਲਾਹੌਰ ਖਵਾਰ ਸਮਝੋ
ਵੇਖੋ ਇਕ ਭਾਈ ਵਲ ਸ਼ੇਰ ਸਿੰਘ ਤੇ ਦੂਜਾ ਰਾਣੀ ਦਾ ਹੋਯਾ ਮੁਖਤਾਰ ਸਮਝੋ
ਆਪੇ ਲਾਉਨ ਤੇ ਆਪੇ ਬੁਝਾਉਨ ਵਾਲੇ ਜੜ੍ਹ ਪੁਟ ਦਿਤੀ ਘਰ ਪਾੜ ਸਮਝੋ
ਹੁਣ ਰਾਣੀ ਨੂੰ ਕਿਸ ਤਰ੍ਹਾਂ ਚਾੜ੍ਹ ਹਥੀਂ ਵੇਖੋ ਲੁਟਦੇ ਜ਼ਰ ਜਵਾਹਰ ਸਮਝੋ
ਕੀਹ ਕਿਸੇ ਦਾ ਦੋਸ਼ ਕਰਤਾਰ ਸਿੰਘਾ ਏਸੇ ਤਰ੍ਹਾਂ ਸੀ ਭਾਣਾ ਕਰਤਾਰ ਸਮਝੋ

ਗੁਲਾਬ ਸਿੰਘ ਨੇ ਰਾਣੀ ਚੰਦ ਕੋਰ ਦਾ ਖਜ਼ਾਨਾ ਜੰਮੂ ਲੈ ਜਾਣਾ

ਪੇਚ ਖੇਡਿਆ ਹੋਰ ਗੁਲਾਬ ਸਿੰਘ ਨੇ ਪਟੀ ਰਾਣੀ ਨੂੰ ਏਹ ਪੜ੍ਹਾਈ ਹੈ ਜੀ
ਤੇਰੇ ਪਾਸ ਜੋ ਮੋਤੀ ਜਵਾਹਰ ਹੀਰਾ ਸੋਨੇ ਚਾਂਦੀ ਦਾ ਅੰਤ ਨ ਕਾਈ ਹੈ ਜੀ
ਜੇਕਰ ਕਿਲੇ ਦੇ ਵਿਚ ਹੀ ਰਹਿਨ ਦਿਤਾ ਤੈਨੂੰ ਮਿਲੇਗੀ ਇਕ ਨ ਪਾਈ ਹੈ ਜੀ
ਤੈਥੋਂ ਖੋਹ ਲੈਨਾ ਸਾਰਾ ਸ਼ੇਰ ਸਿੰਘ ਨੇ ਏਹ ਦੇ ਕੇ ਸੂਰ ਡਰਾਈ ਹੈ ਜੀ
ਸਾਰਾ ਕਢ ਕੇ ਜੰਮੂ ਪੁਚਾ ਦੇਹ ਤੂੰ ਅਸੀਂ ਪੁਤ ਤੇਰੇ ਤੂੰ ਮਾਈ ਹੈ ਜੀ
ਸਾਨੂੰ ਗਊ ਦੀ ਸਹੁੰ ਜੇ ਦਗਾ ਕਰੀਏ ਠਾਕਰ ਜੀ ਦੀ ਕਸਮ ਉਠਾਈ ਹੈ ਜੀ
ਖੁਰੀ ਪਿਛ ਹੈ ਮਤ ਜ਼ਨਾਨੀਆਂ ਦੀ ਵੇਖੋ ਏਹ ਭਿਤੀ ਕੇਹੀ ਖਾਈ ਹੈ ਜੀ
ਜਾਇਦਾਦ ਕਰੋੜਾਂ ਦੀ ਕਢ ਚੇਰੀ ਭੋਲੀ ਭਾਲੀ ਨੇ ਹਥ ਫੜਾਈ ਹੈ ਜੀ

ਗਡੇ ਉਠ ਲਦਾਕੇ ਰਾਜਿਆਂ ਨੇ ਝਟ ਜੰਮੂ ਦੇ ਵਲ ਚਲਾਈ ਹੈ ਜੀ
ਇਕ ਕਢਦਾ ਇਕ ਕਢਾਨ ਵਾਲਾ ਏਹ ਪਹਾੜੀਆਂ ਦੀ ਚਤਰਾਈ ਹੈ ਜੀ
ਭੈੜੀ ਬਦਨਸੀਬ ਦੀ ਮਟ ਮਾਰੀ ਘਰੋਂ ਕਢਕੇ ਮਾਯਾ ਗਵਾਈ ਹੈ ਜੀ
ਵੇਖੋ ਰਬ ਦੇ ਰੰਗ ਕਰਤਾਰ ਸਿੰਘਾ ਖੇਡ ਕਿਸਤਰਾਂ ਦੀ ਆਨ ਪਾਈ ਹੈ ਜੀ

ਮਹਾਰਾਜੇ ਸ਼ੇਰ ਸਿੰਘ ਦਾ ਬ੍ਰਿਤਾਂਤ

ਸਾਂਭ ਲਈ ਲਾਹੌਰ ਦੀ ਬਾਦਸ਼ਾਹੀ ਸ਼ੇਰ ਸਿੰਘ ਨੇ ਤੈਹਤ ਬਿਠਾਯਾ ਚੰਗਾ
ਪਹਿਲੀ ਮਾਘ ਨੂੰ ਕਰਦਰਬਾਰ ਭਾਰਾ ਫੌਜਾਂ ਨਾਲ ਸਲੂਕ ਦਿਖਾਯਾ ਚੰਗਾ
ਵਾਧਾ ਇਕ ਰੁਪਯਾ ਸਿਪਾਹੀ ਪਿਛੇ ਤਨਖਾਹ ਦਾ ਹੋਰ ਵਧਾਯਾ ਚੰਗਾ
ਪਰ ਰਬ ਦੇ ਰੰਗ ਕਰਤਾਰ ਸਿੰਘਾ ਹੋਣੀ ਹੋਰ ਹੀ ਗੁਲ ਖਿਲਾਯਾ ਚੰਗਾ

ਫੌਜ ਖਾਲਿਸੇ ਦੀ ਖਰਾਬੀ

ਸ਼ੇਰ ਸਿੰਘ ਨੂੰ ਅਸਾਂ ਹੀ ਰਾਜ ਬਿਤਾ ਫੌਜੀ ਲੋਕਾਂ ਨੇ ਦਿਲ ਫਟਾ ਦਿਤਾ
ਭੂਏ ਹੋ ਅੜਬੰਗੀਆਂ ਬੁਰਛਿਆਂ ਨੇ ਝਟ ਪਟ ਹੀ ਸ਼ੋਰ ਮਚਾ ਦਿਤਾ
ਪਹਿਲੇ ਹਥ ਆ ਕਿਲੇ ਤੇ ਲੁਟ ਪਾਈ ਫੇਰ ਸ਼ਹਿਰ ਨੂੰ ਕਰ ਸਫਾ ਦਿਤਾ
ਹਵਾ ਵਗਦੀ ਵਗਦੀ ਵਗ ਗਈ ਰੌਲਾ ਦੇਸ ਸਾਰੇ ਵਿਚ ਪਾ ਦਿਤਾ
ਥਾਂ ਥਾਂ ਚਿਲੰਗਿਆਂ ਭੂਏ ਹੋ ਕੇ ਇਕ ਨਵਾਂ ਹੀ ਗਦਰ ਉਠਾ ਦਿਤਾ
ਕਾਰਦਾਰ ਸਰਦਾਰਾਂ ਦੇ ਘਰ ਲੁਟੇ ਸਿਰੋਂ ਸਭ ਦਾ ਖੌਫ ਭੁਲਾ ਦਿਤਾ
ਲੁਟ ਮਾਰ ਦਾ ਗਰਮ ਬਾਜਾਰ ਹੋਯਾ ਅਮਨ ਦੇਸ ਦਾ ਸਭ ਗਵਾ ਦਿਤਾ
ਮੁਲਤਾਨ, ਕਸ਼ਮੀਰ, ਪਿਸ਼ੌਰ, ਜੰਮੂ ਫੌਜੀ ਲੋਕਾਂ ਫਤੂਰ ਫੈਲਾ ਦਿਤਾ
ਜਿਥੇ ਚਾਰ ਤਿਲੰਗੇ ਭੀ ਹੋਣ ਕਠੇ ਓਥੇ ਡਾਂਗ ਸੋਟਾ ਖੜਕਾ ਦਿਤਾ
ਲੁਟ ਮਾਰ ਤੇ ਰਾਤ ਦਿਨ ਲਕ ਬਧੇ ਨਾਦਰਸ਼ਾਹੀ ਵੇਲਾ ਮੁੜ ਲਿਆ ਦਿਤਾ
ਫੌਜਾਂ ਹੋ ਕਾਨੂਨ ਤੋਂ ਬਾਹਰ ਗਈਆਂ ਜੋ ਅੜਿਆਂ ਓਹ ਝਟਕਾ ਦਿਤਾ
ਜਾਨਾਂ ਲੈਕੇ ਛੁਪ ਸਰਦਾਰ ਗਏ ਬੁਰਛੇ ਗਰਦੀ ਨੇ ਦੇਸ ਰਵਾ ਦਿਤਾ
ਮੀਹਾਂ ਸਿੰਘ ਸੂਬਾ ਕਸ਼ਮੀਰ ਦੇ ਨੂੰ ਮਾਰ ਬੁਰਛਿਆਂ ਪਾਰ ਬੁਲਾ ਦਿਤਾ
ਜਨਰਲ ਅਬੂਤਬੇਲਾ ਵੀ ਨਠ ਗਿਆ ਏਹਾ ਬੁਰਛਿਆਂ ਨੇ ਰੌਲਾ ਪਾ ਦਿਤਾ
ਵਾੜ ਖੇਤ ਨੂੰ ਹੀ ਉਠ ਖਾਨ ਲਗੀ ਬੁਰਾ ਓਹ ਜ਼ਮਾਨਾ ਦਿਖਾ ਦਿਤਾ

ਓਹਨਾਂ ਮੂਰਖਾਂ ਸਮਝ ਕਰਤਾਰ ਸਿੰਘਾ, ਸਿੰਘ ਨਾਮ ਬਦਨਾਮ ਕਰਾ ਦਿਤਾ

ਮਹਾਰਾਜੇ ਸ਼ੇਰ ਸਿੰਘ ਦੀਆਂ ਸੋਕਾਂ

ਭਾਵੇਂ ਬੜਾ ਹੁਸ਼ਿਆਰ ਦਾਨਾ ਹੈਸੀ ਸ਼ੇਰ ਸਿੰਘ ਆ ਬਹੁਤ ਹੈਰਾਨ ਹੋਯਾ
ਚਾਲ ਵੇਖ ਜ਼ਮਾਨੇ ਦੀ ਕੰਬ ਗਿਆ ਸਮਾਂ ਵੇਖ ਬੜਾ ਪਰੇਸ਼ਾਨ ਹੋਯਾ
ਜਾਂਦੀ ਕੋਈ ਨ ਪੇਸ਼ ਵਿਚਾਰ ਕੀਤੀ ਭਾਣਾ ਵਾਹਿਗੁਰੂ ਸਮਝਿਆ ਆਨ ਹੋਯਾ
ਸੋਚਾਂ ਕੀਤੀਆਂ ਫੌਜ ਨ ਵਸ ਆਈ ਵੈਰੀ ਜਾਪਦਾ ਧਰਤ ਅਸਮਾਨ ਹੋਯਾ
ਚੁਪ ਕਰਕੇ ਜਾਨ ਛਪਾ ਬੈਠਾ ਤੰਗ ਬੁਰਛਿਆਂ ਤੋਂ ਬੁਰਾ ਜਾਨ ਹੋਯਾ
ਭੈੜੇ ਪੰਥ ਦੇ ਭਾਗ ਕਰਤਾਰ ਸਿੰਘਾ ਸਿਰ ਆਨ ਅਸਵਾਰ ਸ਼ੈਤਾਨ ਹੋਯਾ

ਏਸ ਰੌਲੇ ਦਾ ਸਬਬ

ਜਿਵੇਂ ਦਸਿਆ ਪਿਛਲਿਆਂ ਬੁਢਿਆਂ ਨੇ ਤਵਾਰੀਖਾਂ ਜੋ ਭੇਤ ਬਤਾਯਾ ਸੀ
ਓਹ ਏਹ ਸੀ ਜਿਸ ਤੋਂ ਖਾਲਸੇ ਨੇ ਖਫੇ ਹੋ ਕੇ ਸ਼ੋਰ ਮਚਾਯਾ ਸੀ
ਸ਼ੇਰ ਸਿੰਘ ਰਾਣੀ ਚੰਦ ਕੌਰ ਤਾਈਂ *ਘਰ ਪਾ ਲੈਣਾ ਠਹਿਰਾਯਾ ਸੀ
ਜੰਮੂ ਵਾਲਿਆ ਦੀ ਗਲ ਨ ਬਣਨ ਦਿਤੀ ਗਮ ਆਪਣਾਉਨਾਂ ਤੇ ਛਾਯਾ ਸੀ
ਓਹ ਰਾਣੀ ਦੀ ਖਾਂਦੇ ਜਾਗੀਰ ਹੈਸਨ ਨਾਲੇ ਸਾਰਾ ਖਜਾਨਾ ਛਪਾਯਾ ਸੀ
ਸ਼ੇਰ ਸਿੰਘ ਜੇ ਰਾਣੀ ਨੂੰ ਕਰ ਲੈਂਦਾ †ਮਾਲ ਸਾਰਾ ਓਹ ਦੇਵਨਾ ਆਯਾ ਸੀ
ਏਸ ਖੌਫ ਤੋਂ ਉਨਾਂ ਵਿਚਾਰ ਕਰਕੇ ਚੰਦ ਕੌਰ ਤਾਂਈ ਵਰਗਲਾਯਾ ਸੀ
ਰਾਜੇ ਰਾਣੀ ਦਾ ਮੇਲ ਨ ਹੋਣ ਦਿਤਾ ਸਗੋਂ ਹੋਰ ਅਪ੍ਰਾਧ ਕਮਾਯਾ ਸੀ
ਸ਼ੇਰ ਸਿੰਘ ਨੂੰ ਚਾੜ੍ਹਕੇ ਹਥਾਂ ਉਤੇ ਕਰਨਾ ਪਾਪ ਦਾ ਪਕ ਪਕਾਯਾ ਸੀ
ਚੰਦ ਕੌਰ ਵਿਚਾਰੀ ਨੂੰ (ਮੋਹਦਖਾਨੇ ਘੇਰ ਗੋਲੀਆਂ ਤੋਂ ਮਰਵਾਯਾ ਸੀ
ਨੌਨਿਹਾਲ ਸਿੰਘ ਦੇ ਪਿਛੋਂ ?ਪੁਤ੍ਰ ਹੋਯਾ ਨਵਾਂ ਦਿਨਾਂ ਦਾ ਪਾਰ ਬੁਲਾਯਾ ਸੀ

---

*ਸਿੰਘੀ ਤਰੀਕੇ ਮੂਜਬ ਅਨੰਦ ਪੜ੍ਹਾਕੇ ॥ †ਸੌਲਾਂ ਲਖ ਜਾਗੀਰ ਰਾਣਾ ਦਾ ਗੁਲਾਬ ਸਿੰਘ ਖਾਦਾ ਸੀ, ਓਹ ਭੀ ਜਾਂਦੀ ਸ਼ੀ ॥ †ਉਹ ਖਜਾਂਨਾ ਜੋ ਰਾਣੀ ਨੂੰ ਧੋਖਾ ਦੇਕੇ ਲੈ ਗਏ ਸਨ, ਜੋ ਮਰੀ ਪਿਛੋਂ ਪਚਾ ਗਏ ॥ (ਪਖਾਨਾ ਯਾ ਟਟੀ ॥

?ਕੌਰ ਨੌਨਿਹਾਲ ਸਿੰਘ ਦੀ ਰਾਣੀ ਦੇ ਘਰ ਪੁਤ੍ਰ ਹੋਯਾ ਤਾਂ ਧਿਆਨ ਸਿੰਘ ਨੇ ਸ਼ੇਰ ਸਿੰਘ ਨੂੰ ਸਿਖਲਾਯਾ ਕਿ ਜੇ ਉਹ ਛੋਕਰਾ ਵਡਾ ਹੋ ਗਿਆ ਤਾਂ ਸ਼ਾਇਦ ਫੌਜ ਖਾਲਸਾ ਏਸਨੂੰ ਰਾਜ ਦਾਮਾਲਕ ਸਮਝ ਕੇ ਤਖਤ ਬੈਠਾ ਦੇਵੇ, ਏਸ ਖੌਫ ਤੋਂ ਸ਼ੇਰ ਸਿੰਘ ਨੇ ਰਾਜ ਨੂੰ ਬਚੇ ਦੇ ਮਰਨ ਦਾ ਹੁਕਮ ਦੇ ਦਿਤਾ, ਆਪ ਤਾਂ ਸ਼ੇਰ ਸਿੰਘ ਵਜ਼ੀਰ ਬਾਦ ਚਲਾ ਗਿਆ ਤਾਂ ਪਿਛੋਂ ਧਿਆਨ ਸਿੰਘ ਨੇ ਗੋਲੀਆਂ ਤੋਂ ਮੋਹਰਾਂ ਦਿਵਾਕੇ ਨੌਆਂ ਦਿਨਾਂ ਦੇ ਲੜਕੇ ਨੂੰ ਪਾਰ ਬੁਲਾਯਾ (ਤਵਾਰੀਖ ਖਾਲਸਾ ਤੀਸਰਾ ਹਿਸਾ)।

ਏਹ ਗਲਾਂ ਸਿੰਘਾਂ ਵਿਚ ਧੁਮ ਗਈਆਂ ਹਰ ਇਕ ਨੇ ਬੁਰਾ ਮਨਾਯਾ ਸ
ਏਹ ਸਭ ਫਸਾਦ ਕਰਤਾਰ ਸਿੰਘਾ ਠੀਕ ਖੋਟੇ ਵਜ਼ੀਰਾਂ ਪਵਾਯਾ ਜਾ

ਦੇਸ਼ ਵਿਚ ਅਮਨ ਹੋਣਾ (ਵਾਕ ਕਵੀ)

ਥੋੜਾ ਚਿਰ ਏਹ ਰਿਹਾ ਖਰੂਦ ਪਿਆ ਆਯਾ ਦੇਸ ਦੇ ਵਿਚ ਭੁਚਾਲ ਭਾਈ
ਪਰ ਕਰਕੇ ਚਾਤਰੀ ਸ਼ੇਰ ਸਿੰਘ ਨੇ ਰਾਜਨੀਤ ਦੀ ਚਲ ਕੇ ਚਾਲ ਭਾਈ
ਕਿਤੇ ਲੋਭ ਤੇ ਕਿਤੇ ਪਿਆਰ ਪਾਕੇ ਵਡੇ ਲਈ ਮੋਹਰੀ ਸਾਰੇ ਢਾਲ ਭਾਈ
ਕਿਤੇ ਲੋਭ ਤੇ ਕਿਤੇ ਸਮਭਾਵ ਹੋਕੇ ਥਾਓਂ ਥਾਈਂ ਸਭ ਤਈਂ ਬਿਠਾਰ ਭਾਈ
ਫੇਰ ਹੌਲੀ ਹੌਲੀ ਖੜੇ ਪੇਚ ਫੜਕੇ ਜੜਾਂ ਦਿਤਿਆਂ ਮਾਰਕੇ ਗਾਲ ਭਾਈ
ਚੁਣ ਚੁਣ ਸਿਰਕਰਦਿਆਂ ਸਾਰਿਆਂ ਨੂੰ ਕੈਦਖਾਨਿਆਂ ਦੇ ਵਿਚ ਡਾਲ ਭਾਈ
ਕੀਤਾ ਦੇਸ ਦਾ ਦੂਰ ਫਸਾਦ ਸਾਰਾ ਲੋਕੇ ਫੇਰ ਹੋ ਗਏ ਖੁਸ਼ਹਾਲ ਭਾਈ
ਲੁੱਡ ਚੋਰ ਬਦਮਾਸ਼ ਕਰਤਾਰ ਸਿੰਘਾ ਚੁਣ ਲਏ ਦਾਨਾਈ ਦੇ ਨਾਲ ਭਾਈ

ਮਹਾਰਾਜੇ ਸ਼ੇਰ ਸਿੰਘ ਦਾ ਇੰਤਜਾਮ ਤੇ ਦਬਦਬਾ

ਜਦ ਫੌਜ ਅਧੀਨ ਦੇ ਵਿਚ ਆ ਗਈ ਫੇਰ ਕੌਣ ਸੀ ਰੌਲਾ ਮਚਾ ਦੇਂਦਾ
ਝਟ ਪਟ ਹੋਯਾ ਇੰਤਜਾਮ ਸਾਰਾ ਕੁਲ ਸ਼ੋਰ ਸ਼ਰਾਬਾ ਮਿਟਾ ਦੇਂਦਾ
ਫੇਰ ਦੇਸ ਤੇ ਦਬਦਬਾ ਪਾਉਣ ਲਈ ਆਦਤ ਆਪਣੀ ਤਈਂ ਉਲਟਾ ਦਿੰਦਾ
ਜੇ ਕੋਈ ਚੋਰ ਬਦਮਾਸ਼ ਆ ਜਾਏ ਕਾਬੂ ਲਤਾਂ, ਬਾਹਾਂ, ਨਕ, ਕੰਨ, ਵਢਾ ਦਿੰਦਾ
ਡਾਕੂ, ਧਾੜਵੀ ਵਡਿਆਂ ਲੁੱਡਿਆਂ ਨੂੰ ਬੜੀ ਸਖਤ ਤੋਂ ਸਖਤ ਸਜ਼ਾ ਦੇਂਦਾ
ਯਾਂ ਤੇ ਮਾਰਕੇ ਕਾਠ ਸੁਕਾ ਦੇਂਦਾ ਯਾ ਮੁਢੋਂ ਹੀ ਜੜਾਂ ਕਢਾ ਦੇਂਦਾ
ਏਹ ਵੇਖ ਕੇ ਕੰਬ ਗਏ ਲੋਕ ਸਾਰੇ ਧਮਾ ਨਾਦਰੀ ਆਨ ਕੇ ਪਾ ਦੇਂਦਾ
ਸਿਧੇ ਕਰ ਸ਼ੈਤਾਨ ਕਰਤਾਰ ਸਿੰਘਾ ਨਕੇ ਸੂਈ ਦੇ ਵਿਚੋਂ ਲੰਘਾ ਦੇਂਦਾ

ਨੋਟ—ਇਕ ਵਾਰੀ ਕਿਸੇ ਮੁਸਾਹਿਬ ਨੇ ਮਹਾਰਾਜ ਨੂੰ ਆਖਯਾ ਕਿ ਆਪ ਰਾਜੇ ਹੋ ਤੇ ਅਜੇ ਤਕ ਪਿੰਡਾਂ ਵਿਚ ਝਟਕੇ ਦੀਆਂ ਦੁਕਾਨਾਂ ਜਾਰੀ ਨਹੀਂ ਕਰਾਈਆ ਤਾਂ ਮਹਾਰਾਜ ਨੇ ਜਵਾਬ ਦਿਤਾ ਕਿ ਮੈਂ ਸਿੰਘਾਂ ਨੂੰ ਮੁਰਦਾਰ ਖਾਨਵਾਲਾ ਨਹੀਂ ਬਨਾਣਾ ਚਾਹੁੰਦਾ ਜਦ ਸਿੰਘ ਹਟੀਆਂ ਤੋਂ ਮਾਸ ਮੁਲ ਲੈਕੇ ਖਾਣ ਲਗ ਪੈਣਗੇ ਤਦ ਓਹਨਾਂ ਵਿਚੋਂ ਸੂਰਬੀਰਤਾਂ ਉਡ ਜਾਏਗੀ ਤੇ ਉਹ ਮੁਰਦਾਰ ਖਾਣੀ ਗਿਰਝ ਨਾਲੋਂ ਭੀ ਹਮ ਦਿਲ ਹੋ ਜਾਣਗੇ ਤੇ ਦ੍ਰਿਸ਼ਟਾਂਤ ਦਿਤਾ ਕਿ ਤੁਰਮਚੀ ਛੋਟਾ ਜਿਹਾ ਜਾਨਵਰ ਹੈ ਤੇ ਆਪਣੇ ਨਾਲੋਂ ਦੂਣੇ ਜਾਨਵਰ ਨੂੰ ਮਾਰ ਸਕਦੀ ਹੈ ਤੇ ਗਿਰਝ ਮੁਰਦਾਰ ਖਾਣੀ ਚੂਹਾ ਭੀ ਨਹੀਂ ਮਾਰ ਸਕਦੀ ਸਿੰਘਾ ਨੂੰ ਚਾਹੀਦਾ ਹੈ ਕਿ ਓਹ ਆਪ ਹਥੀਂ ਝਟਕਾ ਕੇ ਖਾਯਾ ਕਰਨ।

ਵਜੀਰ ਧਿਆਨ ਸਿੰਘ ਦੀ ਖਰਾਬ।

ਭਾਵੇਂ ਸਭ ਉਤੇ ਸਾਯਾ ਬੈਠ ਗਿਆ ਧਿਆਨ ਸਿੰਘ ਤੋਂ ਅਖ ਚੁਰਾ ਲੈਂਦਾ
ਕਾਬੂ ਕਰ ਵਜੀਰ ਨੂੰ ਸਕਿਆ ਨ ਓਹ ਬਹੁਤ ਇਖਤਯਾਰ ਵਧਾ ਲੈਂਦਾ
ਓਹਦੀ ਕੀਤੀ ਨੂੰ ਕਦੇ ਭੀ ਰਦਦਾ ਜੋ ਚਾਹੁੰਦਾ ਓਹ ਕਰਾ ਲੈਂਦਾ
ਜਿਨੂੰ ਚਾਹੇ ਵਜੀਰ ਕੁਝ ਬਖਸ਼ ਦੇਵੇ ਜਿਨੂੰ ਚਾਹੁੰਦਾ ਕਰ ਸਫਾ ਲੈਂਦਾ
ਜਿਹੜਾ ਰੋਜ਼ *ਜੋਦਿਆ ਨ ਕਰਨ ਜਾਂਦਾ ਓਹਨੂੰ ਲਾਕੇ ਫੰਦ ਫਸਾ ਲੈਂਦਾ
ਓਹ ਫੇਰ ਮਹਾਰਾਜ ਤੋਂ ਜਿਵੇਂ ਚਾਹੁੰਦਾ ਓਸ ਤਾਂਈ ਸਜਾ ਦਿਵਾ ਲੈਂਦਾ
*ਜਵਾਲਾਸਿੰਘ ਸਰਦਾਰ ਨੂੰ ਕੈਦ ਕਰਕੇ ਜਾਇਦਾਦ ਸਭ ਜ਼ਬਤ ਕਰਾ ਲੈਂਦਾ
ਤੰਗ ਕਰ ਸਰਦਾਰ ਕਰਤਾਰ ਸਿੰਘ ਵੈਰੀ ਜਾਨ ਦੇ ਕਈ ਬਨਾ ਲੈਂਦਾ

ਕਾਬਲ ਦੇ ਵਿਚ ਅੰਗਰੇਜਾਂ ਨਾਲ ਸਖਤੀ

ਗਵਰਮਿੰਟ, ਮਹਾਰਾਜੇ ਰਣਜੀਤ ਸਿੰਘ ਨੇ ਇਕ ਬੜਾ ਉਪਕਾਰ ਕਮਾਯਾ ਸੀ
ਰਲ ਦੋਹਾਂ ਸਰਕਾਰਾਂ ਨੇ ਵਿਚ ਕਾਬਲ ਸ਼ਾਹ ਸੁਜਾਅ ਨੂੰ ਤਖਤ ਬੈਠਾਯਾ ਸੀ
ਫੜ ਦੋਸਤ ਮੁਹੰਮਦ ਖਾਂ ਤਾਈਂ ਕਲਕਤੇ ਦੇ ਵਿਚ ਪੁਚਾਯਾ ਸੀ
ਓਹਦੀ ਮਦਦ ਵਾਸਤੇ ਵਿਚ ਕਾਬਲ ਗੋਰਾਂ ਫੌਜ ਦੇ ਤਈ ਰਖਾਯਾ ਸੀ
ਬੇਟੇ ਦੋਸਤ ਮੁਹੰਮਦ ਖਾਂ ਦੇ ਨੇ ਪਿਛੋਂ ਬੜਾ ਹੀ ਸ਼ੋਰ ਮਚਾਯਾ ਸੀ
ਕੈਦ ਕਰ ਅੰਗਰੇਜ਼ਾਂ ਨੂੰ ਦੁਖੀ ਕੀਤਾ ਮੇਮਾਂ ਬਚਿਆਂ ਭਈਂ ਸਤਾਯਾ ਸੀ
ਕਠਾ ਕਰ ਮੁਲਖੀਏ ਨੂੰ ਵਿਚ ਕਾਬਲ ਸ਼ਾਹ ਸੁਜਾਅ ਨੂੰ ਕਤਲ ਕਰਾਯਾ ਸੀ
ਓਹਨੂੰ ਦੇਨੀ ਸਜ਼ਾ ਕਰਤਾਰ ਸਿੰਘਾ ਗਵਰਮਿੰਟ ਨੇ ਪਕ ਠਹਿਰਾਯਾ ਸੀ

ਮਹਾਰਾਜੇ ਸ਼ੇਰ ਸਿੰਘ ਦੀ ਸਰਕਾਰ ਅੰਗਰੇਜੀ ਨਾਲ ਹਮਦਰਦੀ

ਲਾਰਡ ਏਲੰਬਰਗ ਦੇ ਕਹੇ ਮੂਜਬ ਸਿਧਾ ਫੌਜ ਨੂੰ ਕਾਬਲ ਪੁਚਾ ਦਿਤਾ
ਨਾਲ ਆਪਣੀ ਭੀ ਕੁਝ ਫੌਜ ਦੇ ਕੇ ਝਟ ਸਿੰਘ ਗੁਲਾਬ ਚੜ੍ਹਾ ਦਿਤਾ

---

*ਮਥਾ ਟੇਕਣਾ, ਖੁਸ਼ਾਮਤ ਕਰਨੀ।

*ਸਰਦਾਰ ਜੁਵਾਲਾ ਸਿੰਘ ਬੜਾ ਸੂਰਬੀਰ ਤੇ ਸ਼ੇਰ ਸਿੰਘ ਦੇ ਛੋਟੇ ਹੁੰਦੇ ਦਾ ਯਾਰ ਸੀ ਓਸਨੇ ਕਿਤ ਧਿਆਨ ਸਿੰਘ ਨੂੰ ਜੈ ਦਿਆ ਨ ਕੀਤੀ ਤਾਂ ਓਸ ਉਤੇ ਸੰਧਾਂਵਾਲੀਆਂ ਨਾਲ ਮਲ ਰਖਣ ਦਾ ਇਲਜਾਮ ਲਾਕੇ ਸੇਖੂਪੁਰੇ ਦੇ ਕਿਲੇ ਵਿਚ ਕੈਦ ਕਰਵਾਕੇ ਮਰਵਾ ਦਿਤਾ ਜਿਸਤੋਂ ਸਭ ਸਰਦਾਰ ਡਰ ਗਏ ਤੇ ਅਗੋਂ ਰਾਜੇ ਦੇ ਮਾਰੂ ਬਣ ਬੈਠੇ।

ਅਲੀ ਅਕਬਰ ਨੂੰ ਵੇਕੇ ਸਖਤ ਧਮਕੀ ਓਹਦੇ ਹੌਸਲੇ ਤਈ ਗਿਰਾ ਦਿਤਾ
ਅੰਗਰੇਜ਼ ਅਫਸਰਾਂ ਤੇ ਮੇਮਾਂ ਬਚਿਆਂ ਤੇ ਜ਼ੁਲਮ ਕਰਨ ਦੇ ਵਲੋਂ ਹਟਾ ਦਿਤਾ
ਫੇਰ ਵਿਚ ਹੋਕੇ ਦੋਹਾਂ ਧਿਰਾਂ ਦਾ ਜੀ ਪਿਆ ਸਭ ਫਸਾਦ ਮਿਟਾ ਦਿਤਾ
ਲੈ ਦੋਸਤ ਮੁਹੰਮਦ ਅੰਗਰੇਜ਼ਾਂ ਪਾਸੋਂ ਅਲੀ ਅਕਬਰ ਪਾਸ ਪੁਚਾ ਦਿਤਾ
ਅਲੀ ਅਕਬਰ ਤੋਂ ਲੈ ਅੰਗਰੇਜ਼ ਕੈਦੀ ਅਗੋਂ ਲਈ ਮਿਲਾਪ ਠਹਿਰਾ ਦਿਤਾ
ਏਹ ਨਾਲ ਦਾਨਾਈ ਕਰਤਾਰ ਸਿੰਘਾ ਵਡਾ ਝਗੜਾ ਪਿਆ ਮੁਕਾ ਦਿਤਾ

ਵਾਕ ਕਵੀ

ਜਿਸ ਘਰ ਦੇ ਚੰਦਰੇ ਭਾਗ ਹੋਵਨ ਵੋ ਚੰਦਰੇ ਹੀ ਓਹਨੂੰ ਢੁਕਦੇ ਨੇ
ਜੋ ਹੁਕਮ ਅਕਾਲ ਦੇ ਧੁਰੋਂ ਵਗੇ ਓਹ ਹੋ ਰਹਿੰਦੇ ਨਹੀਂ ਉਕਦੇ ਨੇ
ਥਲ ਹੁਕਮ ਥੀਂ ਹੋਣ ਦਰਯਾ ਸਰ ਵਗਦੇ ਬਹਿਤੇ ਹੀ ਸੁਕਦੇ ਨੇ
ਰਾਜ ਨਸ਼ਟ ਹੋ ਜਾਨ ਕਰਤਾਰ ਸਿੰਘਾ ਵਾਲੀ ਤਖਤ ਦੇ ਅਤ ਜਾ ਚੁਕਦੇ ਨੇ

ਮਹਾਰਾਜੇ ਸ਼ੇਰ ਸਿੰਘ ਨੇ ਐਸ਼ਾਂ ਬਹਾਰਾਂ ਵਿਚ ਪੈਕੇ ਚੌੜ ਹੋ ਜਾਣਾ

ਸ਼ੇਰ ਸਿੰਘ ਦਿਨੋਂ ਦਿਨ ਚੌੜ ਹੋਯਾ ਆਦਤ ਆਪਣੀ ਤਾਈਂ ਬਦਲਾਉਨ ਲਗਾ
ਜ਼ਫਰ ਜੰਗ ਜੇਹੜਾ ਧਨੀ ਤੇਗ ਦਾਸੀ ਲਤ ਵਿਸ਼ੇ ਵਿਕਾਰੀ ਫਸਾਉਨ ਲਗਾ
ਜਿਦ੍ਹਾ ਧਮਾ ਸਕੰਦਰੋਂ ਵਧ ਪਿਆ ਗਰਕ ਆਪਣਾ ਆਪ ਕਰਾਉਨ ਲਗਾ
ਰਾਤ ਦਿਨੇ ਸ਼ਰਾਬ ਦੇ ਵਿਚ ਡੁਬਾ ਕੰਮ ਰਾਜ ਦੇ ਸਾਰੇ ਭੁਲਾਉਨ ਲਗਾ
ਭੁਲ ਗਈਆਂ ਪਰੇਟਾਂ ਫੌਜ ਦੀਆਂ ਨਾਚ ਮੁਜਰੇ ਵਿਚ ਬਿਤਾਉਨ ਲਗਾ
ਰਾਗ ਰੰਗ ਦੇ ਗਰਮ ਬਾਜ਼ਾਰ ਰਹਿੰਦੇ ਮਾਯਾ ਭੰਗ ਦੇ ਭਾੜੇ ਰੁੜ੍ਹਾਉਣ ਲਗਾ
ਆਪ ਮਜਿਲਸਾਂ ਦੇ ਵਿਚ ਰਹੇ ਬੈਠਾ ਸਾਰਾ ਕੰਮ ਵਜ਼ੀਰ ਚਲਾਉਨ ਲਗਾ
ਰਾਜਾ ਅੰਨ੍ਹਾ ਸੁਦਗਰਜ਼ ਵਜ਼ੀਰ ਹੋਯਾ ਰਾਜ ਭਾਗ ਸਭ ਪਿਠ ਦਿਖਾਉਨ ਲਗਾ
ਧਯਾਨ ਸਿੰਘ ਨੇ ਸਾਂਭ ਲਏ ਕੰਮ ਸਾਰੇ ਸਿੰਘਾਂ ਤਈਂ ਨੁਕਸਾਨ ਪੁਚਾਉਨ ਲਗਾ
ਰਾਜਾ ਬਨ ਮਲਾਹ ਕਰਤਾਰ ਸਿੰਘਾ ਬੇੜਾ ਸਿੰਘਾਂ ਦਾ ਸ਼ੋਹ ਡੁਬਾਉਨ ਲਗਾ

ਰਾਜੇ ਧਿਆਨ ਸਿੰਘ ਦੀ ਖੁਦ ਮੁਖਤਾਰੀ ਤੇ ਸੰਧਾਂਵਾਲੀਆਂ ਦਾ ਫੇਰ
ਲਾਹੌਰ ਦਰਬਾਰ ਵਿਚ ਦਾਖਲ ਹੋਣਾ

ਸ਼ੇਰ ਸਿੰਘ ਜਾਂ ਕੰਮਾਂ ਨੂੰ ਛਡ ਬੈਠਾ ਧਿਆਨ ਨੇ ਜੋਰ ਵਧਾ ਲਿਆ

ਕੁਝ ਓਸ ਦੀ ਨ ਪਰਵਾਹ ਰਖੀ ਬਾਦਸ਼ਾਹੀ ਤਾਈਂ ਹਥ ਪਾ ਲਿਆ
ਆਪੇ ਕੰਮ ਸਾਰੇ ਕਰਨ ਲਗ ਤਿਆ ਫੌਜੀ ਅਫਸਰਾਂ ਤਈਂ ਮਿਲਾ ਲਿਆ
ਸ਼ੇਰ ਸਿੰਘ ਨੂੰ ਭੀ ਪਾਰ ਕਰਨ ਦਾ ਜੀ ਏਹ ਵਜ਼ੀਰ ਨੇ ਪਕ ਪਕਾ ਲਿਆ
ਅੰਤ ਦਿਲਾਂ ਨੂੰ ਦਿਲਾਂ ਦੇ ਰਾਹ ਹੁੰਦੇ ਸ਼ੇਰ ਸਿੰਘ ਨੇ ਭੀ ਵਟ ਖਾ ਲਿਆ
ਜਮਾਦਾਰ ਖੁਸ਼ਹਾਲ ਸਿੰਘ ਰਾਮ ਸਿੰਘ ਨੇ ਸ਼ੇਰ ਸਿੰਘ ਨੂੰ ਏਹ ਸਿਖਾ ਲਿਆ
ਸੰਧਾਂ ਵਾਲੀਆਂ ਬਿਨਾਂ ਨ ਕੰਮ ਸਰਨਾਂ ਸਾਰਾ ਵਿਚਲਾ ਭੇਤ ਬਤਾ ਲਿਆ
ਓਹ ਲੈਣਗੇ ਖਬਰ ਪਹਾੜੀਆਂ ਦੀ ਸਦੋ ਉਨ੍ਹਾਂ ਨੂੰ ਏਹ ਠਹਿਰਾ ਲਿਆ
*ਚੰਚਲ ਸਿੰਘ ਦੇ ਕਹੇ ਫਿਰ ਸ਼ੇਰ ਨੇ ਸੰਧਾਂਵਾਲੀਆਂ ਤਈ ਬੁਲਾ ਲਿਆ
ਅਤਰ ਸਿੰਘ ਅਜੀਤਸਿੰਘ ਆ ਗਏ ਲਹਿਣਾ ਸਿੰਘ ਨੂੰ ਕੈਦੋਂ ਛੁਡਾ ਲਿਆ
ਕਰ ਲਏ ਮੁਸਾਹਿਬ ਦਰਬਾਰ ਅੰਦਰ ਤੇ ਕਸੂਰ ਮੁਆਫ ਕਰਾ ਲਿਆ
ਅਸੀਂ ਹੋਵਾਂਗੇ ਨਿਮਕ ਹਰਾਮ ਨਾਹੀਂ ਗੁਰੂ ਗਰੰਥ ਤੇ ਹਥ ਲਵਾ ਲਿਆ
ਸ਼ੇਰ ਸਿੰਘ ਇਨਾਮ, ਜਾਗੀਰ ਦੇ ਕੇ, ਹੋ ਸਾਫ ਇਤਬਾਰ ਰਖਾ ਲਿਆ
ਮੌਤ ਆਪਣੀ ਤਈਂ ਕਰਤਾਰ ਸਿੰਘਾ ਸ਼ੇਰ ਸਿੰਘ ਨੇ ਪਾਸ ਟਕਾ ਲਿਆ

## ਵਾਕ ਕਵੀ

ਸ਼ੇਰ ਸਿੰਘ ਤਾਂ ਦਿਲ ਦਾ ਸਾਫ ਹੈਸੀ ਸੰਧਾਂਵਾਲੀਆਂ ਉਤੇ ਇਤਬਾਰ ਕਰਕੇ
ਸਾਰੇ ਬਖਸ਼ ਕਸੂਰ ਤੇ ਪਾਸ ਰਖੇ ਚਾਚੇ ਤਾਏ ਦੇ ਪੁਤ ਵਿਚਾਰ ਕਰਕੇ
ਉਨ੍ਹਾਂ ਪਾਪੀਆਂ ਕਪਟ ਕਠੋਲਜਾਂ ਨੇ ਪਾਪ ਦਿਲਾਂ ਦੇ ਵਿਚ ਇਹ ਧਾਰ ਕਰਕੇ
ਰਾਜ ਸਾਂਭੀਏ ਜਿਸ ਤਰਾਂ ਹੋ ਸਕੇ ਸ਼ੇਰ ਸਿੰਘ ਮਹਾਰਾਜੇ ਨੂੰ ਮਾਰ ਕਰਕੇ
ਉਤੋਂ ਉਤੋਂ ਤਾਂ ਰਹੇ ਭਿਰਾ ਬਣੇ ਵਿਚੋਂ ਪਾਪ ਦੇ ਕੋਟ ਉਸਾਰ ਕਰਕੇ
ਵੱਲਾ ਤਕਦੇ ਰਹੇ ਕਰਤਾਰ ਸਿੰਘਾ ਕੀਤੇ ਕੌਲ ਇਕਰਾਰ ਵਿਸਾਰ ਕਰਕੇ

*ਚੰਚਲ ਸਿੰਘ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਗਰੰਥੀ ਸੀ ਅਤੇ ਉਸਨੂੰ ਇਕ ਅਰਜ ਮਨਜ਼ੂਰ ਕਰਵਾ ਲੈਣਦਾ ਅਖਤਿਆਰ ਸੀ,ਇਕ ਦਿਨ ਮਹਾਰਾਜਾ ਸ਼ੇਰ ਸਿੰਘ ਸ੍ਰੀ ਦਰਬਾਰ ਸਾਹਿਬ ਗਿਆ ਤਾਂ ਚੰਚਲ ਸਿੰਘ ਨੇ ਆਖਿਆ ਕਿ ਸੰਧਾਵਾਲੀਆਂ ਦਾ ਕਸੂਰ ਬਖਸ਼ਕੇ ਓਹਨਾਂਨੂੰ ਬੁਲਾ ਲਵੇ ਤੇ ਨਾਲੇ ਵਜ਼ੀਰ ਦਾ ਹੰਕਾਰ ਤੋੜਨ ਵਾਸਤੇ ਅਗੇ ਭੀ ਭਾਈ ਰਾਮ ਸਿੰਘ ਤੇ ਜਮਾਂਦਾਰ ਖੁਸ਼ਹਾਲ ਸਿੰਘ ਨੇ ਸਲਾਹ ਦਿਤੀ ਹੋਈ ਸੀ ਸੋ ਇਨਾਂ ਦੇ ਆਖੇ ਲਗਕੇ ਸ਼ੇਰ ਸਿੰਘ ਨੇ ਆਪਣੀ ਮੌਤ ਤੇ ਰਾਜ ਖਾਲਸੇ ਨੇ ਜਮਾਂ ਸੰਧਾਂਵਾਲੀਆਂ ਨੂੰ ਅੰਗਰੇਜ਼ੀ ਇਲਾਕੇ ਵਿਚੋਂ ਬੁਲਾਕੇ ਪਾਸ ਰਖ ਲਿਆ।

ਰਾਜੇ ਧਿਆਨ ਸਿੰਘ ਤੇ ਸੰਧਾਂਵਾਲੀਆਂ ਦਾ ਮੇਲ

ਧਯਾਨਸਿੰਘ ਡਰਦਾ ਸੰਧਾਂਵਾਲੀਆਂ ਤੋਂ ਫਿਕਰਆਪਣੇ ਆਪਦਾ'ਕਰਨ ਲਗਾ
ਮਿਠਾ ਹੋਕੇ ਉਨ੍ਹਾਂ ਦਾ ਬਣ ਬੈਠਾ ਪੈਰਾਂ ਹੇਠ ਤਲੀਆਂ ਨਿਤ ਧਰਨ ਲਗਾ
ਜਾਹਰੀਦੋਸਤੀ ਉਨ੍ਹਾਂਦੇ ਨਾਲ ਗੰਢੀਪਾਣੀ ਉਨ੍ਹਾਂ ਅਗੇ ਨੀਉਂਕੇ ਭਰਨ ਲਗਾ
ਦਗੇਬਾਜ਼ ਸਭ ਲੋਕ ਕਰਤਾਰਸਿੰਘਾ ਕਾਲ ਕਿਸ ਤਰਾਂ ਸਿਰਾਂ ਤੇ ਚੜ੍ਹਨ ਲਗਾ

ਏਸ ਚੰਡਾਲ ਚੌਕੜੀ ਦੀ ਸਲਾਹ

ਏਹ ਰਲ ਬੈਠੇ ਸਾਰੇ ਖੁਦਗਰਜੀ ਸੋਚਾਂ ਸੋਚੀਆਂ ਏਹ ਹੁਨ ਕਾਰ ਕਰੀਏ
ਸ਼ੇਰ ਸਿੰਘ ਕੀ ਕਿਸੇ ਦਾ ਲਗਦਾ ਏ ਜਿਵੇਂ ਹੋ ਸਕੇ ਕੰਮ ਪਾਰ ਕਰੀਏ
ਉਤੇ ਤਖਤ ਬਿਠਾਲ ਦਲੀਪ ਸਿੰਘ ਨੂੰ ਰਾਜ ਹੋਕੇ ਖੁਦ ਮੁਖਤਾਰ ਕਰੀਏ
ਮਰ ਜਾਣਾ ਹੈ ਅੰਤ ਕਰਤਾਰ ਸਿੰਘਾ ਕੋਈ ਦਿਨ ਤਾਂ ਮੌਜ ਬਹਾਰ ਕਰੀਏ

ਸੰਧਾਂਵਾਲੀਆਂ ਦੀ ਚਲਾਕੀ

ਸੰਧਾਂਵਾਲੀਆਂ ਨੂੰ ਕਹਿਆਧਯਾਨ ਸਿੰਘਨੇ ਸ਼ੇਰਸਿੰਘ ਨੂੰਪਾਰ ਬੁਲਾਓ ਜੇਕਰ
ਜਿੰਨੀ ਚਾਹੋ ਜਾਗੀਰ ਦਿਵਾ ਦੇਵਾਂ ਏਸ ਕੰਮ ਨੂੰ ਤੋੜ ਚੜ੍ਹਾਓ ਜੇਕਰ
ਓਹਨਾਂ ਆਖਯਾ ਤਦ ਇਤਬਾਰ ਆਵੇ ਲਿਖਤ ਕਰਕੇ ਮੋਹਰ ਲਗਾਉ ਜੇਕਰ
ਧਯਾਨਸਿੰਘ ਲਾਮੋਹਰ ਕਰਤਾਰਸਿੰਘਾ ਦਿਤਾ ਲਿਖ ਏਹ ਨੇਮ ਨਭਾਉ ਜੇਕਰ

ਤਥਾ

ਓਨ੍ਹਾਂ ਪਾਪ ਕਠੋਲਯਾਂ ਪਾਪੀਆਂ ਨੇ ਧਯਾਨ ਸਿੰਘ ਤੋਂ ਲਿਖਤ ਕਰਾਕੇ ਜੀ
ਸ਼ੇਰ ਸਿੰਘ ਦੇ ਤਈਂ ਦਿਖਾਲ ਦਿਤੀ ਓਸੇ ਵਕਤ ਹੀ ਉਨ੍ਹਾਂ ਨੇ ਜਾਕੇ ਜੀ
ਦਿਲ ਪਾਟ ਗਿਆ ਸ਼ੇਰ ਸਿੰਘ ਦਾ ਤਾਂ ਗੁਸਾ ਚਿਤ ਨੂੰ ਗਿਆ ਜਲਾਕੇ ਜੀ
ਦਿਤਾ ਹੁਕਮ ਵਜ਼ੀਰ ਨੂੰ ਤੁਸੀਂ ਜੇਕਰ ਅਜ ਕਲ ਹੀ ਦਿਹੋ ਮੁਕਾਕੇ ਜੀ
ਮੈਥੋਂ ਲੌ ਜਾਗੀਰ ਤੇ ਪਾਓ ਦਰਜੇ ਧਿਆਨ ਸਿੰਘ ਦੀ ਅਲਖ ਚੁਕਾਕੇ ਜੀ
ਓਹਨੂੰ ਜਾ ਦਸੀ ਕਰਤਾਰ ਸਿੰਘ ਸ਼ੇਰ ਸਿੰਘਾਂ ਤੋਂ ਲਿਖਤ ਲਿਖਾਕੇ ਜੀ

ਵਾਕ ਕਵੀ

ਬਾਦਸ਼ਾਹ ਵਜ਼ੀਰ ਨੂੰ ਪਾੜ ਦਿਤਾ ਸੰਧਾਂਵਾਲੀਆਂ ਕਪਟ ਕਮਾ ਕਰਕੇ
ਇਕ ਦੂਸਰੇ ਦੇ ਵੈਰੀ ਕਰ ਦਿਤੇ ਦੋਹਾਂ ਧਿਰਾਂ ਨੂੰ ਲਿਖਤ ਦਿਖਾ ਕਰਕੇ

ਸ਼ੇਰ ਸਿੰਘ ਬੈਠਾ ਵਿਚ ਆਪਣੇ ਥੀਂ ਧਿਆਨ ਸਿੰਘ ਦਾ ਝੇੜਾ ਮੁਕਾ ਕਰਕੇ
ਹੜਾਨ ਸਿੰਘ ਮਹਾਰਾਜਾ ਨੂੰ ਤੋਰ ਬੈਠਾ ਤੀਰ ਆਪਣੇ ਵਲੋਂ ਚਲਾ ਕਰਕੇ
ਸੰਧਾਂਵਾਲੀਏ ਦੋਹਾਂ ਨੂੰ ਤੋਰ ਬੈਠੇ ਮੌਤ ਆਪਣੀ ਤਈਂ ਭੁਲਾ ਕਰਕੇ
ਪਰ ਕਾਲ ਭਗਵਾਨ ਕਰਤਾਰ ਸਿੰਘਾ ਆਯਾ ਦੋਹਾਂ ਤੇ ਭੁਜਾ ਫੈਲਾ ਕਰਕੇ

ਮਹਾਰਾਜੇ ਸ਼ੇਰ ਸਿੰਘ ਦਾ ਮਰਨਾ

ਭੈੜਾ ਚੰਦਰਾ ਮਾਤਮੀ ਭੇਸ ਕਰਕੇ ਪਹਿਲੀ ਅੱਸੂ ਵਾਲਾ ਦਿਨ ਆਯਾ ਏ
ਗਜ਼ਬ ਟੁਟਦਾ ਆਨ ਲਾਹੌਰ ਉੱਤੇ ਵਾਜਾ ਕਾਲ ਭਗਵਾਨ ਵਜਾਯਾ ਏ
ਜਾਕੇ ਸ਼ਾਹ ਬਲਾਵਲ ਦੇ ਮਕਬਰੇ ਤੇ ਬਾਰਾਂਦਰੀ ਦੇ ਤਈਂ ਸਜਾਯਾ ਏ
ਵਿਚ ਬਾਰੀ ਦੇ ਬੈਠਕੇ ਸ਼ੇਰਸਿੰਘ ਨੇ ਘੁਲਨ ਪਹਿਲਵਾਨਾਂ ਤਾਈਂ ਡਾਹਯਾ ਏ
ਅੰਮ੍ਰਿਤਸਰੀ ਸਦੀਕ, ਭੁਚਾਲ ਦੂਜਾ ਕੁਸ਼ਤੀ ਇਨ੍ਹਾਂ ਦੀ ਤੇ ਚਿਤ ਲਾਇਆ ਏ
ਓਧਰ ਜਾਨ ਸੰਗਰਾਂਦ ਦਾ ਦਿਨ ਚੰਗਾ ਦਾਨ ਦੇਨ ਤੇ ਕੌਰ ਬੈਠਾਯਾ ਏ
ਏਧਰ ਪਾਪੀਆਂ ਤੇ ਕੁਲ ਘਾਤੀਆਂ ਨੇ ਕੁਲ ਨਾਸ ਕਰਨੀ ਦਿਲੋਂ ਚਾਹਯਾ ਏ
ਸਾਰੀ ਆਪਣੀ ਫੌਜ ਨੂੰ ਬਹੁਤ ਤੜਕੇ ਝਟ ਪਟ ਤਯਾਰ ਕਰਾਯਾ ਏ
ਲਹਿਣਾ ਸਿੰਘ ਅਜੀਤਸਿੰਘ ਚੜ੍ਹ ਘੋੜੀਂ ਸ਼ਾਹ ਬਲਾਵਲ ਨੂੰ ਪੈਰ ਉਠਾਯਾ ਏ
ਲਹਿਣਾ ਸਿੰਘ, ਤਾਂ ਬਾਗ ਤੜਾਨੀਆਂ ਨੇ ਕੌਰ ਸਾਹਿਬ ਵਲੇ ਚਲ ਧਾਯਾ ਏ
ਏਧਰ ਨਿਮਕ ਹਰਾਮ ਅਜੀਤ ਸਿੰਘ ਨੇ ਸ਼ੇਰ ਸਿੰਘ ਨੂੰ ਮੂੰਹ ਦਖਾਯਾ ਏ
ਫਤੇ ਬੋਲਕੇ ਆਖਿਆ ਰੋਜ਼ ਹਾਜ਼ਰ ਲਵੇ ਹਾਜਰੀ ਸੀਸ ਝੁਕਾਯਾ ਏ
ਭਾਈਆ ਜੀ ਬੰਦੂਕ ਵਲੈਤ ਦੀ ਏਹ ਵੇਖੋ ਕੇਹੀ ਸੋਹਣੀ ਹੈ ਅਲਾਯਾ ਏ
ਚੌਦਾਂ ਸੈ ਰੁਪਏ ਤੋਂ ਏਸ ਤਾਈਂ ਕਲਕਤਿਓਂ ਮੈਂ ਮੰਗਾਯਾ ਏ
ਸ਼ੇਰ ਸਿੰਘ ਨੇ ਆਪਣਾ ਮੌਤ ਤਾਈਂ ਹਥ ਵੇਖਣੇ ਲਈ ਫੈਲਾਯਾ ਏ
ਤਦ ਓਸ ਚੰਡਾਲ ਨੇ ਝਟ ਦੇ ਕੇ ਦੋਹਾਂ ਘੋੜਿਆਂ ਤਈਂ ਦਬਾਯਾ ਏ
ਦੋਵੇਂ ਗੋਲੀਆਂ ਛਾਤੀ ਵਿਚ ਪਈਆਂ ਹੇਠਾਂ ਕੁਰਸੀਓਂ ਚੁਕ ਉਲਟਾਯਾ ਏ
'ਏਹ ਕੀ ਦਗਾ ਹੋਯਾ ਏਹਕੀ ਦਗਾ ਹੋਯਾ' ਜਾਂਦੀ ਵਾਹਰਦਾ ਸੁਖਨ ਸੁਣਾਯਾ ਏ
ਬੁਧ ਸਿੰਘ ਗੜਵਈ ਸਾ ਪਾਸ ਖੜਾ ਓਸ ਤੇਗ ਦਾ ਹਥ ਚਲਾਯਾ ਏ
ਢਹ ਦੋ ਕੂ ਆਦਮੀ ਥਾਂ ਰਖੇ ਅਜੀਤ ਸਿੰਘ ਤੇ ਵਾਰ ਵਗਾਯਾ ਏ

ਤੇਗ ਲਗ ਦੁਗਾਠ ਦੇ ਨਾਲ ਟੁਟੀ ਫੜ ਜ਼ਾਲਮਾਂ ਓਸ ਨੂੰ ਢਾਹਿਆ ਏ
ਸ਼ੇਰ ਸਿੰਘ ਦੇ ਸਿਰ ਨੂੰ ਵਢਕੇ ਜੀ ਫੜ ਕੇਸਾਂ ਤੋਂ ਚਾ ਲਟਕਾਇਆ ਏ
ਓਧਰ ਕੌਰ ਦਾ ਸੰਜਣੋਂ ਹਾਲ ਸੁਣੋਂ ਤਵਾਰੀਖ ਨੇ ਜਿਵੇਂ ਲਿਖਾਇਆ ਏ
ਸੰਧਾਂਵਾਲੀਆਂ ਵੇਖ ਕਰਤਾਰ ਸਿੰਘਾ ਬੁਰਾ ਪਾਪੀਆਂ ਕਹਿਰ ਕਮਾਇਆ ਏ

ਕੌਰ ਪਰਤਾਪ ਸਿੰਘ ਦਾ ਮਰਨਾ

ਕੌਰਸਾਹਿਬ ਸੀ ਦਾਨ ਤੇ ਪੁੰਨ ਕਰਦਾ ਲੈਹਣਾ ਸਿੰਘ ਸਿਧਾ ਓਥੇ ਜਾਂਵਦਾ ਏ
ਨੰਗੀ ਹਥ ਤਲਵਾਰ ਤੇ ਲਾਲ ਨੇਤਰ ਜਾਕੇ ਜਮ ਦਾ ਰੂਪ ਦਿਖਾਂਵਦਾ ਏ
ਲੈਹਣਾ ਸਿੰਘ ਦੀ ਵੇਖਕੇ ਨਜ਼ਰ ਮੰਦੀ ਕੰਵਰ ਉਠ ਪਲਾ ਗਲ ਪਾਂਵਦਾ ਏ
ਹੋਕੇ ਜੀ ਨਿਆਣਾ ਹਥਿਆਰ ਬਿਨਾਂ ਉਤੇ ਪੈਰਾਂ ਦੇ ਸੀਸ ਟਿਕਾਂਵਦਾ ਏ
ਮੈਂ ਤਾਂ ਕਰਾਂਗਾ ਬਾਬਾ ਜੀ ਟਹਿਲ ਤੇਰੀ ਮੈਨੂੰ ਮਾਰੋ ਨ ਆਖ ਸੁਣਾਂਵਦਾ ਏ
ਤੁਸੀਂ ਰਾਜ ਕਰੋ ਮੈਨੂੰ ਟਹਿਲੂਆ ਕਰ ਮੇਰੀ ਜਾਨ ਬਖਸ਼ੋ ਘਿਘਿਆਂਵਦਾ ਏ
ਬਾਲਕ ਸ਼ਰਨ ਪਿਆ ਹਥਿਆਰ ਬਿਨਾਂ ਸੂਰਬੀਰ ਨ ਵਾਰ ਚਲਾਂਵਦਾ ਏ
ਪਰ ਓਸ ਚੰਡਾਲ ਨ ਕਿਸੇ ਇਕ ਮੰਨੀ ਤੇਗ ਮਾਰਕੇ ਸੀਸ ਉਡਾਂਵਦਾ ਏ
ਹਾਇ ਕਈ ਹਜ਼ਾਰ ਬ੍ਰਾਹਮਣਾਂ ਤੋਂ ਓਸ ਵਕਤ ਨ ਕੁਝ ਹੋ ਆਂਵਦਾ ਏ
ਜਾਤ ਮੰਗਤੀ ਝਟ ਹੋ ਗਈ ਲਾਂਭੇ ਅਗੋਂ ਕੋਈ ਨ ਹਥ ਉਠਾਂਵਦਾ ਏ
ਵੇਖੋ ਇਕ ਕਲਾ ਬੁਧ ਸਿੰਘ ਹੈਸੀ ਜਾਨ ਆਪਣੀ ਨਾਲ ਗਵਾਂਵਦਾ ਏ
ਪਰ ਇਨਾਂ ਨਿਕਾਰਿਆਂ ਪੇਟ ਭਰੂਆਂ ਵਿਚੋਂ ਕੋਈ ਨ ਓਥੇ ਹਲਾਂਵਦਾ ਏ
ਸਿਰਫ ਟਕੇ ਹੀ ਲੈਣ ਦੇ ਗਾਹਕ ਹੋਸਨ ਪਿਛੋਂ ਕੋਈ ਨ ਓਥੇ ਦਿਸਾਂਵਦਾ ਏ
ਸਿਰ ਕੇਸਾਂ ਤੋਂ ਫੜ ਉਠਾ ਲਿਆ ਮੂੰਹ ਪਿਛਾਂ ਨੂੰ ਝਟ ਪਰਤਾਂਵਦਾ ਏ
ਅਗੋਂ ਮਿਲਿਆ ਆਨ ਅਜੀਤ ਸਿੰਘ ਭੀ ਸ਼ੇਰ ਸਿੰਘ ਦਾ ਸਿਰ ਭਵਾਂਵਦਾ ਏ
ਬਾਪ ਬੇਟੇ ਨੂੰ ਵਢ ਕਰਤਾਰ ਸਿੰਘਾ ਦਿਲ ਇਨਾਂ ਦਾ ਖੁਸ਼ੀ ਹੋ ਜਾਂਵਦਾ ਏ

ਵਾਕ ਕਵੀ

ਸੰਧਾਂਵਾਲੀਆਂ ਨੇ ਵਡਾ ਕਹਿਰ ਕੀਤਾ ਆਫਤਾਬ ਭੀ ਵੇਖਕੇ ਠਹਿਰ ਗਿਆ
ਛਾਈ ਮਾਤਮੀ ਧਰਤ ਆਕਾਸ਼ ਅੰਦਰ ਪੈ ਵਿਚ ਜਹਾਨ ਦੇ ਗਹਿਰ ਗਿਆ
ਸ਼ਾਹੀ ਸਿੰਘਾ ਦੀ ਦੇ ਕਰਮ ਹੋ ਗਏ ਦਿਨ ਚੜ੍ਹਦਿਆਂ ਵਡਾ ਹੋ ਕਹਿਰ ਗਿਆ

ਸਾਰਾ ਰਾਜ ਪ੍ਰਤਾਪ ਕਰਤਾਰ ਸਿੰਘਾ ਰੁੜ ਏਸ ਫਸਾਦ ਦੀ ਲਹਿਰ ਗਿਆ

ਸੰਧਾਂਵਾਲੀਆਂ ਨੇ ਕਿਲੇ ਵਲ ਮੁੜਨਾ ਤੇ ਧਿਆਨ ਸਿੰਘ ਦਾ ਮੇਲ ਹੋਣਾ

ਸੰਧਾਵਾਲੀਏ ਸਿਬ ਲਟਕਾ ਹਥੀਂ ਮੁੜੇ ਸ਼ਹਿਰ ਨੂੰ ਹੋ ਖੁਸ਼ਹਾਲ ਭਾਈ
ਅਗੇ ਆਏ ਬੂਹੇ ਸਭ ਬੰਦ ਵੇਖੇ ਸਾਰੇ ਸ਼ਹਿਰ ਹੋਈ ਹੜਤਾਲ ਭਾਈ
ਲੋਕ ਰੋਂਮਦੇ ਦਿਸਦੇ ਚਹੁੰ ਪਾਸੀਂ ਚਾਰੇ ਤਰਫ ਹੁੰਦੀ ਹਾਲੋ ਹਾਲ ਭਾਈ
ਜਰਦ ਰੰਗ ਅਸਮਾਨ ਬਦਰੰਗ ਹੋਯਾ ਆਉਣ ਧਰਤ ਨੂੰ ਪਏ ਭੁਚਾਲ ਭਾਈ
ਹਾਹਾਕਾਰ ਮਚੀ ਸਾਰੇ ਨਜ਼ਰ ਆਵੇ ਪਏ ਦੇਨ ਲੋਕੀ ਸੌ ਸੌ ਗਾਲ ਭਾਈ
ਜਿਥੇ ਕਿਥੇ ਉਦਾਸੀਆਂ ਛਾਂ ਰਹੀਆਂ ਸਭੋ ਦਿਸਦੇ ਜੀ ਬੇਹਾਲ ਭਾਈ
ਓਹ ਖੁਸ਼ੀ ਦੇ ਸੋਹਿਲੇ ਆਉਣ ਗਾਉਂਦੇ ਸੰਧਾਵਾਲੀਏ ਦੋਵੇਂ ਚੰਡਾਲ ਭਾਈ
ਧਯਾਨ ਸਿੰਘ ਅਗੋਂ ਕਿਲੇ ਪਾਸ ਮਿਲਯਾ ਫਤੇ ਬੋਲਕੇ ਲੈ ਲਿਆ ਨਾਲ ਭਾਈ
ਲੌ ਰਾਜਾ ਜੀ ਸਿਰ ਏਹ ਵੈਰੀਆਂ ਦੇ ਅਸੀਂ ਆਏ ਮੁਕਾ ਧੰਦਾਲ ਭਾਈ
ਚਲੋ ਹੁਣੇ ਹੀ ਵਿਹੋ ਕਰਤਾਰ ਸਿੰਘਾ ਦਲੀਪ ਸਿੰਘ ਨੂੰ ਗਦੀ ਬਿਠਾਲ ਭਾਈ

ਰਾਜੇ ਧਿਆਨ ਸਿੰਘ ਦਾ ਮਰਨਾ

ਕੰਬ ਰਾਜੇ ਦੀ ਭੀ ਵਿਚੋਂ ਜਾਨ ਗਈ ਅਜੇ ਖਬਰ ਕੀ ਇਨਾਂ ਕਮਾਵਨਾ ਏਂ
ਨਾਲ ਹੋ ਤੁਰਿਆ ਕਿਲੇ ਵਿਚ ਵੜੇ ਮੁੜ ਪਰਤਕੇ ਬਾਹਰ ਨ ਆਵਨਾ ਏਂ
ਬੂਹਿਓਂ ਵੜਦਿਆਂ ਲੈਹਣਾਸਿੰਘਹੁਕਮਦਿਤਾਨੌਕ੍ਰਡੋਗਰਾਨਹੀਂ ਲੰਘਾਵਨਾਂ ਏਂ
ਸਭ ਡੋਗਰੇ ਗਏ ਸਿਪਾਹੀ ਡਕੇ ਹੁਣ ਰਾਜੇ ਨੂੰ ਮੌਤ ਖਪਾਵਨਾ ਏਂ
ਲੈਹਣਾਸਿੰਘ ਨੇ ਅਗਾਂ ਜਾ ਕਹਿਆ ਸਚ ਰਾਜਾ ਜੀ ਆਖ ਸੁਨਾਵਦਾ ਏਂ
ਕਿਥੇ ਮਾਰੀ ਸੀ ਦਸੋ ਖਾਂ ਚੰਦ ਕੌਰਾਂ ਏਹ ਸੁਣਕੇ ਥਰ ਥਰਾਵਨਾ ਏਂ
ਪਿਛਾਂ ਵੇਖਿਆ ਕੋਈ ਨ ਨਾਲ ਸਾਥੀ ਕੰਬੀ ਜਾਨ ਲਗੀ ਪਛੋਤਾਵਨਾ ਏਂ
ਕਹਿਆ ਬੋਲਕੇ ਫੇਰ ਅਜੀਤ ਸਿੰਘ ਨੇ ਕੌਰ ਸਾਹਿਬ ਨੂੰ ਗਦੀ ਬਿਠਾਵਨਾ ਏਂ
ਕੌਣ ਬਣੂ ਵਜੀਰ ਦਲੀਪ ਸਿੰਘ ਦਾ ਦਸੋ ਰਾਜਾ ਜੀ ਕਿਨ ਬਨਾਵਨਾ ਏਂ
ਮੈਨੂੰ ਰਖੋ ਤਾਂ ਆਪਦੀ ਬਹੁਤ ਕ੍ਰਿਪਾ ਅਗੇ ਤੁਸਾਂ ਦੀ ਜਿਸਤਰਾਂ ਭਾਵਨਾ ਏਂ
ਗੁਰਮੁਖ ਸਿੰਘ ਗਯਾਨੀ ਅਵਾਜ ਦਿਤੀ ਏਹ ਵਜੀਰੀ ਨ ਮੂਲ ਖਿਡਾਵਨਾ ਏਂ
ਜੇਕਰ ਨਵਾਂ ਵਲਟੋਹੇ ਨੂੰ ਲਾਉਣ ਲਗੇ ਕੜਛ ਕਿਉਂ ਪੁਰਾਨਾ ਰਖਾਵਨਾ ਏਂ

ਏਸ ਰਮਜ ਨੂੰ ਸਮਝਅਜੀਤ ਸਿੰਘ ਨੇਧਯਾਨ ਸਿੰਘ ਨੂੰ ਢਾਹਿਆਉੜਾਵਣਾ ਏਂ
ਮੌਤ ਆਣ ਗਜੀ ਕਰਤਾਰ ਸਿੰਘਾ ਹੁਣ ਪੈਰ ਅਗਾਂ ਉਠਾਵਣਾ ਏਂ

ਤਥਾ

ਅਜ਼ੀਤ ਸਿੰਘ ਨੇ ਪਰਤਕੇ ਨਾਲ ਅਖਾਂ ਇਕ ਆਦਮੀ ਤਈਂ ਜਿਤਾ ਦਿਤਾ
ਓਸ ਝਟ ਪਿਛੋਂ ਕਾਰਬੀਨ ਝੋਕੀ ਧਿਯਾਨ ਸਿੰਘ ਨੂੰ ਪਾਰ ਝੁਲਾ ਦਿਤਾ
ਉਲਟ ਘੋੜਿਓਂ ਪਿਆ ਜ਼ਮੀਨ ਉਤੇ ਟੋਟੇ ਤੇਗ ਦੇ ਨਾਲ ਕਰਾ ਦਿਤਾ
ਮਾਰ ਕਰ ਵਜੀਰ ਕਰਤਾਰ ਸਿੰਘਾ ਚਾ ਬਾਰੂਦ ਖਾਨੇ ਸੁਟਵਾ ਦਿਤਾ

ਵਾਕ ਕਵੀ

ਸੰਧਾਵਾਲੀਆਂ ਪਾਪੀਆਂ ਘਾਤੀਆਂ ਨੇ ਮਤ ਜਟਾਂ ਦੀ ਕਰ ਵਿਖਾ ਛਡੀ
ਕੁਲ ਘਾਤੀਆਂ ਨਿਮਕਹਰ ਮੀਆਂ ਨੇ ਕੁਲ ਆਪਣੀ ਆਪ ਖਪਾ ਛਡੀ
ਮਾਰ ਕਰ ਵਜ਼ੀਰ ਤੇ ਬਾਦਸ਼ਾਹ ਨੂੰ ਸ਼ਾਹੀ ਸਿੰਘਾਂ ਦੀ ਧਕ ਰੁੜਾ ਛਡੀ
ਜੋ ਪੁਜੀ ਸੋ ਪੁਜੀ ਪਹਾੜੀਆਂ ਤੋਂ ਏਹਨਾਂ ਓਹਨਾਂ ਤੋਂ ਵਧ ਪੁਜਾ ਛਡੀ
ਬਾਦਸ਼ਾਹੀ ਮਹਾਰਾਜੇ ਰਣਜੀਤ ਸਿੰਘ ਦੀ ਏਹਨਾਂ ਮੂਰਖਾਂ ਜਟਾਂ ਉਡਾ ਛਡੀ
ਇਕ ਵਿਦਯਾ ਬਿਨਾਂ ਕਰਤਾਰ ਸਿੰਘਾ ਸ਼ਾਹੀ ਧੂੜ ਦੇ ਨਾਲ ਮਿਲਾ ਛਡੀ

ਮਹਾਰਾਜ ਦਲੀਪ ਸਿੰਘ ਦਾ ਬ੍ਰਿਤਾਂਤ

ਸ਼ੇਰ ਸਿੰਘ ਤੇ ਮਾਰ ਵਜ਼ੀਰ ਤਾਈਂ ਸੰਧਾਵਾਲੀਏ ਫਤੇ ਬੁਲਾਵੇ ਜੀ
ਜਿੰਦ ਕੌਰ ਨੂੰ ਜਾ ਵਧਾਈ ਦੇਂਦਾ ਝਟ ਮਹਿਲਾਂ ਤੋਂ ਬਾਹਰ ਬੁਲਾਕੇ ਜੀ
ਚਾਰ ਬਰਸ ਦੇ ਲੈ ਦਲੀਪ ਸਿੰਘ ਨੂੰ ਬਾਦਸ਼ਾਹੀ ਦੇ ਤਖਤ ਬੈਠਾਕੇ ਜੀ
ਸ਼ੇਰ ਸਿੰਘ ਦੇ ਖੂਨ ਦਾ ਲਾ ਟਿਕਾ ਖੁਸ਼ੀ ਨਾਲ ਵਜ਼ੀਰੀਆਂ ਪਾਕੇ ਜੀ
ਸੰਮਨ ਵਿਚ ਜਾ ਪੀਨ ਸ਼ਰਾਬ ਲਗੇ ਸਭ ਬਾਹਰਲੇ ਫਿਕਰ ਭੁਲਾਕੇ ਜੀ
ਬੰਦੋਬਸਤ ਨ ਕੁਝ ਕਰਤਾਰ ਸਿੰਘਾ ਕੀਤਾ ਫੌਜਾਂ ਨੂੰ ਮਿਲ ਮਿਲਾਕੇ ਜੀ

ਫੌਜ ਖਾਲਸੇ ਦੇ ਵਿਚ ਸ਼ੋਰ

ਫੌਜਾਂ ਵਿਚ ਏਹ ਝਟ ਹੀ ਖਬਰ ਹੋਈ ਸ਼ੇਰ ਸਿੰਘ ਤੇ ਕੌਰ ਜੀ ਗਏ ਮਾਰੇ
ਸੰਧਾਂ ਵਾਲਿਆਂ ਨੇ ਭਾਰਾ ਕਹਿਰ ਕੀਤਾ ਨਿਮਕ ਖਾਕੇ ਕੀਤੇ ਨੇ ਪਾਪ ਭਾਰੇ
ਜੋਸ਼ ਫੈਲ ਗਿਆ ਵਿਚ ਲਸ਼ਕਰਾਂ ਦੇ ਸੰਧਾਂਵਾਲੀਆਂ ਦੇ ਮਾਰੂ ਹੋਏ ਸਾਰੇ

ਮੌਤ ਸਸਤੀ ਹੋਈ ਕਰਤਾਰ ਸਿੰਘਾ ਹੋਣੀ ਵੰਦਰੀ ਦੇ ਵੇਖ ਹੋਰ ਕਾਰੇ

ਰਾਜੇ ਹੀਰਾ ਸਿੰਘ ਨੇ ਭਜ ਕੇ ਫੌਜ ਖਾਲਸੇ ਦੀ ਪੈਰੀਂ ਜਾ ਪੈਣਾ

ਹੀਰਾ ਸਿੰਘ ਬੇਟਾ ਧਯਾਨ ਸਿੰਘ ਦਾ ਸੀ ਓਹਨੂੰ ਬਾਪ ਦੇਮਰਨ ਦਾ ਰੰਜ ਹੋਯਾ
ਸੰਧਾਂਵਾਲੀਆਂ ਤੋਂ ਕਿਵੇਂ ਲਾਂ ਬਦਲਾ ਚਿਤ ਓਸਦ ਵਿਚ ਫਿਕਰ ਪੋਹਿਆ
ਚਾਚੇ ਆਪਣੇ ਲੈ ਸੁਚੇਤ ਸਿੰਘ ਨੂੰ ਫੌਜ ਖਾਲਸੇ ਦੇ ਵਿਚ ਜਾ ਰੋਇਆ
ਘਾਹ ਮੂੰਹ ਦੇ ਵਿਚ ਤੇ ਗਲ ਪਲਾ ਭੁਬਾਂ ਮਾਰ ਕੇ ਰੋ ਰੋ ਖੂਨ ਹੋਇਆ
ਜਾਨ ਗਊ ਮੈਨੂੰ ਰਖੋ ਖਾਲਸਾ ਜੀ ਸੰਧਾਂ ਵਾਲੀਆਂ ਨੇ ਦੇਖੋ ਗਜਬ ਢੋਇਆ
ਸ਼ੇਰ ਸਿੰਘ ਸਣੇ ਕੌਰ ਮਾਰ ਦਿਤਾ ਤੇ ਵਜੀਰ ਨੂੰ ਬਕਰੇ ਵਾਂਗ ਕੋਹਿਆ
ਕੀਤਾ ਕੇਡਾ ਅਨਰਥ ਹੈ ਜ਼ਾਲਮਾਂ ਨੇ ਤੁਹਾਡਾ ਖੌਫਨ ਉਨਾਂ ਨੂੰ ਰਤੀ ਛੋਹਿਆ
ਕਰ ਪੁਜਦੀ ਹੁਨ ਕਰਤਾਰ ਸਿੰਘਾ ਵੇਖੋ ਮੌਤ ਨੇ ਆਨ ਖਰਾਸ ਝੋਇਆ

ਰਾਜੇ ਹੀਰਾ ਸਿੰਘ ਨੇ ਫੌਜ ਨੂੰ ਲੋਭ ਦੇਣਾ

ਏਹ ਖਾਲਸਾ ਜੀ ਪਈ ਤੇਗ ਹੈ ਜੇ ਹਥੀਂ ਆਪਣੀ ਹੀ ਮੇਰਾ ਸ਼ਿਰ ਲਾਹੋ
ਨਹੀਂ ਤਾਂ ਲੌ ਬਦਲੇ ਓਹਨਾਂ ਜਾਲਮਾਂ ਤੋਂ ਹੁਣੇ ਕਿਲੇ ਨੂੰ ਮੋਰਚੇ ਚਲ ਡਾਹੋ
ਮੈਂ ਦਿਆਂਗਾ ਬਾਰਾਂ ਰੁਪਏ ਨਾਲੇ ਕਠੇ ਕੜੇ ਇਨਾਮ ਸਰਦਾਰ ਪਾਓ
ਵਾਧਾ ਸੁਣਦਿਆਂ ਸਾਰ ਕਰਤਾਰ ਸਿੰਘਾ ਫੌਜ ਖਾਲਸੇ ਨੂੰ ਚੜ ਗਏ ਚਾਓ

ਹੀਰਾ ਸਿੰਘ ਨੇ ਕਿਲੇ ਤੇ ਫੌਜ ਖਾਲਸੇ ਦਾ ਧਾਵਾ ਕਰਨਾਵਾ ਤੇ ਸੰਧਾਂਵਾਲੀਆਂ ਦਾ ਮਰਨਾ

ਫੌਜਾਂ ਵਿਚ ਤਯਾਰੀਆਂ ਵਜ ਪਈਆਂ ਸਿੰਘ ਬੁਧੂ ਦੇ ਆਵਿਓਂ ਧਾਂਵਦੇ ਨੇ
ਹੀਰਾ ਸਿੰਘ, ਸੁਚੇਤਸਿੰਘ, ਲਾਲਸਿੰਘ ਜੀ ਅਗੇ ਤੇ ਜੀ ਕਦਮ ਉਠਾਂਵਦੇ ਨੇ
ਮਹਾਰ ਅਬੂਤਬੇਲਾ, ਵੰਤੂਰਾ ਸਾਹਿਬ ਸਿਧੇ ਕਿਲੇ ਨੂੰ ਕੂਚ ਬੁਲਾਂਵਦੇ ਨੇ
ਪਹਿਰ ਤੀਸਰੇ ਬੀੜ ਕੇ ਤੋਪਖਾਨੇ ਮੀਂਹ ਅਗ ਦਾ ਖੂਬ ਬਰਸਾਂਵਦੇ ਨੇ
ਸੰਧਾਵਾਲੀਏ ਤਾਂ ਓਸ ਖੁਸ਼ੀ ਅੰਦਰ ਨਸ਼ੇ ਪੀ ਕੇ ਹੋਸ਼ ਭੁਲਾਂਵਦੇ ਨੇ
ਇਕ ਪਹਿਰ ਘਸੀਟਾ ਹੀ ਰਿਹਾ ਲੜਦਾ ਰਾਤ ਏਸੇ ਹੀ ਤਰਾਂ ਬਿਤਾਂਵਦੇ ਨੇ
ਬਾਹਰੋਂ ਚੜ ਮਸੀਤ ਮੁਨਾਰਿਆਂ ਤੇ ਗੋਲੇ ਕਿਲੇ ਦੇ ਵਿਚ ਸੁਟਾਂਵਦੇ ਨੇ
ਕਿਲੇ ਵਿਚ ਫਿਰਨਾ ਤੁਰਨਾ ਬੰਦ ਕੀਤਾ ਲੋਕ ਅੰਦਰੋਂ ਤੰਗ ਹੋ ਜਾਂਵਦੇ ਨੇ
ਸੰਧਾਵਾਲੀਆਂ ਨੂੰ ਦਿਨ ਹੋਸ਼ ਆਈ ਘੇਰਾ ਵੇਖ ਕੇ ਬਹੁਤ ਘਬਰਾਂਵਦੇ ਨੇ

ਕਰ ਹੌਂਸਲਾ ਫੌਜ ਨੂੰ ਜ਼ੋਰ ਦੇ ਕੇ ਥੋੜਾ ਚਿਰ ਤਾਂ ਖੂਬ ਲੜਾਂਵਦੇ ਨੇ
ਪਰ ਤਦੋਂ ਨੂੰ ਬਾਹਰ ਦੇ ਤੋਪਖਾਨੇ ਕੰਧਾ ਫੇਹ ਕੇ ਗਲੇ ਕਰਾਂਵਦੇ ਨੇ
ਅਜੀਤ ਸਿੰਘ ਤਾਂ ਸੁਥਰੇ ਧਰਮਸਾਲੋਂ ਕੰਧੋਂ ਟਪਦਾ *ਮਾਰ ਮੁਕਾਂਵਦੇ ਨੇ
ਲਹਿਣਾ ਸਿੰਘ ਤੇ ਮਹਿਬ ਘਸੀਟਾ ਦੋਵੇਂ ਗੰਦੀ ਮੋਰੀ ਅੰਦਰ ਕਾਬੂ ਆਂਵਦੇ ਨੇ
ਵਾਂਗ ਗਿਦੜਾਂ ਦੇ ਓਥੇ ਗਏ ਕੁਟੇ ਅੰਤ ਆਪਣੇ ਕੀਤੇ ਨੂੰ ਪਾਂਵਦੇ ਨੇ
ਫਤਾਂ, ਪਾਕੇ ਖੁਸ਼ੀ ਦੇ ਦੇ ਵਾਜੇ ਦਖਲ ਕਿਲੇ ਤੇ ਝਿਟ ਜਮਾਂਵਦੇ ਨ
ਸਿੰਘ ਉਠ ਪਏ ਕਿਲਾ ਤੇ ਸ਼ਹਿਰ ਲੁਟਨ ਬੰਦੋਬਸਤ ਸਰਦਾਰ ਬਨਾਂਵਦੇ ਨੇ
ਗਦੀ ਦੇ ਵਜੀਰੀ ਦੀ ਹੀਰਾ ਸਿੰਘ ਨੂੰ ਲੁਟ ਮਾਰ ਤੋਂ ਸ਼ਹਿਰ ਬਚਾਂਵਦੇ ਨੇ
ਹੋਇਆ ਅਜ ਤੋਂ ਰਾਜ ਦਲੀਪ ਸਿੰਘ ਦਾ ਮਾਰੇ ਸ਼ਹਿਰ ਢੰਡੋਰਾ ਫਿਰਾਂਵਦੇ ਨੇ
ਫੇਰ ਡੋਗਰੇ ਹੋ ਕੇ ਬਹੁਤ ਭੂਏ ਉਤੇ ਮੁਰਦਿਆਂ ਜੋਸ਼ ਕਢਾਂਵਦੇ ਨ
ਸੰਧਾਵਾਲੀਆਂ ਦੀ ਟੰਗੀਂ ਪਾ ਰਸੇ ਸਾਰੇ ਸ਼ਹਿਰ ਦੇ ਵਿਚ ਫਿਰਾਂਵਦੇ ਨੇ
ਫੇਰ ਕਰਕੇ ਉਨਾਂ ਦੇ ਜਿਸਮ ਟੋਟੇ ਦਰਵਾਜ਼ਿਆਂ ਤੇ ਟੰਗਵਾਂਵਦੇ ਨ
ਚੀਲਾਂ ਕਾਵਾਂ ਨੂੰ ਮਾਸ ਖੁਲਾ ਕਰਕੇ ਅਗ ਆਪਣੇ ਦਿਲੋਂ ਬੁਝਾਂਵਦੇ ਨੇ
†ਗੁਰਮੁਖ ਸਿੰਘ ਜਹੇ ਉਨਾਂ ਦੇ ਹੋਰ ਸਾਥੀ ਮਾਰ ਉਨਾਂਦੇ ਨਾਲ ਰੁਲਾਂਵਦੇ ਨੇ
ਹੀਰਾ ਸਿੰਘ ਨੇ ਫੌਜ ਨੂੰ ਤਲਬ ਦਿਤੀ ਕੰਠੇ, ਕੜੇ ਲੈ ਖੁਸ਼ੀ ਮਨਾਵਦੇ ਨੇ
ਏਸੇ ਤਰਾਂ ਚੰਡੀ ਰਹੇ ਖੜਕਦੀ ਹੀ ਮੂੰਹ ਭਾਗ ਪ੍ਰਤਾਪ ਛਪਾਂਵਦੇ ਨੇ
ਵੇਖੀ ਜਾ ਖੁਦਗਰਜ ਕਰਤਾਰ ਸਿੰਘਾ ਮਿਟੀ ਰਾਜ ਦੀ ਕਿਵੇਂ ਉਡਾਂਵਦੇ ਨ

ਰਾਜੇ ਹੀਰਾ ਸਿੰਘ ਦੀ ਵਜੀਰੀ

ਉਤੇ ਤਖਤ ਬਠਾਲ ਦਲੀਪਸਿੰਘ ਨੂੰ ਹੀਰਾਸਿੰਘ ਸਭ ਕਾਰ ਚਲਾਉਣ ਲਗਾ

---

*ਚੜਦੀ ਬਾਹੀ ਦੇ ਨਾਲ ਸੁਥਰੇ ਦੀ ਧਰਮਸਾਲਾ ਹੈ ਓਥੋਂ ਟਪਦਾ ਕਾਦਰਬਖਸ਼ ਸਿਪਾਹੀ ਨ ਮਾਰ ਲਿਆ।

†ਗੁਰਮੁਖ ਸਿੰਘ ਗਯਾਨੀ ਅੰਮ੍ਰਿਤਸਰ ਦਾ ਰਹਿਨ ਵਾਲਾ ਸੀ ਏਹਨਾਂ ਦਾ ਬਜੁਰਗ ਭਾਈ ਸੰਤ ਸਿੰਘ ਗਯਾਨੀ ਬੜਾ ਅਦੁਤੀ ਵਿਦਵਾਨ ਹੋਯਾ ਹੈ, ਪਹਿਲਾਂ ਤੁਲਸੀ ਰਾਮਾਇਣ ਦਾ ਟੀਕਾ ਉਸ ਨੇ ਕੀਤਾ ਸੀ, ਭਾਈ ਸੰਤੋਖ ਸਿੰਘ ਕਰਤਾ ਸੂਰਜ ਪ੍ਰਕਾਸ਼ ਉਕਤ ਗਯਾਨੀ ਜੀ ਦਾ ਹੀ ਪੜਾਇਆ ਹੋਯਾ ਸੀ, ਹੁਣ ਏਸ ਖਾਨਦਾਨ ਵਿਚੋਂ ਗਯਾਨੀ ਗੁਰਬਖਸ਼ ਸਿੰਘ ਬਰਿਸਟਰ ਦਾ ਪ੍ਰਵਾਰ ਬੁਰਜ ਗਿਆਨੀਆਂ ਅੰਮ੍ਰਿਤਸਰ ਨਿਵਾਸ ਰਖਦਾ ਹੈ।

ਮੁਲਕੀ ਜੰਗੀ ਦੋਵੇਂ ਕੰਮ ਸਾਂਭ ਲਏ ਨਾਲ ਅਕਲ ਦੇ ਰਾਜ ਕਮਾਉਣ ਲਗਾ
ਹੀਰਾ ਸਿੰਘ ਦਾ ਖਾਸ ਸੀ ਯਾਰ ਜਲਾ ਓਹ ਸਿੰਘਾਂ ਨੂੰ ਬੁਰਾ ਸਤਾਉਨ ਲਗਾ
ਜਿਵੇਂ ਕਹੇ, ਹੀਰਾ ਸਿੰਘ ਓਵੇਂ ਜਲਾ ਭੂਏ ਹੋਕੇ ਖੌਰੂ ਸੀ ਪਾਉਨ ਲਗਾ
ਹੈਸੀ ਅਹਿਮਕਾਂਦਾ ਸਰਦਾਰ ਬਾਹਮਨ ਵੈਰੀਸਿੰਘਾਂਦੇਤਾਈਂ ਬਨਾਉਨ ਲਗਾ
ਇਕ ਦਿਨ ਬੁਰਾ ਜਿੰਦ ਕੌਰ ਤਾਂਈ ਦਰਬਾਰ ਦੇ ਵਿਚ ਸੁਨਾਉਨ ਲਗਾ
ਹੋਰ ਕਈ ਵਧੀਕੀਆਂ ਨਿਤ ਕਰਦਾ ਦਿਲ ਸਿਘਾਂ ਦੇ ਜੋਸ਼ ਚੜ੍ਹਾਉਨ ਲਗਾ
ਜਵਾਹਰਸਿੰਘ ਭਰਾ ਮਹਾਰਾਣੀ ਦਾ ਸੀਓਹਨੂੰਕੈਦ ਕਰਦੁਖ ਪੁਚਾਉਨ ਲਗਾ
ਏਸੇ ਗਲ ਤੇ ਰਾਣੀਤੇ ਹੀਰਾਸਿੰਘ ਦਾਆਨ ਦਿਨੋਂਦਿਨ ਵੈਰਵਧਾਉਨ ਲਗਾ
ਨਾਲੇ ਹੀਰਾ ਸਿੰਘ ਰਾਜਯਾਂ ਸੂਬਯਾਂ ਤੋਂ ਟਕਾ ਬਾਦਸ਼ਾਹੀ ਉਘਾਵਨ ਲਗਾ
ਦਿਤੀ ਫੌਜ ਦੀ ਕਰ ਤਨਖਾਹ ਦੂਣੀ ਇਵੇਂ ਓਵੇਂ ਓਹ ਕੂਰੀ ਕਰਾਉਣ ਲਗਾ
ਅਗੋਂ ਟਕੇ ਨ ਤਰਨ ਤੇ ਫਿਕਰ ਪਏ ਆਨ ਤਦੀਆਂ ਜ਼ੋਰ ਦਿਖਾਉਨ ਲਗਾ
ਕੁਝ ਜਲਿਓਂ ਖਿਝਕੇ ਬਣੇ ਵੈਰੀ ਕੁਝ ਏਸ ਤਰਾਂ ਕੁ ਭੜਕਾਉਨ ਲਗਾ
ਪਹਿਲੇ ਹਥ ਹੀ ਆਪਣੇ ਚਾਚਿਆਂ ਤੋਂਟਕੇ ਲੈਣ ਲਈ ਧਮੇ ਚੜ੍ਹਾਉਨ ਲਗਾ
ਪੰਜ ਲਖ ਸੁਚਤ ਸਿੰਘ ਕਰੇ ਹਾਜ਼ਰ ਇਕ ਦਮ ਹੀ ਜ਼ੋਰ ਜਤਾਉਨ ਲਗਾ
ਦਸ ਲਖ ਸੀ ਵੱਲ ਗੁਲਾਬ ਸਿੰਘ ਓਹ ਭੀ ਦੇਨ ਤੋਂ ਜੀ ਚਰਾਉਨ ਲਗਾ
ਬਰਖਲਾਫ ਸੁਚੇਤ ਸਿੰਘ ਹੋ ਗਿਆ ਓਹ ਵਜੀਰ ਦੇ ਮਕੂ ਬਨਾਉਣ ਲਗਾ
ਜੇਹੜੇ ਜਲੇ ਦੀ ਜਾਨ ਦੇ ਸਾਨਵੈਰੀ ਓਹਨਾਂਸਿੰਘਾਂ ਨੂੰਨਾਲ ਰਲਾਉਨ ਲਗਾ
ਸੁਚੇਤ ਸਿੰਘ ਜਰਨੈਲ ਸੀ ਘੋੜ ਚੜ੍ਹਿਆ ਹੀਰਾਸਿੰਘ ਦੇ ਰਸੇ ਵਟਾਉਨ ਲਗਾ
ਫਟੇ ਚਾਚਾ ਭਤੀਆ ਕਰਤਾਰ ਸਿੰਘਾਫਲ ਕੀਤੀਆਂ ਦਾ ਅਗੋਆਉਣ ਲਗਾ

ਰਾਣੀ ਦੀ ਮਰਜੀ

ਜਵਾਹਰਸਿੰਘ ਨੂੰ ਜਦ ਤੋਂ ਕੈਦ ਕੀਤਾ ਰਾਣੀ ਬਹੁਤ ਕਚੀਚੀਆਂ ਖਾਂਵਦੀ ਸੀ
ਹੀਰਾ ਸਿੰਘ ਤੋਂ ਖੋਹ ਵਜ਼ੀਰੀ ਲਵਾਂ ਏਹ ਨਿਤ ਦਲੀਲ ਦੁੜਾਂਵਦੀ ਸੀ
ਅੰਤ ਕਰ ਸਲਾਹ ਸੁਚੇਤ ਸਿੰਘ ਨੂੰ ਜੰਮੂ ਗਏ ਨੂੰ ਝਟ ਬੁਲਾਂਵਦੀ ਸੀ
ਏਸ ਖਬਰ ਦੀ ਅਗ ਕਰਤਾਰ ਸਿੰਘਾ ਹੀਰਾ ਸਿੰਘਦਾ ਜਿਗਰ ਜਲਾਂਵਦੀ ਸੀ

ਹੀਰਾ ਸਿੰਘ ਦੀ ਸੁਚੇਤ ਸਿੰਘ ਦੇ ਉਲਟ ਸਲਾਹ

ਆਨ ਚਾਚੇ ਭਤੀਜੇ ਦਾ ਵੈਰ ਵਧਿਆ ਹੀਰਾ ਸਿੰਘ ਨੇ ਫਿਕਰ ਦੁੜਾਯਾ ਏ
ਝਟ ਫੌਜੀ ਸਰਦਾਰਾਂ ਨੂੰ ਕਠਿਆਂ ਕਰ ਹਥ ਜੋੜ ਕੇ ਏਹ ਸੁਨਾਯਾ ਏ
ਮੈਂ ਤਾਂ ਖਾਲਸਾ ਜੀ ਤੁਹਾਡਾ ਟਹਿਲੂਆ ਹਾਂ ਤੁਸਾਂ ਆਪੇ ਵਜ਼ੀਰ ਬਨਾਯਾ ਏ
ਵਧੇ ਮੰਗੇ ਨੇ ਟਕੇ ਸੁਚੇਤ ਸਿੰਘ ਤੋਂ ਓਸ ਸਗੋਂ ਅਧਮੂਲ ਮਚਾਯਾ ਏ
ਜੇ ਤਾਂ ਓਸ ਤੋਂ ਮੈਨੂੰ ਮਰਵਾਵਣਾਂ ਜੇ ਅਗੇ ਆਪ ਦੇ ਸਿਰ ਝੁਕਾਯਾ ਏ
ਹਥੀਂ ਆਪਮਾਰੋ ਮੈਨੂੰ ਖਾਲਸਾਜੀ ਓਹਦੇ ਕੋਲੋਂ ਮਰਵਾਨਾਂਕਿਉਂ ਚਾਹਯਾ ਏ
ਮੋਮ ਖਾਲਸਾ ਜੀ ਝਟ ਹੋ ਗਏ ਓਸ ਵਕਤ ਹੀ ਏਹ ਫਰਮਾਯਾ ਏ
ਅਸੀਂ ਰਾਜਾ ਜੀ ਤੇਰੇ ਹਾਂ ਹੁਕਮ ਅੰਦਰ ਤੂੰ ਹੌਸਲੇ ਨੂੰ ਕਿਉਂ ਢਾਯਾ ਏ
ਹੁਣੇ ਮਾਰੀਏ ਅਸੀਂ ਸੁਚੇਤ ਸਿੰਘ ਨੂੰ ਕਰ ਹੁਕਮ ਜੇ ਤੁਧ ਨੂੰ ਭਾਯਾ ਏ
ਦਿਆਂ ਬੁਗਤੀਆਂ, ਕੰਠੇ ਇਨਾਮ, ਕੜੇ ਹੀਰਾ ਸਿੰਘ ਨੇ ਲੋਭ ਚਾ ਪਾਯਾ ਏ
ਸਿਰ ਵਢਕੇ ਲਿਆਓ ਸੁਚੇਤ ਸਿੰਘ ਦਾ ਘਰੋਂ ਲੈਣ ਵਜ਼ੀਰੀਆਂ ਆਯਾ ਏ
ਮੈਥੋਂ ਪਾਓ ਇਨਾਮ ਕਰਤਾਰ ਸਿੰਘਾ ਝਟ ਫੌਜ ਦੇ ਤਾਂਈਂ ਚੜ੍ਹਾਯਾ ਏ

ਰਾਜੇ ਸੁਚੇਤ ਸਿੰਘ ਦਾ ਹਠ

ਅਖ ਘਲਿਆ ਰਾਣੀ ਸੁਚੇਤ ਸਿੰਘ ਨੂੰ ਤੂੰ ਘਤ ਜਾ ਹੁਣੇ ਵਹੀਰੀਆਂ ਜੀ
ਫੌਜਾਂ ਉਲਟ ਗਈਆਂ ਹੀਰਾ ਸਿੰਘ ਵਲੇ ਪਿਛੇ ਲੋਭ ਦੇ ਕੁਲਬੇ ਪੀਰੀਆਂ ਜੀ
ਓਸ ਆਖਿਆ ਪਰਤਨਾ ਪਿਛਾ ਔਖਾ ਏਥੇ ਮਰਾਂਗੇ ਕਰ ਅਖੀਰੀਆਂ ਜੀ
ਤਾਹਨੇ ਦੇਣਗੇ ਲੋਕ ਕਰਤਾਰ ਸਿੰਘਾ ਕਾਯਾਂ ਏਗੀਆਂ ਲੈ ਵਜ਼ੀਰੀਆਂ ਜੀ

ਰਾਜੇ ਸੁਚੇਤ ਸਿੰਘ ਦਾ ਮਰਨਾ

ਬਿਗਲ ਵਜਦੀ ਨੂੰ ਫੌਜਾਂ ਚੜ ਪਈਆਂ ਖੰਡੇ ਧੂਹ ਤੇ ਫਤੇ ਗਜਾਕੇ ਜੀ
ਝਟ ਘੇਰਿਆ ਜਾ ਸੁਚੇਤ ਸਿੰਘ ਨੂੰ ਭੂਤੇ ਬੁਰਛਿਆਂ ਹਲਾ ਬੁਲਾਕੇ ਜੀ
ਮੀਏਂ ਵਡੇ ਦੀ ਖਾਨਗਾਹ ਵਿਚ ਹੈਸੀ ਸਿੰਘ ਹੋਏ ਗਿਰਦੇ ਘੇਰਾ ਪਾਕੇ ਜੀ
ਪਲੂ ਫੇਰਿਆ ਨਿਕਲ ਸੁਚੇਤ ਸਿੰਘ ਨੇ ਸੁਨੀ ਕਿਸੇ ਭੀ ਨ ਕੰਨ ਲਾਕੇ ਜੀ
ਤੋਪਾਂ ਧਰਕੇ ਸਿੰਘਾਂ ਨੇ ਵਿਚ ਘੜੀਆਂ ਛਡੀ ਖਾਨਗਾਹ ਸਾਰੀ ਉਡਾਕੇ ਜੀ
ਇਹ ਵੇਖਕੇ ਕਹਿਰ ਰਾਜਪੂਤ ਬਚਾ ਬਾਹਰ ਨਿਕਲਜਾਂ ਤੇਗ ਲਿਸ਼ਕਾਕੇ ਜੀ

ਨਾਲ ਅਸੀ ਕੁ ਡੋਗਰੇ ਬੀਰ ਬਾਂਕੇ ਆਏ ਤਲੀ ਤੇ ਜਾਨ ਟਿਕਾਕੇ ਜੀ
ਰਾਇ ਕੇਸਰੀ ਸਿੰਘ ਬਸੰਤ ਸਿੰਘ ਤੇ, ਜਬਰ ਸਿੰਘ ਨਿਹਾਲ ਸਿੰਘ ਧਾਕੇ ਜੀ
ਏਹੋ ਜਹੇ ਸਾਥੀ ਲੈ ਸੁਚੇਤ ਸਿੰਘ ਨੇ ਉਚੀ ਸਿੰਘਾ ਨੂੰ ਕਹਿਆ ਸੁਨਾਕੇ ਜੀ
ਸਿੰਘੋ ਤੇਗ ਦੇ ਹਥ ਦੋ ਦੇਖ ਲਵੋ ਬਦ ਤੋਪ ਬਦੂਕ ਕਰਾਕੇ ਜੀ
ਤੁਸੀਂ ਸਿੰਘ ਤੇ ਮੈਂ ਰਾਜਪੂਤ ਬਚਾ ਜ਼ਰਾ ਹਥ ਵੇਖੋ ਅਗੇ ਆਕੇ ਜੀ
ਭਲਾ ਖਾਲਸਾ ਜੀ ਕਦੋਂ ਘਟ ਸੀਗੇ ਤੁਰੀ ਉਤਰ ਵਤੇ ਬੁਲਾਕੇ ਜੀ
ਸੋਹਣੇ ਸੂਰਮੇਂ ਲਾਹਕੇ *ਲੜੇ ਗੀਝਾਂ ਤੇਗਾਂ ਖੜਕੀਆਂ ਜ਼ੋਰ ਲਗਾਕੇ ਜੀ
ਅੰਤ ਹੋਏ ਸ਼ਹੀਦ ਕਰਤਾਰ ਸਿੰਘਾ ਜਾਂਦੀ ਵਾਰ ਦੇ ਹਥ ਵਿਖਾਕੇ ਜੀ

ਕੌਰ ਕਸ਼ਮੀਰਾ ਸਿੰਘ ਪਸ਼ੌਰਾ ਸਿੰਘ ਤੇ ਚੜ੍ਹਾਈ

ਏਹ ਭੀ ਦੋਵੇਂ ਮਹਾਰਾਜੇ ਦੇਪੁਤ ਸੀਗੇ ਸਜਾਲ ਕੋਟ ਕਿਲਾ ਏਨਾਂ ਮਲਿਆ ਏ
ਹੀਰਾ ਸਿੰਘ ਨੇ ਰਾਜੇ ਗੁਲਾਬ ਸਿੰਘ ਨੂੰ ਫੌਜ ਦੇ ਲਾਹੌਰ ਤੋਂ ਘਲਿਆ ਏ
ਓਹ ਲੈ ਜਾਨਾਂ ਓਥੋਂ ਭਜ ਗਏ ਬਦਕਿਸਮਤੀ ਆਨ ਕੇ ਵਲਿਆ ਏ
ਭਜ ਸਕੇ ਨ ਕਸ਼ਮੀਰਾ ਸਿੰਘ ਤਾਂ ਜਾ ਬੀਰ ਸਿੰਘ ਦੇ ਡੇਰੇ ਰਲਿਆ ਏ
ਪਸ਼ੌਰਾ ਸਿੰਘ ਅੰਗਰੇਜ਼ਾਂ ਦੇ ਜਾ ਰਿਹਾ ਪੈਰ ਦੋਹਾਂ ਦਾ ਏਧਰੋਂ ਹਲਿਆ ਏ
ਵੇਖ ਰਬ ਦੇ ਰੰਗ ਕਰਤਾਰ ਸਿੰਘਾ ਰਾਜ ਸਿੰਘਾ ਦਾ ਨਸ਼ਟ ਹੋ ਚਲਿਆ ਏ

ਬੁਰਛੇ ਗਰਦੀ

ਕੁੰਡਾ ਸਿਰ ਤੇ ਨ ਹਾਥੀ ਫਿਰੇ ਲੂੰਡਾ ਬੁਰਛੇ ਬੂਏ ਹੋ ਸ਼ੋਰ ਮਚਾਂਵਦੇ ਜੀ
ਡਰ ਕਿਸੇ ਦਾ ਸਿਰ ਤੇ ਰਖਦੇ ਨ ਜੋ ਚਾਹੁੰਦੇ ਓਹ ਕਮਾਂਵਦੇ ਜੀ
ਖਪ ਪਾਈ ਤਲੰਗਿਆਂ ਧੂਤਿਆਂ ਨੇ ਲੁਟ ਮਾਰ ਤੇ ਹਥ ਉਠਾਂਵਦੇ ਜੀ
ਨ ਮੰਨਦੇ ਈਨ ਕਾਨੂੰਨ ਕੋਈ ਜਿਨੂੰ ਚਾਹੁੰਦੇ ਪਕੜ ਦਬਾਂਵਦੇ ਜੀ
ਲੁਟ ਮਾਰ ਦਾ ਪੈ ਸਵਾਦ ਗਿਆ ਸ਼ਾਹੂਕਾਰਾਂ ਨੂੰ ਲੁਟ ਲੈ ਆਂਵਦੇ ਜੀ
ਜਿਨੂੰ ਵੇਖਦੇ ਏਹ ਕੁਝ ਗਰਗੁਰਾ ਏ ਝਟ ਉਸਦੇ ਗਿਰਦ ਹੋ ਜਾਂਵਦੇ ਜੀ

---

*ਸੁਚੇਤ ਸਿੰਘ ੩, ਕੇਸਰ ਸਿੰਘ ਨੇ ੫: ਬਸੰਤ ਸਿੰਘ ਨੇ ੧੩, ਨਿਹਾਲ ਸਿੰਘ ਨੇ ੧੭ ਏਸੇ ਤਰਾਂ ਸੁਚੇਤ ਸਿੰਘ ਦੇ ਸਾਥੀ ਦੂੰਹ ਚਹੁੰ ੨ ਸਿੰਘਾਂ ਨੂੰ ਮਾਰ ਮੋਏ। ਏਧਰੋਂ ਰਾਮ ਸਿੰਘ ੫, ਹਰਸਾ ਸਿੰਘ ਜਰਨੈਲ ਨੇ ੭, ਰਣਜੋਧ ਸਿੰਘ ਮਜੀਠੀਏ ਨੇ ੯, ਬੀਰ ਸਿੰਘ ਨੇ ੩, ਦੋਹਾਂ ਪਾਸਿਆਂ ਤੋਂ ਦੋ ਕੁ ਸੈ ਬਹਾਦੁਰ ਤੇਗ ਦੀ ਭੇਟ ਹੋ ਗਿਆ।

ਗਫਾ ਤਾਰ ਦੇਵੇ ਤਾਂ ਤੇ ਛਡ ਆਉਂਦੇ ਨਹੀਂ ਮਾਰਕੇ ਪਾਰ ਬੁਲਾਂਵਦੇ ਜੀ
ਏਸੇ ਤਰ੍ਹਾਂ ਸਰਦਾਰਾਂ ਨੂੰ ਘੂਰੀਆਂ ਦੇ ਰਾਤ ਦਿਨੇ ਹੀ ਪਏ ਡਰਾਂਵਦੇ ਜੀ
ਜੇਹੜਾ ਫੌਜ ਤਾਈਂ ਗਫੇ ਦੇ ਦੇਵੇ ਓਸੇ ਤਾਈਂ ਸਰਦਾਰ ਬਨਾਂਵਦੇ ਜੀ
ਜਿਦੇ ਜਰਾ ਕੂ ਭੀ ਬਰਖਿਲਾਫ ਹੁੰਦੇ ਓਹਦੀ ਮਾਰਕੇ ਮਿਟੀ ਉਡਾਂਵਦੇ ਜੀ
ਇਕ ਇਕ ਬੁਧਕੀ ਪਿਛੇ ਮੂੜ ਬੁਰਛੇ ਜਿਨੂੰ ਕਹੋ ਓਹਨੂੰ ਮਾਰ ਲਿਆਂਵਦੇ ਜੀ
ਈਨ ਕਿਸੇ ਦੀ ਮੰਨਦੇ ਸਿਰ ਤੇ ਨ ਯਾਰੀ ਧਨ ਦੀ ਨਿਰੀ ਰਖਾਂਵਦੇ ਜੀ
ਬੜੇ ਬੜੇ ਸਰਦਾਰ ਤਾਂ ਲੈ ਜਾਨਾਂ ਸਿਰ ਡਰਦੇ ਫਿਰਨ ਲੁਕਾਂਵਦੇ ਜੀ
ਕੋਰਟ ਸਾਹਿਬ ਵਰਗੇ ਛਡ ਹੋਏ ਲਾਂਭੇ ਏਨਾਂ ਬੁਰਛਿਆਂ ਤੋਂ ਭੈ ਖਾਂਵਦੇ ਜੀ
ਲਹਿਣਾ ਸਿੰਘ ਸਰਦਾਰ ਮਜੀਠੀਏ ਜਹੇ ਚਾਲ ਬਿਗੜੀ ਵੇਖ ਪਛਤਾਂਵਦੇ ਜੀ
ਛਡ ਗਏ ਲਾਹੌਰ ਦਰਬਾਰ ਤਾਈਂ ਓਹਨਾਂ ਭੂਤਾਂ ਤੋਂ ਜਾਨ ਛੁਡਾਂਵਦੇ ਜੀ
ਆਯਾ ਹਥ ਦਰਬਾਰ ਤਲੰਗਿਆਂ ਦੇ ਜਿਨੂੰ ਚਾਹੁੰਦੇ ਮਾਰ ਮੁਕਾਂਵਦੇ ਜੀ
ਜਿਨੂੰ ਚਾਹੁੰਦੇ ਕਰ ਵਜ਼ੀਰ ਦੇਂਦੇ ਜਿਨੂੰ ਚਾਹੁੰਦੇ ਤਖਤ ਬਿਠਾਂਵਦੇ ਜੀ
ਮਚੀ ਖੇਡ ਲਾਹੌਰ ਦਰਬਾਰ ਅੰਦਰ ਰਾਤ ਦਿਨੇ ਤਲਵਾਰ ਖੜਕਾਂਵਦੇ ਜੀ
ਵੇਖ ਸਿੰਘਾਂ ਦੀ ਸ਼ਾਹੀ ਕਰਤਾਰ ਸਿੰਘਾ ਕਿਵੇਂ ਮਿਟੀ ਦੇ ਨਾਲ ਮਿਲਾਂਵਦੇ ਜੀ

ਵਾਕ ਕਵੀ

ਓਨਾਂ ਭੂਤਿਆਂ ਹੋਇਆਂ ਅਨਪੜਾਂ ਜਟਾਂ ਕੀਤਾ ਭੈੜ ਓਹ ਦਾਗ ਲਗਾਂਵਦੇ ਨੇ
ਸੁਚੇ ਕੁਦਨੋਂ ਖਾਲਸੇ ਪੰਥ ਤਾਈਂ ਦੁਨੀਆਂ ਵਿਚ ਓਹ ਦਾਗ ਲਵਾਂਵਦ ਨੇ
ਭਾਵੇਂ ਬਰਸ ਕੀਤੀ ਭਾਵੇਂ ਛੇ ਮਹੀਨੇ ਲੋਕ ਅਜ ਤੋੜੀ ਲਈ ਆਂਵਦੇ ਨੇ
'ਕੇਡੀ ਵਰਤ ਰਹੀ ਯਾਰੋ ਸਿਖਾ ਸ਼ਾਹੀ' ਮੂੰਹ ਪਾੜਕੇ ਝਟ ਸੁਨਾਂਵਦੇ ਨੇ
ਭਲਾ ਹੋਰ ਤਾਂ ਕਹੇ ਤੇ ਫਬ ਜਾਵੇ ਮੁਸਲਮਾਨ ਭੀ ਆਖ ਅਲਾਂਵਦੇ ਨੇ
ਵਡੇ ਜਿਨ੍ਹਾਂ ਦੇ ਸੈਂਕੜੇ ਕਈ ਬਰਸਾਂ ਰਹੇ ਹਿੰਦ ਨੂੰ ਲੁਟ ਕੇ ਖਾਂਵਦੇ ਨੇ
ਨਹੀਂ ਨਾਦਰ ਮਹਿਮੂਦ ਤੇ ਹੋਰ ਭੁਲੇ ਅਹਿਮਦਸ਼ਾਹ ਦੇ ਸੁਫਨੇ ਆਂਵਦ ਨੇ
ਖਾਕ ਸ਼ਾਹ ਕੀਤਾ ਹਿੰਦੁਸਤਾਨ ਤਾਂਈਂ ਬੇਹ ਪਏ ਓਹ ਦੁਖ ਜਤਾਂਵਦ ਨੇ
ਕਰਨੀ ਭੁਲਕੇ ਆਪਣੇ ਵਡਿਆਂ ਦੀ ਸਿੰਘਾਂ ਤਾਈਂ ਬਦਨਾਮ ਕਰਾਂਵਦੇ ਨੇ
ਐਬ ਕਿਸੇ ਦੇ ਫੋਲ ਕਰਤਾਰ ਸਿੰਘਾ ਅਤੇ ਆਪਣੇ ਪਿਛੋਂ ਛਪਾਂਵਦੇ ਨੇ

ਬਾਬੇ ਬੀਰ ਸਿੰਘ ਦਾ ਡੇਰਾ

ਬੀਰ ਸਿੰਘ ਵਡਾ ਗੁਰਸਿਖ ਢੰਗਾ ਵੇਲੇ ਖਾਲਸੇ ਦੇ ਇਜ਼ਤਦਾਰ ਹੋਯਾ
ਬੜੇ ਸਿਦਕ ਭਰੋਸੇ ਤੇ ਭਜਨ ਵਾਲਾ ਕਰਾਮਾਤ ਦਾ ਖਾਸ ਭੰਡਾਰ ਹੋਯਾ
ਪੰਥ ਖਾਲਸਾ ਸਾਰਾ ਹੀ ਮੰਨਦਾ ਸੀ ਬੀਰ ਸਿੰਘ ਵਡਾ ਨਾਮਦਾਨ ਹੋਯਾ
ਡੇਰਾ ਖਾਸ ਨੌਰੰਗਾਬਾਦ ਰਖੇ ਵਡਾ ਸ਼ਾਨ ਪ੍ਰਤਾਪ ਇਜ਼ਹਾਰ ਹੋਯਾ
ਓਹਦੇ ਨਾਲ ਹਜ਼ਾਰਾਂ ਹੀ ਸਿੰਘ ਰਹਿੰਦੇ ਲੰਗਰ ਚਲਦਾ ਜ਼ਾਹਰ ਅਵਤਾਰ ਹੋਯਾ
ਸਿੰਘ ਛਡ ਲਾਹੌਰ ਦਰਬਾਰ ਤਾਈਂ ਓਥੇ ਰਹਿਨ ਲਗੇ ਕਠ ਭਾਰ ਹੋਯਾ
ਅਤਰ ਸਿੰਘ ਤੇ ਕੌਰ ਕਸ਼ਮੀਰਾ ਸਿੰਘ ਜਹੇ ਕਠ ਬੜਾ ਭਾਰੀ ਇਕਵਾਰ ਹੋਯਾ
ਏਸੇ ਤਰਾਂ ਹੀ ਓਸ ਥਾਂ ਖਾਲਸੇ ਦਾ ਜੋੜ ਮੇਲ ਆ ਲੱਖਾਂ ਹਜ਼ਾਰ ਹੋਯਾ
ਹੀਰਾ ਸਿੰਘ ਨੂੰ ਖਬਰਾਂ ਪਹੁੰਚੀਆਂ ਏਹ ਓਹ ਸੁਣਕੇ ਬੜਾ ਲਾਚਾਰ ਹੋਯਾ
ਪਿਆ ਉਸਨੂੰ ਫਿਕਰ ਕਰਤਾਰ ਸਿੰਘਾ ਓਹ ਜੰਗ ਦੇ ਲਈ ਤਯਾਰ ਹੋਯਾ

ਬਾਬੇ ਬੀਰ ਸਿੰਘ ਨੇ ਅਤਰ ਸਿੰਘ ਨੂੰ ਵਜ਼ੀਰ ਬਨਾਣ ਵਾਸਤੇ ਸੰਘਾਂ ਨੂੰ ਲਿਖਣਾ

ਬੀਰ ਸਿੰਘ ਨੇ ਲਿਖਯਾ ਖਾਲਸੇ ਨੂੰ ਸਿੰਘ ਕਰਨੀ ਜ਼ਰਾ ਵਿਚਾਰ ਚਾਹੀਏ
ਗੁਰੂ ਖਾਲਸੇ ਦੀ ਗਦੀ ਏਹ ਹੈ ਜੀ ਗੁਰੂ ਖਾਲਸਾ ਏਹਦਾ ਮੁਖ਼ਤਾਰ ਚਾਹੀਏ
ਇਥੇ ਕੰਮ ਕੀਹ ਮੋਨਿਆ ਕੋਨਿਆਂ ਦਾ ਏਥੇ ਸਿੰਘ ਕੋਈ ਜਥਦਾਰ ਚਾਹੀਏ
ਹੀਰਾ ਸਿੰਘ ਪਹਾੜੀਆ ਮਨ ਮਤੀ ਦੇਣਾ ਏਸ ਨੂੰ ਬਾਹਰ ਨਿਕਾਰ ਚਾਹੀਏ
ਸੰਧਾਂਵਾਲੀਆਂ ਚੋ ਅਤਰ ਸਿੰਘ ਹੈਜੀ ਏਹਨੂੰ ਦੇਣੀ ਵਜ਼ੀਰੀ ਦੀ ਕਾਰ ਚਾਹੀਏ
ਰਾਜ ਪੰਥ ਦਾ ਹੈ ਕਰਤਾਰ ਸਿੰਘਾ ਵਿਚ ਡੋਗਰਾ ਨਹੀਂ ਸਰਦਾਰ ਚਾਹੀਏ

ਹੀਰਾ ਸਿੰਘ ਨੇ ਅਤਰ ਸਿੰਘ ਦੇ ਉਲਟ ਗੋਂਦਾਂ ਗੁੰਦਨੀਆਂ

ਹੀਰਾ ਸਿੰਘ ਨੂੰ ਸੁਣਕੇ ਪਏ ਪਿਸੂ ਓਸ ਹੋਰ ਉਡਾਰੀਆਂ ਮਾਰੀਆਂ ਜੀ
ਫੌਜ ਖਾਲਸੇ ਦੇ ਵਿਚ ਜਾ ਕਰਕੇ ਰੋਇਆ ਕਰਕੇ ਬਹੁਤੀਆਂ ਜ਼ਾਰੀਆਂ ਜੀ
ਵੇਖੋ ਖਾਲਸਾ ਜੀ ਕੇਡਾ ਲੋਹੜ ਪਿਆ ਅਤਰ ਸਿੰਘ ਨੇ ਘਤੀਆਂ ਖਵਾਰੀਆਂ ਜੀ
ਗੋਂਦਾਂ ਨਾਲ ਅੰਗ੍ਰੇਜ਼ਾਂ ਦੇ ਗੁੰਦ ਲਈਆਂ ਕਰ ਨਿਮਕ ਹਰਾਮੀਆਂ ਭਾਰੀਆਂ ਜੀ
ਤਾਇਆ ਬੀਰ ਸਿੰਘ ਦੀ ਰਾਹੀਂ ਹੁਣ ਵੇਖੋ ਬਾਂਹਵਾਂ ਵਲ ਵਜ਼ੀਰੀ ਖਲਾਰੀਆਂ ਜੀ
ਸੰਧਾਂਵਾਲੀਆਂ ਦੀਆਂ ਤਾਂ ਖਾਲਸਾ ਜੀ ਅਗੇ ਵੇਖ ਬੈਠੇ ਸਭੇ ਕਾਰੀਆਂ ਜੀ

ਅਤਰ ਸਿੰਘ ਜੋ ਹੁਣ ਵਜ਼ੀਰ ਬਣਿਆ ਤੁਸੀਂ ਕਰਲੋ ਘਰਾਂ ਨੂੰ ਤਯਾਰੀਆਂ ਜੀ
ਨ ਬਾਦਸ਼ਾਹੀ ਕਰਤਾਰ ਸਿੰਘਾ ਨ ਤੁਸਾਂ ਦੀਆਂ ਸਰਦਾਰੀਆਂ ਜੀ।

ਫੌਜ ਖਾਲਸੇ ਦਾ ਜੋਸ਼

ਏਹ ਸੁਣਕੇ ਸਿੰਘ ਸਭ ਭੁੜਕ ਪਏ ਉਹ ਕੀਹ ਲਗਦਾ ਹੈ ਵਜ਼ੀਰੀਆਂ ਦਾ
ਭਾਈ ਬੀਰ ਸਿੰਘ ਨੂੰ ਪਤਾ ਰਾਜ ਦਾ ਕੀਹ ਓਹ ਜਾਣਦਾ ਭੇਦ ਫਕੀਰੀਆਂ ਦਾ
ਅਗੋਂ ਖਾਲਸਾ ਭਲਾ ਹੈ ਕਦੋਂ ਭੁਲਾ ਭੇਦ ਜਾਣਦੇ ਸਭ ਤਦਬੀਰੀਆਂ ਦਾ
ਸੰਧਾਂਵਾਲੀਆਂ ਨੂੰ ਅਸੀਂ ਜਾਣਦੇ ਹਾਂ ਸਾਨੂੰ ਪਤਾ ਹੈ ਏਹਨਾਂ ਸਕੀਰੀਆਂ ਦਾ
ਅਸੀਂ ਲਹੂ ਪੀਣਾ ਅਤਰ ਸਿੰਘ ਦਾ ਹੈ ਹੁਕਮ ਦੇਹ ਤੂੰ ਕਰਨ ਆਖੀਰੀਆਂ ਦਾ
ਫੌਜਾਂ ਚੜ੍ਹ ਪਈਆਂ ਕਰਤਾਰ ਸਿੰਘਾ ਰੌਲਾ ਮਚਿਆ ਢੋਲ ਨਫੀਰੀਆਂ ਦਾ

ਬਾਬੇ ਬੀਰ ਸਿੰਘ ਤੇ ਲਾਹੌਰੋਂ ਫੌਜਾਂ ਦੀ ਚੜ੍ਹਾਈ

ਪਿੰਡ ਤੂਤਾਂ ਵਾਲੇ ਟਿਕੇ ਭਾਈ ਜੀ ਸੀ ਖਬਰ ਹੋ ਗਈ ਫੌਜ ਦੇ ਆਵਨੇ ਦੀ
ਲੜਨ ਮਰਨ ਦੀ ਆਗਯਾ ਭਾਈ ਜੀ ਤੋਂ ਮੰਗੀ ਖਾਲਸੇ ਜੰਗ ਮਚਾਵਨੇ ਦੀ
ਓਹਨਾਂ ਆਗਯਾ ਕਿਸੇ ਨੂੰ ਨ ਦਿਤੀ ਤੇਗ ਮਿਆਨ ਤੋਂ ਬਾਹਰ ਕਢਾਵਨੇ ਦੀ
ਕਹਿਆ ਖਾਲਸਾ ਜੀ ਰਲ ਵਿਚ ਸੰਤਾਂ ਰਖੋ ਖਾਹਸ਼ ਨ ਜੰਗਦੇ ਪਾਵਨੇ ਦੀ
ਭਾਣਾ ਜਿਵੇਂ ਅਕਾਲ ਦਾ ਵਰਤਜਾਣਾ ਸ਼ਕਤ ਕਿਸੇ ਦੀ ਨਹੀਂ ਮਿਟਾਵਨੇ ਦੀ
ਬਸ ਬਾਣੀ ਦਾ ਕਰੀ ਜਾਓ ਪਾਠ ਸਾਰੇ ਹੁਣ ਲੋੜ ਨ ਚਿਤ ਭਟਕਾਵਨੇ ਦੀ
*ਲਾਭ ਸਿੰਘ ਮੀਏਂ ਝਟ ਡਾਹ ਤੋਪਾਂ ਕੀਤੀ ਤੁਰਤ ਹੀ ਡੇਰਾ ਉਡਾਵਨੇ ਦੀ।
ਵੇਖ ਸਿੰਘਾ ਦੀ ਮਤ ਕਰਤਾਰ ਸਿੰਘਾ ਕੀਤੀ ਆਪਣਾ ਬੇੜਾ ਰੁੜ੍ਹਾਵਨੇ ਦੀ

ਬਾਬੇ ਬੀਰ ਸਿੰਘ ਦਾ ਸਰਾਪ

ਲਾਭ ਸਿੰਘ ਮੀਏਂ ਡਾਹਿਆ ਤੋਪਖਾਨਾ ਡੇਰਾ ਪਲਾਂ ਦੇ ਵਿਚ ਉਡਾਵਨਾ ਏਂ
ਭਾਈ ਬੀਰਸਿੰਘ ਨੇ ਕਹਿਆ ਖਾਲਸਾਜੀ ਅਗੋਂ ਕਿਸੇ ਨ ਹਥ ਉਠਾਵਨਾ ਏਂ
ਹੁਣ ਖਾਲਸਾ ਪੰਥ ਮਲੇਛ ਹੋਯਾ ਗੁਰੂ ਏਹਨਾਂ ਦਾ ਨਾਸ ਕਰਾਵਨਾ ਏਂ
ਬਾਦਸ਼ਾਹੀ ਨੂੰ ਮੂਲ ਨ ਰਖ ਸਕੇ ਤੇਜ ਇਨ੍ਹਾਂ ਦਾ ਸਭ ਗਵਾਵਨਾ ਏਂ

*ਲਾਭ ਸਿੰਘ ਡੋਗਰਾ ਸੀ, ਹੀਰਾ ਸਿੰਘ ਨੇ ਸੋਚਿਆ ਸੀ, ਕਿ ਸ਼ਾਇਦ ਸਿੰਘ ਸਰਦਾਰ ਬੀਰ ਸਿੰਘ ਦਾ ਲਿਹਾਜ ਕਰਕੇ ਨਹੀਂ ਲੜਨਗੇ ਤਾਂਹ ਏਂ ਓਸ ਨੇ ਲਾਭ ਸਿੰਘ ਦੀ ਕਮਾਨ ਥਲ ਨਜ਼ੀਬਾਂ ਵਾਲੀ ਫੌਜ ਨੂੰ ਮੋਹਰੇ ਡਾਹਿਆ ਸੀ।

ਹੁਣ ਵਾਂਗ ਅੰਗਰੇਜ਼ ਦੇ ਹਥ ਦੇਕੇ ਸਬਕ ਖਾਲਸੇ ਤਾਈਂ ਸਿਖਾਵਨਾਂ ਏਂ
ਬਲਦ ਚਾਰ ਦਾ ਲੋਕ ਸੁਹਾਗਾ ਦੇਂਦੇ ਅਠ ਬਲਦ ਦਾ ਅਸਾਂ ਫਿਰਾਵਨਾਂ ਏਂ
ਢੀਮਾਂ ਫੇਹ ਕੇ ਸਾਫ ਮੈਦਾਨ ਕਰਨਾ ਨਜ਼ਰ ਇਕ ਤਲੰਗਾ ਨਾ ਆਵਨਾਂ ਏਂ
ਬਿਜ ਪਾਵਾਂਗੇ ਇਨ੍ਹਾਂ ਤੇ ਲਾਂਭ ਤੋਂ ਜੀ ਸਿੰਘਾਂ, ਸਿੰਘਾਂ ਨੂੰ ਨਹੀਂ ਲੜਾਵਨਾਂ ਏ
ਸਿੰਘ ਸੋਲਾਂ ਹਜ਼ਾਰ ਦੇ ਕਰੀਬ ਹੈਸੀ ਵਿਚੋਂ ਸੈਂਇਆਂ ਏਥੋਂ ਉਡ ਜਾਵਨਾਂ ਏ
ਮੰਦੇ ਪੰਥ ਦੇ ਭਾਗ ਕਰਤਾਰ ਸਿੰਘਾ ਮੇਟੇ ਕੌਣ ਅਕਾਲ ਦੀ ਭਾਵਨਾਂ ਏ

ਤਬਾ

ਕੀਤਾ ਜ਼ਰਾ *ਲਿਹਾਜ਼ ਨ ਡੋਗਰੇ ਨੇ ਤੋਪਾਂ ਮਾਰਕੇ ਡੇਰਾ ਉਡਾ ਦਿਤਾ
ਬਹੁਤ ਨਠ ਗਏ ਬਹੁਤ ਮਰੇ ਓਥੇ ਫੜ ਤੇਗ ਜਵਾਬ ਨਾ ਕਾ ਦਿਤਾ
ਅਤਰ ਸਿੰਘ ਤੇ ਕੌਰ ਕਸ਼ਮੀਰਾ ਸਿੰਘ ਨੇ ਅਗੇ ਹੋਕੇ ਹਥ ਵਿਖਾ ਦਿਤਾ
ਟੋਟੇ ਹੋ ਸ਼ਹੀਦ ਮੈਦਾਨ ਡਿਗੇ ਚਾ ਰੇੜਕਾ ਸਭ ਮੁਕਾ ਦਿਤਾ
ਬੀਰ ਸਿੰਘ ਗਿਆ ਉੱਡ ਸਣੇ ਡੇਰੇ ਫੌਜਾਂ ਮਾਲ ਅਸਬਾਬ ਲੁਟਾ ਦਿਤਾ
ਬਾਦਸ਼ਾਹਾਂ ਜਿਹਾ ਅਸਬਾਬ ਸਾਰਾ ਓਹਨਾਂ ਭੁਰਛਿਆਂ ਖਾਕ ਮਿਲਾ ਦਿਤਾ
ਬੀਰ ਸਿੰਘ ਦੇ ਇਸ ਤਰ੍ਹਾਂ ਉੱਡਨੇ ਨੇ ਰਾਜ ਖਾਲਸਾ ਜੜੋਂ ਪੁਟਾ ਦਿਤਾ
ਰਲ ਮੂਰਖਾਂ ਵੇਖ ਕਰਤਾਰ ਸਿੰਘਾ ਬਾਦਸ਼ਾਹੀ ਦਾ ਨਾਮ ਗਵਾ ਦਿਤਾ

ਕੌਰ ਪਿਸ਼ੌਰਾ ਸਿੰਘ ਦਾ ਹਾਲ

ਕੌਰ ਲੁਧਯਾਨੇ ਨਜ਼ਰ ਬੰਦ ਹੈਸੀ ਓਥੋਂ ਕਿਸੇ ਤਰ੍ਹਾਂ ਨਿਕਲ ਆਯਾ ਜੀ
ਫੌਜਾਂ ਆਪੇ ਹੀ ਸ਼ਾਹੀ ਸਲਾਮੀ ਲਈ ਜਦੋਂ ਪੈਰ ਲਾਹੌਰ ਉਸ ਪਾਯਾ ਜੀ
ਏਸ ਗਲ ਤੋਂ ਚਿੜਕੇ ਹੀਰਾ ਸਿੰਘ ਨੇ ਓਹਦੇ ਫੜਨ ਦਾ ਹੁਕਮ ਸੁਨਾਯਾ ਜੀ
ਕੌਰ ਭਜਕੇ ਜਾ ਸਲਕੋਟ ਪਹੁੰਚਾ ਤੇ ਗੁਲਾਬ ਸਿੰਘ ਮਗਰ ਚੜ੍ਹਾਯਾ ਜੀ
ਰਾਜੇ ਕੌਰ ਨੂੰ ਕਢ ਸਿਆਲਕੋਟੋਂ ਅੰਤ ਫੈਸਲਾ ਏਹ ਕਰਾਯਾ ਜੀ
ਹੀਰਾ ਸਿੰਘ ਨੂੰ ਆਖ ਕਰਤਾਰ ਸਿੰਘਾ ਕੜੀਆਂ ਵਾਲਾ ਜਗੀਰ ਦਿਵਾਯਾ ਜੀ

*ਲਿਖਿਆ ਹੈਕਿ ਪਹਿਲਾਂ ਕਈ ਸਰਦਾਰ ਭਾਈ ਬੀਰ ਸਿੰਘ ਜੀ ਨੂੰ ਜਾਕੇ ਸਮਝਾ ਰਹੇਸੀ ਕਿ ਤੁਸੀਂ ਅਤਰ ਸਿੰਘ ਨੂੰ ਡੇਰਿਓਂ ਕਢ ਦਿਹੋ, ਨ ਤਾਂ ਭਾਈ ਜੀ ਨੇ ਓਸ ਨੂੰ ਕਢਿਆ ਤੇ ਨ ਓਹ ਹੀ ਗਿਆ, ਸਗੋਂ ਸਿੰਘਾਂ ਦੇ ਵਕੀਲ ਗੁਲਾਬ ਸਿੰਘ ਕਲਕਤੀਏ ਤੇ ਬਾਘ ਸਿੰਘ ਮਰਾੜੀਏ ਨੂੰ ਕਤਲ ਕਰ ਦਿਤਾ ਫੇਰ ਤਾਂ ਸਭ ਨਰਾਜ਼ ਹੋ ਗਏ ਤੇ ਤੋਪਾਂ ਧਰ ਦਿਤੀਆਂ ।

ਰਾਜੇ ਗੁਲਾਬ ਸਿੰਘ ਦੀ ਖਰਾਬੀ

ਦਸ ਲਖ ਰੁਪਯਾ ਸੀ ਵਲ ਰਾਜੇ ਕੁਝ ਦੇਣ ਦੇ ਦਰ ਨ ਆਯਾ ਏ
ਹੀਰਾ ਸਿੰਘ ਨੇ ਹੋਕੇ ਬਹੁਤ ਗੁਸੇ ਫੌਜ ਖਾਲਸੇ ਤਾਈਂ ਚੜ੍ਹਾਯਾ ਏ
ਇਕ ਦਿਨ ਗੁਲਾਬ ਸਿੰਘ ਖੂਬ ਲੜਿਆ ਮੁੜ ਆਪੇ ਹੀ ਦਰ ਖੁਲ੍ਹਾਯਾ ਏ
ਫੌਜ ਰਾਜੇ ਨੂੰ ਕਰ ਕੇ ਕੈਦ ਮੁੜੀ ਮੂੰਹ ਵਲ ਲਾਹੌਰ ਭਵਾਯਾ ਏ
ਦੋਗਾਂ ਮਿਠੀਆਂ ਤੇ ਕੁਝ ਦੇ ਵਢੀ ਰਾਜੇ ਫੌਜ ਨੂੰ ਖੁਸ਼ ਕਰਾਯਾ ਏ
ਰਾਹ ਵਿਚ ਕੜਾਹ ਦੇ, ਦੇ ਗਫੇ ਰਾਜੇ ਸਿੰਘਾਂ ਤਾਈਂ ਵਰਗਲਾਯਾ ਏ
ਸਿੰਘ ਝਟ ਹੀ ਓਸ ਦੇ ਬਣ ਗਏ ਹੀਰਾ ਸਿੰਘ ਦਾ ਲਿਹਾਜ ਉਠਾਯਾ ਏ
ਜਦੋਂ ਹੀਰਾ ਸਿੰਘ ਨੇ ਫੌਜ ਫਿਰੀ ਡਿਠੀ ਝਟ ਰਾਜੇ ਨੂੰ ਜਮੂ ਪੁਚਾਯਾ ਏ
ਖੇਡ ਬਿਗੜੀ ਬਹੁਤ ਕਰਤਾਰ ਸਿੰਘਾ ਯਈ ਦੂਬਦਾ ਰਾਜ ਗੰਵਾਯਾ ਏ

ਸਰਦਾਰ ਜਵਾਹਰ ਸਿੰਘ ਦੀ ਫੌਜ ਨੂੰ ਚੁਕ

ਜਵਾਹਰ ਸਿੰਘ ਸੀ ਕੈਦ ਦੇ ਵਿਚ ਦੁਖੀ ਓਸ ਲਿਖਯਾ ਮੈਨੂੰ ਛੁਡਾਓ ਸਿੰਘੋ
ਹੀਰਾ ਸਿੰਘ ਤੋਂ ਮੇਰੀ ਜਾਨ ਛੁਟੇ ਜੋ ਮੰਗੋ ਇਨਾਮ ਸੋ ਪਾਓ ਸਿੰਘੋ
ਦਿਆਂ ਕੜੇ ਇਨਾਮ ਤੇ ਹਾਰ ਕੰਠੇ ਹੀਰਾ ਸਿੰਘ ਜੇ ਮਾਰ ਮੁਕਾਓ ਸਿੰਘੋ
ਸੋਨੇ ਚਾਂਦੀ ਦੇ ਨਾਲ ਰਜਾ ਦੇਵਾਂ ਜੇ ਮੈਨੂੰ ਵਜ਼ੀਰ ਬਨਾਓ ਸਿੰਘੋ
ਜਲ੍ਹਾ ਕਰਦਾ ਕੇਡ ਬੇਅਦਬੀ ਹੈ ਏਹਦੀ ਮਾਰਕ ਅਲਖ ਮੁਕਾਓ ਸਿੰਘੋ
ਮਾਲਕ ਰਾਜ ਦੇ ਤੁਸੀਂ ਕਰਤਾਰ ਸਿੰਘਾ ਏਹ ਪਹਾੜੀਆਂਨੂੰ ਗਲੋਂ ਲਾਹੋ ਸਿੰਘੋ

ਫੌਜ ਖਾਲਸੇ ਨੇ ਹੀਰਾ ਸਿੰਘ ਨੂੰ ਲਿਖਣਾ

ਹੀਰਾ ਸਿੰਘ ਦੇ ਵਲ ਸਰਦਾਰ ਲਿਖਦੇ ਏਸ ਗਲ ਤੇ ਧਰੋ ਧਿਆਨ ਨੂੰ ਜੀ
ਹੈਨ ਜਲ੍ਹੇ ਤੇ ਸਿੰਘ ਨਾਰਾਜ ਬਹੁਤੇ ਏਥੋਂ ਕਢ ਦੇਹ ਬਾਹਰ ਸ਼ੈਤਾਨ ਨੂੰ ਜੀ
ਨਹੀਂ ਤਾ ਬੁਰਛਿਆਂ ਨੂੰ ਅਗੇ ਜਾਣਦਾ ਹੈਂਨਾਲਲੈਣਗੇ ਤੇਰੀਭੀ ਜਾਨ ਨੂੰ ਜੀ
ਹੀਰਾ ਸਿੰਘ ਨੇ ਇਕ ਭੀ ਨ ਮੰਨੀ ਓਸ ਪਾਲਿਆ ਮਰਦ ਦੀ ਆਨ ਨੂੰ ਜੀ
ਏਸੇ ਗਲ ਤੋਂ ਵਧ ਬਖੇੜਾ ਗਿਆ ਕੌਣ ਰੋਕਦਾ, ਭਾਵੀ ਭਗਵਾਨ ਨੂੰ ਜੀ
ਹੀਰਾ ਸਿੰਘ ਲਦਾ ਕੇ ਜ਼ਰ ਨਕਦੀ ਮਹਾਰਾਜ ਦੇ ਸਭ ਸਾਮਾਨ ਨੂੰ ਜੀ
ਸਿਧਾ ਜੰਮੂ ਨੂੰ ਰੁਸ ਕੇ ਟੁਰ ਪਿਆ ਨਾਲ ਲੈ ਕੇ ਸੌ ਜਵਾਨ ਨੂੰ ਜੀ

ਓਹਦੇ ਦਿਲ ਦੇ ਵਿਚ ਗੁਮਾਨ ਹੈਸੀ ਸਿੰਘ ਆਉਨਗੇ ਮੈਨੂੰ ਮਨਾਨ ਨੂੰ ਜੀ
ਏਧਰ ਚੁਕ ਸੀ ਰਾਜੇ ਗੁਲਾਬ ਸਿੰਘ ਦੀ ਹੀਰਾ ਸਿੰਘ ਤਾਈਂ ਮਰਵਾਨ ਨੂੰ ਜੀ
ਓਧਰ ਲੋਭ ਜਵਾਹਰ ਸਿੰਘਪਾ ਰਿਹਾ ਬੁਰਾ ਮਾਯਾ ਦਾ ਫੰਧ ਇਨਸਾਨ ਨੂੰ ਜੀ
ਹੀਰਾ ਸਿੰਘ ਨੂੰ ਕਿਸੇ ਭੀ ਪੁਛਿਆ ਨ ਸਗੋਂ ਹੋ ਪਏ ਤਯਾਰ ਮੁਕਾਨ ਨੂੰ ਜੀ
ਵੇਖ ਚੜ੍ਹ ਪਏ ਸਿੰਘ ਕਰਤਾਰਸਿੰਘਾ ਰਹਿੰਦਾ ਖੂੰਹਦਾ ਭੀ ਏੜਾ ਰੁੜ੍ਹਾਨ ਨੂੰ ਜੀ

### ਰਾਜੇ ਹੀਰਾ ਸਿੰਘ ਦਾ ਮਰਨਾ

ਹੀਰਾ ਸਿੰਘ ਜੰਮੂ ਵਲ ਰੁਸ ਟੁਰਿਆ ਪਿਛੇ ਖਾਲਸੇ ਨੇ ਵਾਗਾਂ ਚਾਈਆਂ ਨੇ
ਬਾਘ ਬਚੇ ਤੇ ਜਾ ਕੇ ਘੇਰਿਓ ਨੇ ਓਸ ਫੌਜ ਨੂੰ ਮੋਹਰਾਂ ਲੁਟਾਈਆਂ ਨੇ
ਓਹ ਚਾਹੁੰਦਾ ਸੀ ਫੌਜ ਚੁਣ ਮੋਹਰਾਂ ਮੈਂ ਕਰ ਜਾਵਾਂ ਅਗੇ ਧਾਈਆਂ ਨੇ
ਪਰ ਮੌਤ ਨੇ ਜਾਨ ਨ ਮੂਲ ਦਿਤਾ ਉਸ ਕੀਤੀਆਂ ਬਹੁਤ ਚਤਰਾਈਆਂ ਨੇ
ਜਲ੍ਹਾ ਅਜੇ ਭੀ ਰਾਜਾ ਜੀ ਦੇ ਦਿਹੋ ਤੁਸੀਂ ਬਚ ਰਹੋ ਸਮਝਾਈਆਂ ਨੇ
ਓਸ ਆਖਿਆ ਮੈਂ ਰਾਜਪੂਤ ਬਚਾ ਏਹ ਕਦੇ ਨ ਕਰਨੀਆਂ ਆਈਆਂ ਨੇ
ਹੁਣ ਸਾਥੀ ਨੂੰ ਕਿਵੇਂ ਫੜਾ ਦੇਵਾਂ ਤੁਸੀਂ ਕਰੋ ਜੋ ਤੁਸਾਂ ਨੂੰ ਭਾਈਆਂ ਨੇ
ਅੰਤ ਸਿੰਘਾਂ ਨੇ ਹਲਾ ਬੁਲਾ ਦਿਤਾ ਅਗੋਂ ਰਾਜਪੂਤ ਤੇਗਾਂ ਚਾਈਆਂ ਨੇ
ਸਭ ਲੜ ਕੇ ਹੋ ਸ਼ਹੀਦ ਗਏ ਰਾਜਪੂਤੀਆਂ ਅਸਲ ਨਬਾਹੀਆਂ ਨੇ
ਹੀਰਾ ਸਿੰਘ ਤੇ ਜਲੇ ਦਾ ਸਿਰ ਲੈ ਕੇ ਲੁਟਾਂ ਖੋਲ੍ਹ ਕੇ ਦਿਲ ਮਚਾਈਆਂ ਨੇ
ਫਤੇ ਪਾ ਕੇ ਆਨ ਲਾਹੌਰ ਵੜੇ ਜਵਾਹਰ ਸਿੰਘ ਨੂੰ ਦੇਣ ਵਧਾਈਆਂ ਨੇ
ਹੀਰਾ ਸਿੰਘ ਜਲੇ ਲਾਭ ਸਿੰਘ ਅਤੇ ਮੋਹਨ ਸਿੰਘ ਦੇ ਆਦ ਕਸਾਈਆਂ ਨੇ
ਸਿਰ ਲੈ ਕੇ ਟੰਗੇ ਦਰਵਾਜ਼ਿਆਂ ਤੇ ਰਲ ਖੁਸ਼ੀਆਂ ਬਹੁਤ ਮਨਾਈਆਂ ਨੇ
ਹੋਯਾ ਰਾਜ ਦਾ ਨਾਸ ਕਰਤਾਰ ਸਿੰਘਾ ਰਚਾ ਤੇਰੀਆਂ ਬੇਪਰਵਾਹੀਆਂ ਨੇ

### ਜਵਾਹਰ ਸਿੰਘ ਦੀ ਵਜ਼ੀਰੀ

ਜਵਾਹਰਸਿੰਘ ਸੀ ਮਾਮਾਦਲੀਪਸਿੰਘਦਾ ਸਾਰਾਰਾਜ ਦਾਕੰਮ ਚਲਾਉਨ ਲਗਾ
ਕੰਠੇ, ਕੜੇ, ਇਨਾਮ ਤੇ ਹਾਰ ਦੇ ਕੇ ਫੌਜਾਂ ਵਿਚ ਪਿਆਰ ਵਧਾਉਨ ਲਗਾ
ਸੋਨਾਂ,ਚਾਂਦੀ,ਜ਼ੇਵਰ ਸਭ ਖਰਚ ਕੀਤੇ ਪਰ ਆਪਣੀ ਇਜ਼ਤ ਬਨਾਉਨ ਲਗਾ
ਚੂਹੇ ਨਚਦੇ ਵਿਚ ਖਜ਼ਾਨਿਆਂ ਦੇ ਵੁਖ ਨੰਗ ਵਾਲਾ ਸਮਾਂ ਆਉਨ ਲਗਾ

ਮੁਕੇ ਤੇਲ ਦੀਵੇ ਵਾਂਗੂੰ ਰਾਜ ਹੋਯਾ ਓਹ ਪ੍ਰਤਾਪ ਆ ਪਿਠ ਦਿਖਾਉਨ ਲਗਾ
ਗਈਆਂ ਰੌਣਕਾਂ ਸਭ ਦ੍ਰਬਾਰ ਦੀਆਂ ਮੂੰਧਾ ਪਿਆ ਓਹ ਤਖਤਡਰਾਉਨ ਲਗਾ
ਮਾਰੇ ਗਏ ਮਹਾਂਬਲੀ ਸਰਦਾਰ ਬਹੁਤੇ ਜੋ ਜੀਉਂਦਾ ਜਾਨ ਛਪਾਉਨ ਲਗਾ
ਹੌਲੀ ਹੌਲੀ ਦਰਯਾ ਜਿਉਂ ਸੁਕ ਜਾਂਦ ਝਾਂਜਾ ਵਗਕ ਘਟਾ ਉਡਾਉਨ ਲਗਾ
ਰਾਜਸਿੰਘਾਂ ਦਾ ਵਾਂਗ ਦਰਯਾ ਚੜ੍ਹਕੇ ਖਾਲੀ ਪਿਆ ਹੁਣ ਧੂੜਧੁਮਾਉਨ ਲਗਾ
ਘਰੀਂ ਛਡਕੇ ਜਾ ਸਰਦਾਰ ਬੈਠੇ ਸਮਾਂ ਹੋਰ ਹੀ ਸ਼ਕਲ ਵਟਾਉਨ ਲਗਾ
ਥਾਂ ਥਾਂ ਨਦਰਕਤੀ ਛਾ ਗਈ ਸਿੰਘ ਰਾਜ ਦਾ ਰੁਖ ਕੁਮਲਾਉਨ ਲਗਾ
ਘਾਟਾ ਇਲਮਦਾ ਵੇਖ ਕਰਤਾਰਸਿੰਘਾ ਰਾਜ ਭਾਗਦਾ ਨਾਮ ਮਟਾਉਨ ਲਗਾ

ਰਾਜੇ ਗੁਲਾਬ ਸਿੰਘ ਦੀ ਚੜ੍ਹਾਈ

ਜਵਾਹਰਸਿੰਘਨੇ ਬਾਕੀਆਂ ਕਢਾਂਆਂਜਾ ਬਹੁਤਾ ਰਾਜਨੂੰ ਹੀ ਦੇਣਾ ਆਂਵਦਾ ਜੀ
ਉਹਦੇ ਵਲ ਸੀ ਤਿੰਨ ਕਰੋੜ ਜਮ੍ਹਾ ਉਹ ਡੋਗਰਾ ਦੇਣ ਨਾ ਚਾਹੁੰਦਾ ਜੀ
ਸ਼ਾਮ ਸਿੰਘ ਸਰਦਾਰ ਅਟਾਰੀ ਵਾਲਾ ਮੇਵਾ ਸਿੰਘ ਮਜੀਠੀਆ ਧਾਂਵਦਾ ਜੀ
ਫਤੇ ਸਿੰਘ ਭੀ ਤੀਸਰਾ ਨਾਲ ਹੋਯਾ ਵਲ ਜੰਮੂ ਨੂੰ ਕਦਮਾਉਠਾਂਵਦਾ ਜੀ
ਪਹਿਲੇ ਦਿਨ ਤਾਂ ਰਾਜਾ ਗੁਲਾਬ ਸਿੰਘ ਭੀ ਜ਼ੋਰੋ ਜ਼ੋਰ ਦਾ ਜੰਗ ਮਚਾਂਵਦਾ ਜੀ
ਫਤੇ ਸਿੰਘ ਸਰਦਾਰ ਸ਼ਹੀਦ ਹੋਯਾ ਗੁਸਾ ਸਿੰਘਾਂ ਨੂੰ ਬਹੁਤ ਸਮਾਂਵਦਾ ਜੀ
ਸਿੰਘਾਂ ਜੰਮੂ ਵਿਚ ਲੁਟ ਮਚਾ ਦਿਤੀ ਰਾਜਾ ਅੰਤ ਨੂੰ ਬਹੁਤ ਘਬਰਾਂਵਦਾ ਜੀ
ਤਿੰਨ ਲਖ ਲਾਹੌਰ ਨੂੰ ਤੋਰ ਦਿਤਾ ਗਫੇ ਫੌਜ ਦੇ ਤਾਈਂ ਦਿਵਾਂਵਦਾ ਜੀ
ਨਜ਼ਰਬੰਦ ਹੋ ਆ ਲਾਹੌਰ ਗਿਆ ਅਗੇ ਅਕਲ ਦੇ ਫੰਦ ਚਲਾਂਵਦਾ ਜੀ
ਮਹਾਰਾਜੇ ਦੀ *ਮੰਗਨੀ ਹੋਈ ਤਦੋਂ ਬੰਦੋਬਸਤ ਏਹ ਖੂਬ ਕਰਾਂਵਦਾ ਜੀ
ਰਾਣੀ ਖੁਸ਼ ਹੋ ਦੇਣ ਵਜ਼ੀਰੀ ਲਗੀ ਰਾਜਾ ਆਪਣਾ ਪਲਾ ਛੁਡਾਂਵਦਾ ਜੀ
ਜਿਵੇਂ ਹੋਈ ਵਜ਼ੀਰਾਂ ਦੇ ਨਾਲ ਅਗੇ ਓਹ ਜਾਣਦਾ, ਕੰਨੀਂ ਹਥ ਲਾਂਵਦਾ ਜੀ
ਸੂਰਜ ਸੰਝ ਦਾ ਸੀ ਰਾਜ ਖਾਲਸੇ ਦਾ ਤੇਜ ਘਟਦਾ ਘਟਦਾ ਜਾਂਵਦਾ ਜੀ
ਟੁਰ ਜੰਮੂ ਨੂੰ ਗਿਆ ਕਰਤਾਰ ਸਿੰਘਾ ਵੇਖੋ ਹੋਰ ਕੀ ਸਮਾਂ ਵਿਖਾਂਵਦਾ ਜੀ

*ਰਾਣੀ ਚੰਦ ਕੌਰ ਵਾਲਾ ਖਜ਼ਾਨਾ ਤੇ ਬਾਕੀ ਖਿਰਾਜ ਦਾ ਰੁਪਯਾ ਸੀ।
†ਸਰਦਾਰ ਚਤਰ ਸਿੰਘ ਅਟਾਰੀ ਵਾਲੇ ਦੀ ਬੀਬੀ ਤੇਜ ਕੌਰ ਨਾਲ।

ਰਾਜੇ ਗੁਲਾਬ ਸਿੰਘ ਨੇ ਜਵਾਹਰ ਸਿੰਘ ਨੂੰ ਚੁਕ ਦੇਣੀ

ਲਾਂਭੇ ਹੋਕੇ ਰਾਜੇ ਨੇ ਲਾਈ ਲੂਤੀ ਜਵਾਹਰ ਸਿੰਘ ਨੂੰ ਚੁਕ ਚੁਕਾ ਭਾਈ
ਜਿੰਨਾ ਚਿਰ ਪਸ਼ੌਰਾ ਸਿੰਘ ਜੀਉਂਦਾ ਏ ਤੂੰ ਸਮਝ ਲੈ ਹੈਂ ਦਾਨਾ ਭਾਈ
ਓਨ੍ਹਾਂ ਚਿਰ ਨ ਸਮਝ ਦਲੀਪ ਸਿੰਘ ਦਾ ਹੋਯਾ ਰਾਜਾ ਹੈ ਅਕਲ ਦੁੜਾ ਭਾਈ
ਤੂੰ ਆਪਣੀ ਸਮਝ ਵਜ਼ੀਰੀ ਨਾਹੀਂ ਓਹ ਸ਼ਰੀਕ ਫਿਰੇ ਵੇਂਹਦਾ ਦਾ ਭਾਈ
ਜੇ ਤੂੰ ਰਾਜ ਭਣੇਵੇਂ ਦਾ ਹੋਯਾ ਚਾਹਵੇਂ ਫੜ ਕੌਰ ਦੀ ਅਲਖ ਮੁਕਾ ਭਾਈ
ਰਹਿੰਦਾ ਇਕ ਸ਼ਰੀਕ ਕਰਤਾਰ ਸਿੰਘਾ ਧੰਦਾ ਏਸ ਦਾ ਕਿਵੇਂ ਕਰਾ ਭਾਈ

ਕੌਰ ਪਿਸ਼ੌਰਾ ਸਿੰਘ ਦੇ ਫੜਨੇ ਨੂੰ ਫੌਜ ਦੀ ਚੜ੍ਹਾਈ

ਕੌਰ ਸਾਹਿਬ ਨੂੰ ਭੀ ਖਬਰ ਹੋ ਗਈ ਉਹ ਅਟਕ ਦੇ ਕਿਲੇ ਨੂੰ ਜਾਂਵਦਾ ਏ
ਓਥੇ ਹੋਰ ਸਰਦਾਰ ਭੀ ਹੋਏ ਕਠੇ ਪਿਛੋਂ ਦਲ ਲਾਹੌਰ ਦਾ ਧਾਂਵਦਾ ਏ
ਕੌਰ ਫੌਜਾਂ ਨੂੰ ਲਿਖਯਾ ਖਤ ਭਾਈ ਦੁਖ ਫੋਲ ਕੇ ਸਭ ਸੁਨਾਂਵਦਾ ਏ
ਮੈਂ ਹਾਂ ਖਾਲਸਾ ਪੁਤ ਮਹਾਰਾਜ ਜੀ ਦਾ ਮੈਨੂੰ ਮਾਰਨਾ ਤੁਸਾਂ ਕਿਉਂ ਭਾਂਵਦਾ ਏ
ਏਸ ਦੇਸ ਦਾ ਮੈਂ ਭੀ ਹਾਂ ਵਾਲੀ ਮੈਨੂੰ ਖਾਲਸਾ ਫੜਨ ਕਿਉਂ ਚਾਂਹਵਦਾ ਏ
ਮੇਰੇ ਮਦਦੀ ਹੋ ਸਗੋਂ ਤਖਤ ਦਿਹੋ ਵੇਖੋ ਰਾਜ ਰੁੜ੍ਹਿਆ ਪਿਆ ਜਾਂਵਦਾ ਏ
ਦੁਖ ਸੁਣਕੇ ਸਿੰਘਾਂ ਦੇ ਰੋਣ ਛੁਟੇ ਹਥ ਕੋਈ ਨ ਸਿੰਘ ਉਠਾਂਵਦਾ ਏ
ਚਤਰ ਸਿੰਘ ਨੇ ਲਿਖਯਾ ਭੇਦ ਸਾਰਾ ਹਾਲ ਫੋਲ ਕੇ ਸਭ ਸੁਨਾਂਵਦਾ ਏ
ਕੌਰ ਸਾਹਿਬਦੇ ਨਾਲ ਨ ਲੜਨ ਫੌਜਾਂ ਪਾਸਾ ਉਲਟਦਾ ਸ਼ਕਲ ਦਿਖਾਂਵਦਾ ਏ
ਪਿਸੂ ਆਣਕੇ ਪਏ ਜਵਾਹਰ ਸਿੰਘ ਨੂੰ ਓਹ ਫੌਜ ਨੂੰ ਪਿਛਾਂ ਉਲਟਾਂਵਦਾ ਏ
ਫਤੇ ਖਾਂ ਟੁਮਾਨਾ ਸੀ ਯਾਫ ਉਹਦਾ ਮੁੜ ਉਸ ਦੇ ਤਾਈਂ ਕੜ੍ਹਾਂਵਦਾ ਏ
ਲੜਿਆ ਦਿਨ ਸਤਾਰਾਂ ਉਹ ਜ਼ੋਰ ਦੇਕੇ ਬਣਿਆ ਕੁਝ ਨਾਹੀਂ ਘਬਰਾਂਵਦਾ ਏ
ਅੰਤ ਕੌਰ ਨੂੰ ਦੇਣੀ ਜਾਗੀਰ ਕਰਕੇ ਇਕ ਸੁਲ੍ਹਾ ਪੈਗਾਮ ਲਿਖਾਂਵਦਾ ਏ
ਕੌਰ ਸਾਹਿਬ ਜਾਗੀਰ ਤੇ ਹੋ ਰਾਜ਼ੀ ਕਿਲ੍ਹਾ ਖੋਲ੍ਹ ਕੇ ਦਖਲ ਕਰਾਂਵਦਾ ਏ
ਏਧਰ ਹੋਰ ਜਵਾਹਰ ਸਿੰਘ ਚਾਲ ਚਲੀ ਫਤੇ ਖਾਂ ਨੂੰ ਲਿਖ ਪੁਚਾਂਵਦਾ ਏ
ਜਿਵੇਂ ਹੋ ਸਕੇ ਕੌਰ ਕਤਲ ਕਰ ਦੇਹ ਉਹਨੂੰ ਲੋਭ ਜਾਗੀਰ ਦਾ ਪਾਂਵਦਾ ਏ
ਏਹ ਸਿੰਘਾਂ ਤੋਂ ਕੰਮ ਨਹੀਂ ਮੂਲ ਸਰਨਾ ਮੈਨੂੰ ਕੌਰ ਦਾ ਖੌਫ ਤਾਂ ਖਾਂਵਦਾ ਏ

ਸਤ ਅਸੂ ਨੂੰ ਫਤੇ ਖਾਂ ਨਾਲ ਧੋਖੇ ਕੌਰ ਸਾਹਿਬ ਦੇ ਤਾਂਈਂ ਮਰਵਾਂਵਦਾ ਏ
ਪੁਜੀ ਖਬਰ ਏਹ ਜਦੋਂ ਜਵਾਹਰ ਸਿੰਘ ਨੂੰ ਉਹ ਜਾਮੇ ਨ ਮੂਲ ਸਮਾਂਵਦਾ ਏ
ਪੰਜਾਹ ਹਜਾਰ ਜਾਗੀਰ ਕਰਤਾਰ ਸਿੰਘਾ ਫਤੇ ਖਾਂ ਦੇ ਤਾਂਈਂ ਦਿਵਾਂਵਦਾ ਏ

ਫਜ ਖਾਲਸੇ ਵਿਚ ਕੌਰ ਜੀ ਦੇ ਮਾਰੇ ਜਾਨੇ ਦਾ ਦੋਸ਼

ਭਲਾ ਪਾਪ ਕਦੇ ਗੁਝੇ ਰਹਨ ਨਾਹੀਂ ਜਾਹਰ ਅੰਤ ਨੂੰ ਬਾਹਰ ਹੋ ਆਂਵਦੇ ਨੇ
ਏਹ ਗਲ ਧੁਮੀ ਸਾਰੇ ਦੇਸ ਅੰਦਰ ਸਿੰਘ ਸੁਣ ਕਚੀਚੀਆਂ ਖਾਂਵਦੇ ਨੇ
ਜਵਾਹਰ ਸਿੰਘ ਦੀ ਜਾਨ ਦੇ ਹੋਏ ਵੈਰੀ ਵੱਡ ਬੋਟੀਆਂ ਖਾਵਨਾਂ ਚਾਂਹਵਦੇ ਨੇ
ਸਾਰੇ ਕਰ ਗੁਰਮਤਾ ਕਰਤਾਰ ਸਿੰਘਾ ਜਵਾਹਰ ਸਿੰਘ ਨੂੰ ਛੋਣੀ ਬੁਲਾਂਵਦੇ ਨੇ

ਜਵਾਹਰ ਸਿੰਘ ਮਰਨਾ

ਟਾਲੇ ਵਾਲੇ ਵਜੀਰ ਨੇ ਬਹੁਤ ਕੀਤੇ ਪਰ ਸਿੰਘਾਂ ਨੇ ਹਠ ਵਧਾ ਲਿਆ
ਅੰਤ ਛਾਉਣੀ ਦੇ ਵਿਚ ਪਿਆ ਜਾਣਾ ਵਾਜਾ ਮੌਤ ਨੇ ਸਿਰ ਵਜਾ ਲਿਆ
ਪਹਿਰ ਤੀਸਰੇ ਹਾਥੀ ਤੇ ਪਾ ਹੌਦਾ ਵਿਚ ਹੀਰਾ ਮੋਤੀ ਰਖਵਾ ਲਿਆ
ਵਢੀ ਦੇ ਖੜਪੈਚਾਂ ਨੂੰ ਢਾਹ ਲਾਂਗਾ ਏਹ ਦਿਲ ਦੇ ਵਿਚ ਠਹਿਰਾ ਲਿਆ
ਡਰਦੇ ਮਾਰੇ ਨੇ ਚੁਕ ਦਲੀਪ ਸਿੰਘ ਨੂੰ ਏਸ ਵਾਸਤੇ ਨਾਲ ਬਿਠਾ ਲਿਆ
ਏਹਦੇ ਹੁੰਦਿਆਂ ਵਾਰ ਨਾ ਕਰੂ ਕੋਈ ਹਾਥੀ ਛੋਣੀ ਦੇ ਵਲ ਚਲਾ ਲਿਆ
ਪਿਛੇ ਜਿੰਦਾਂ ਭੀ ਪਾਲਕੀ ਵਿਚ ਬੇਹਕੇ ਚਲੀ ਵੀਰ ਦਾ ਹਿਤ ਰਖਾ ਲਿਆ
ਬੰਦੋਬਸਤ ਤਾਂ ਕਰਕੇ ਬਹੁਤ ਗਏ ਪਰ ਮੌਤ ਨੇ ਆਨ ਦਬਾ ਲਿਆ
ਸਾਰੀ ਫੌਜ ਨੇ ਪਹਿਲਾਂ ਸਲਾਮੀ ਲਈ ਫੇਰ ਗਿਰਦੇ ਹਾਥੀ ਘੇਰਾ ਪਾ ਲਿਆ
ਕਠੇ ਹੋ ਤਲੰਗਿਆਂ ਭੂਤਿਆਂ ਨੇ ਨਾਲ ਰੋਹ ਦੇ ਏਹ ਸੁਣਾ ਲਿਆ
ਕਿਉਂ ਮਾਰਿਆਂ ਕੌਰ ਪਸ਼ੌਰਾ ਸਿੰਘ ਨੂੰ ਦਸ ਓਸ ਸੀ ਕੀਹ ਗਵਾ ਲਿਆਂ
ਦਿਤੀ ਕਿਉਂ ਜਾਗੀਰ ਟਵਾਨ ਤਾਈਂ ਏਹ ਕਹਿਕੇ ਰੌਲਾ ਮਚਾ ਲਿਆ
ਗਲ ਕਿਸੇ ਨੇ ਉਸਦੀ ਸੁਣੀ ਨਾਹੀਂ ਮਹਾਰਾਜ ਨੂੰ ਗੋਦੋਂ ਉਠਾ ਲਿਆ
ਜਿੰਦ ਕੌਰਾਂ ਭੀ ਪਾਂਵਦੀ ਰਹੀ ਰੌਲਾ ਬਹੁਤ ਭਾਈ ਦਾ ਹਿਤ ਵੰਡਾ ਲਿਆ
ਟੁਬ ਛੁਰਛਿਆਂ ਨਾਲ ਸੰਗੀਨਾਂ ਦੇ ਜੀ ਦੁਕ ਹੋਦਿਓਂ ਬਾਹਰ ਉਲਟਾ ਲਿਆ
ਕੋਹਿਆਂ ਬਕਰੇ ਵਾਂਗ ਜਵਾਹਰ ਸਿੰਘ ਨੂੰ ਹੀਰਾ ਮੋਤੀ ਭੀ ਵੰਡ ਵੰਡਾ ਲਿਆ

ਮਹਾਰਾਜ ਭੀ ਮਾਮੇ ਦਾ ਵੇਖ ਮਰਨਾ ਰੋਇ ਰੋਇ ਕੇ ਗਲਾ ਸੁਕਾ ਲਿਆ
ਰਾਣੀ ਪਿਟਦੀ ਵੀਰ ਦੀ ਲੋਥ ਉਤੇ ਵਡਾ ਬੁਰਛਿਆਂ ਕਹਿਰ ਕਮਾ ਲਿਆ
ਰੋ ਧੋ ਕੇ ਅੰਤ ਸਸਕਾਰ ਕੀਤਾ ਰਾਣੀ ਵੀਰ ਸੰਦਾ ਗਮ ਖਾ ਲਿਆ
ਓਹਨਾਂ ਮੂਰਖਾਂ ਵੇਖ ਕਰਤਾਰ ਸਿੰਘਾ ਰਾਜ ਕਿਸ ਤਰਾਂ ਪੁਟ ਗਵਾ ਲਿਆ

### ਲਾਹੌਰ ਦਰਬਾਰ ਖਾਲੀ ਰਹਿ ਗਿਆ

ਹਥ ਬੁਰਛਿਆ ਦੇ ਏਹ ਵੇਖ ਕੇ ਜੀ ਸਭੇ ਦਿਲਾਂ ਅੰਦਰ ਗਮ ਖਾ ਗਏ
ਮਾਰੇ ਗਏ ਅਮੀਰ, ਵਜੀਰ ਬਹੁਤੇ ਰਹਿੰਦੇ ਖੌਫ ਤੋਂ ਥਰਥਰਾ ਗਏ
ਆਪੋ ਆਪਣੀ ਜਾਨ ਤੇ ਮਾਲ ਲੈਕੇ ਬੁਰਛੇ ਗਰਦੀਓਂ ਪਲਾ ਛੁਡਾ ਗਏ
ਖਾਲੀ ਛਡ ਦਰਬਾਰ ਜਾ ਘਰੀਂ ਬੈਠ ਓਹਨਾਂ ਭੂਤਾਂ ਤੋਂ ਜਿੰਦ ਛੁਪਾ ਗਏ
ਭੂਤ ਮੰਡਲੀ ਨੇ ਪਾਯਾ ਬਹੁਤ ਰੌਲਾ ਪੈਰ ਸਭ ਦਾਨਾ ਖਿਸਕਾ ਗਏ
ਚਲ ਬਸ ਕਰ ਹੁਣ ਕਰਤਾਰ ਸਿੰਘਾ ਦਿਨ ਆਖਰੀ ਇਨਾਂ ਦੇ ਆ ਗਏ

### ਕੌਣ ਵਜੀਰ ਬਣੇ

ਜਿਨੂੰ ਚਾਹੁੰਦੀ ਰਾਣੀ ਵਜ਼ੀਰ ਕਰਨਾ ਓਹ ਨ ਮੰਨਦਾ ਸੋਚ ਨੁਕਸਾਨ ਸਾਰੇ
ਡਰ ਕਰ ਤਲੰਗਿਆਂ ਨੰਗਿਆਂ ਤੋਂ ਹਥ ਕੰਨਾਂ ਉਤੇ ਪਏ ਲਾਨ ਸਾਰੇ
ਕੌਣ ਛੇੜ ਕੇ ਭੂਤਾਂ ਨੂੰ ਗਲ ਪਾਏ ਛਡ ਨੌਕਰੀ ਘਰਾਂ ਨੂੰ ਜਾਨ ਸਾਰੇ
ਰਾਜ ਚਲਿਆ ਟੁਟ ਕਰਤਾਰ ਸਿੰਘਾ ਅਕਲਮੰਦ ਪਏ ਪਛਤਾਨ ਸਾਰੇ

### ਬੁਰਛਿਆਂ ਦੇ ਧਕੇ

ਮਹਾਰਾਜ ਦਲੀਪ ਸਿੰਘ ਉਮਰ ਛੋਟੀ ਕਾਰ ਰਾਜ ਦੀ ਕਿਸ ਚਲਾਵਨੀ ਏਂ
ਓਧਰ ਬੇਮੁਹਾਰੀਆਂ ਫਿਰਨ ਫੌਜਾਂ ਓਹੋ ਕਰਨ ਜੋ ਮਨ ਦੀ ਭਾਵਨੀ ਏਂ
ਬੁਰਛੇ ਨਿਤ ਮਹਾਰਾਣੀ ਨੂੰ ਘੂਰਦੇ ਆ ਸਾਥੋਂ ਪਈ ਖਜ਼ਾਨੇ ਲੁਕਾਵਨੀ ਏਂ
ਸਾਨੂੰ ਕੰਠੇ ਤੇ ਕੜੇ ਇਨਾਮ ਦੇਹ ਤੂੰ ਸਾਡੇ ਸਿਰ ਤੇ ਰਾਜ ਕਮਾਵਨੀ ਏਂ
ਓਹ ਰੋਂਵਦੀ ਓਹਨਾਂ ਦੀ ਜਿੰਦ ਤਾਈਂ ਡਰ ਡਰ ਕੇ ਘੜੀ ਲੰਘਾਵਨੀ ਏਂ
ਫੌਜਾਂ ਈਨ ਕਾਨੂੰਨ ਤੋਂ ਬਾਹਰ ਹੋਈਆਂ ਖੇਡ ਰਹੇ ਮਚੀ ਵਿਚ ਛਾਵਨੀ ਏਂ
ਵਿਚ ਦੇਸ ਦੇ ਬੁਰਛਿਆਂ ਲੁਟ ਪਾਈ ਚਾਹਦੇ ਖੇਹ ਸਿਰਾਂ ਵਿਚ ਪਾਵਨੀ ਏਂ
ਸਿਖਾ ਸ਼ਾਹੀ ਦਿਖਾਈ ਕਰਤਾਰ ਸਿੰਘਾ ਲਗੀਲੀਕ ਏਹ ਕਦੇਨਾ ਜਾਵਨੀ ਏਂ

ਮਹਾਰਾਣੀ ਜਿਦ ਕੌਰ ਦੀਆਂ ਸਲਾਹਾਂ

ਰਾਣੀ ਤੰਗ ਪਈ ਓਹਨਾਂ ਬੁਰਛਿਆਂ ਤੋਂ ਰੋਂਦੀ ਕਿਥੇ ਜਾ ਜਿੰਦ ਛਪਾ ਲਵਾਂ
ਗਲ ਪਈ ਏਹ ਧਾੜ *ਤਲੰਗਿਆਂ ਦੀ ਪਲਾ ਏਹਨਾਂ ਤੋਂ ਕਿਵੇਂ ਛੁਡਾ ਲਵਾਂ
ਨਿਤ ਮੰਗਦੇ ਕੜੇ ਇਨਾਮ ਕੈਂਠੇ ਕਿਥੋਂ ਰੋਜ਼ ਦੇ ਰੋਜ਼ ਘੜਾ ਲਵਾਂ
ਜਿਹੜਾ ਬਣੇ ਵਜ਼ੀਰ ਸੋ ਮਾਰ ਦੇਂਦੇ ਕਿਨੂੰ ਹੁਣ ਵਜ਼ੀਰ ਬਨਾ ਲਵਾਂ
ਮੇਰੇ ਵੇਂਹਦਿਆਂ ਏਹਨਾਂ ਨੇ ਵੀਰ ਕੋਹਿਆ ਮੈਂਇਨਾਂਦੀਆਂਵੇਡੀਆ ਪਾ ਲਵਾਂ
ਮੁਰਦੇ ਰੋਲ ਕੇ ਇਨਾਂ ਦੇ ਵਿਚ ਰਾਹਾਂ ਲਗੀ ਦਿਲ ਦੀ ਅਗ ਬੁਝਾ ਲਵਾਂ
ਡਾਹ ਏਹਨਾਂ ਨੂੰ ਨਾਲ ਫਰੰਗੀਆਂ ਦੇ ਚੰਗੀ ਤਰਾਂ ਤਾਂ ਖੰਭ ਠਪਾ ਲਵਾਂ
ਏਹ ਫੌਜ ਮਰਵਾ ਕਰਤਾਰ ਸਿੰਘਾ ਨਵੀਂ ਭਰਤੀ ਮੁੜ ਹੋਰ ਰਖਾ ਲਵਾਂ

ਬਾਹਮਣਾਂ ਦੀ ਵਜ਼ੀਰੀ

ਜਦੋਂ ਹੋਰ ਨ ਕੋਈ ਵਜ਼ੀਰ ਬਣਿਆ ਮਹਾਰਾਣੀ ਬੈਹ ਫਿਕਰ ਦੁੜਾਂਵਦੀ ਏ
ਲਾਲ ਸਿੰਘ ਦੇ ਤਾਈਂ ਵਜ਼ੀਰ ਕੀਤਾ ਵਾਗ ਰਾਜ ਦੀ ਹਥ ਫੜਾਂਵਦੀ ਏ
ਤੇਜਾ ਸਿੰਘ ਕਾਲੇ ਦਿਲ ਵਾਲੇ ਤਾਈਂ ਜੰਗੀ ਲਾਟ ਤਾਂ ਦੁਕ ਬਨਾਂਵਦੀ ਏ
ਜਿਨਾਂ ਆਦਿ ਜੁਗਾਦਿ ਨ ਭਲਾ ਕੀਤਾ ਰਾਣੀ ਓਹਨਾਂਪਾਂਸੋਂ ਭਲਾ ਚਾਹੁੰਦੀ ਏ
ਵਾਹ ਜੋੜ ਵੰਗਾ ਹੁਣ ਜੁੜ ਪਿਆ ਏਹ ਗਲ ਚੰਗੀ ਫਬ ਜਾਂਵਦੀ ਏ
'ਰੋਲ,ਮੁੰਡੇ, ਰੰਨਾਂ ਤਿੰਨੇ ਉਜਾੜ ਦਾ ਬੰਨਾ' ਐਨ ਪੂਰੀ ਏਹੋ ਬਣ ਆਂਵਦੀਏ
ਆਗੂ ਕਰਕੇ ਦਿਲਾਂ ਦੇ ਕਾਲਿਆਂ ਨੂੰ ਰਹਿੰਦੀ ਖੂੰਹਦੀ ਭੀ ਗਿਲਗਵਾਂਵਦੀ ਏ
ਹਥ ਬਾਹਮਣਾਂ ਦੇ ਕਰਤਾਰ ਸਿੰਘਾ ਬੇੜਾ ਰਾਜ ਦਾ ਰਾਣੀ ਡੁਬਾਂਵਦੀ ਏ

ਅਗਲਾ ਸੰਖੇਪ ਹਾਲ

ਅਗੋਂ ਲਿਖ ਕੀਹ ਫੋਲਨੇ ਵੋਲਨੇ ਨੇ ਸਮਝ ਲੌ ਕਰ ਦਿਲੋਂ ਵਿਚਾਰ ਭਾਈ
ਸਿਟਾ ਕਢਕੇ ਹਾਂ ਦਿਖਾਲ ਦੇਂਦਾ ਗਲਾਂ ਥੋੜੀਆ ਦੇ ਵਿਚ ਸਾਰ ਭਾਈ
ਫੌਜ ਵਿਗੜ ਗਈ ਨ ਮੂਲ ਸਾਂਭ ਰਾਣੀ ਹੋ ਗਈ ਬਹੁਤ ਲਾਚਾਰ ਭਾਈ

*ਤਲੰਗੇ ਸ਼ਬਦ ਮਾਲੂਮ ਹੁੰਦਾ ਹੈਕਿ ਤਦੋਂ ਲੋਕਾਂ ਨੇ ਫੌਜੀਆਂ ਤੋਂ ਸੜ ਕੇ ਰਖਿਆ ਸੀ ਏਸਦਾ ਹੋਰ ਤਾਂ ਕੋਈ ਮੁਢ ਨਹੀਂ ਨਿਕਲਦਾ ਪ੍ਰੰਤੂ ਤੇਹ ਲੇਗੇ ਅਰਥਾਤ ਜਨਾਂ ਨੇ ਸ਼ਰਮ ਹੋਯਾ ਨੂੰ ਤੇਹ (ਨਾਸ) ਕਰ ਛਡਿਆ ਹੋਵੇ, ਸੋ ਉਸ ਵੇਲੇ ਦੇ ਲੋਕਾਂ ਤੇ ਠੀਕ ਘਟਦਾ ਸੀ, ਪਰ ਹੁਣ ਏਹ ਸ਼ਬਦ ਫੌਜੀਆਂ ਤੇ ਨਹੀਂ ਵਰਤਨਾ ਚਾਹੀਦਾ।

ਚੁਚ ਨਾਲ ਅੰਗਰੇਜ਼ਾਂ ਦੇ ਡਾਹ ਦਿਤੇ ਹੋਏ ਜੰਗ ਵਡੇ ਘਲੂਘਾਰ ਭਾਈ
ਹੋਈਆਂ ਬਹੁਤ ਲੜਾਈਆਂ ਭਾਰੀਆਂ ਜੀ ਸਤਲੁਜ ਤੋਂ ਜਾ ਕੇ ਪਾਰ ਭਾਈ
ਜਿਤ ਵਿਚ ਮੈਦਾਨ ਅੰਗਰੇਜ ਗਏ ਫੌਜ ਖਾਲਸਾ ਖਾ ਗਈ ਹਾਰ ਭਾਈ
ਸਾਂਭ ਲਿਆ ਲਾਹੌਰ ਅੰਗਰੇਜ਼ਾਂ ਨੇ ਆ ਇਤਾ ਸਿੰਘਾਂ ਦਾ ਝੰਡਾ ਉਖਾੜ ਗਈ
ਲੈ ਗਏ ਵਲੇਤ ਦਲੀਪ ਸਿੰਘ ਨੂੰ ਮੋਈ ਰਾਣੀ ਭੀ ਦੁਖ ਸਹਾਰ ਭਾਈ
ਖਤਮ ਹੋ ਗਿਆ ਰਾਜ ਖਾਲਸੇ ਦਾ ਟੁਟ ਗਿਆ ਲਾਹੌਰ ਦਰਬਾਰ ਭਾਈ
ਪਿਛੇ ਰਹਿ ਗਿਆ ਨਾਮ ਕਰਤਾਰ ਸਿੰਘਾ ਹੋਰ ਗੁੰਮ ਹੋਈ ਸਾਰੀ ਕਾਰ ਭਾਈ

ਦੁਨੀਆਂ ਨਾਸ਼ਵੰਤ

ਨਾਮਵਰ ਦੁਨੀਆਂ ਉਤੇ ਬੜੇ ਹੋਏ ਕੋਈ ਰਿਹਾ ਨ ਸਦਾ ਸੰਸਾਰ ਭਾਈ
ਜੋ ਜੰਮਿਆ ਅੰਤ ਨੂੰ ਮਰ ਗਿਆ ਵਲੀ ਪੀਰ ਫਕੀਰ ਅਵਤਾਰ ਭਾਈ
ਏਹ ਜਹਾਨ ਪਰਵਾਰ ਦਰਯਾ ਦਾ ਏ ਲਗਾ ਰਹੇ ਚੜ੍ਹਾ ਉਤਾਰ ਭਾਈ
ਦਿਨ ਚੜ੍ਹਦਾ ਫੇਰ ਦੁਪਹਿਰ ਹੋ ਕੇ ਅੰਤ ਅਸਤ ਦਾ ਹੈ ਵਿਚਾਰ ਭਾਈ
ਬੜੇ ਬੜੇ ਜੋਰਾਵਰ ਹੋ ਗੁਜਰੇ ਵਡੇ ਜਿਨ੍ਹਾਂ ਦੇ ਵਿਚ ਬਲਕਾਰ ਭਾਈ
ਕਾਲ ਸਭ ਦੇ ਸਿਰ ਤੇ ਬਲੀ ਬੈਠਾ ਕੀਤੇ ਏਸ ਨੇ ਕੁਲ ਲਾਚਾਰ ਭਾਈ
ਰਾਮਚੰਦ ਨ ਰਿਹਾ ਨ ਰਿਹਾ ਰਾਵਣ ਹੈਸੀ ਜਿਸ ਦਾ ਬੜਾ ਪ੍ਰਵਾਰ ਭਾਈ
ਕੰਸ ਰਿਹਾ ਨ ਰਿਹਾ ਹੈ ਕ੍ਰਿਸ਼ਨ ਸਮਝੋ ਲਿਆ ਕਾਲ ਨੇ ਸਭ ਨੂੰ ਮਾਰ ਭਾਈ
ਅਰਜਨ ਭੀਮ ਤੇ ਕਰਣ ਨ ਰਹੇ ਜੋਧੇ ਧਨੁਖ ਵਿਦਯਾ ਵਿਚ ਹੁਸ਼ਿਆਰ ਭਾਈ
ਕੈਰੋਂ ਰਹੇ ਨ ਉਨ੍ਹਾਂ ਦੇ ਰਹੇ ਸਾਥੀ ਉਠ ਗਏ ਸਾਰੇ ਦਰਬਾਰ ਭਾਈ
ਹਾਤਮ ਬਿਕ੍ਰਮਾਜੀਤ ਮਹਿਮੂਦ ਜਹੇ ਤੇ ਸਕੰਦ੍ਰੋਂ ਬੜੇ ਚਾਤਾਰ ਭਾਈ
ਲਦ ਗਏ ਫੌਰਨ ਯਜੀਦ ਵਰਗੇ ਨੇਕੀ ਬਦੀ ਦੇ ਛਡ ਆਸਾਰ ਭਾਈ
ਰੁਸਤਮ ਜਾਲ,ਸੁਹਰਾਬ ਨ ਰਹੇ ਸਦਾ ਨ ਕਾਰੂੰ ਤੇ ਨ ਅਸਫੰਦ ਯਾਰ ਭਾਈ
ਕਿਦਾ ਕਿਦਾ ਏਥੇ ਪਿਆ ਨਾਮ ਗਿਨਾਂ ਕਈ ਹੋ ਗੁਜਰੇ ਨਾਮਦਾਰ ਭਾਈ
ਸਭ ਕਾਲ ਦੀ ਦਾੜ੍ਹ ਦੇ ਹੇਠ ਆਏ ਮੌਤ ਸਭ ਦੇ ਸਿਰ ਅਸਵਾਰ ਭਾਈ
ਏਸੇ ਤਰਾਂ ਮਹਾਰਾਜਾ ਰਣਜੀਤ ਸਿੰਘ ਵੀ ਹੋ ਗੁਜਰ ਗਿਆ ਬਲੀਭਾਰ ਭਾਈ
ਹੋਯਾ ਵਧ ਸਕੰਦਰੋਂ ਧੰਮੇ ਵਾਲਾ ਜਬਰਦਸਤ ਧਨੀ ਤਲਵਾਰ ਭਾਈ

ਹਾਤਮ ਬਿਕ੍ਰਮਾਜੀਤ ਤੋਂ ਵਧ ਦਾਨੀ ਨਾਮਵਰ ਵਡਾ ਸ਼ਾਨਦਾਰ ਭਾਈ
ਤਵਾਰੀਖਾਂ ਨੇ ਸ਼ੇਰਿ ਪੰਜਾਬ ਲਿਖਯਾ ਨੇਕੀ ਛਡ ਗਿਆ ਯਾਦਗਾਰ ਭਾਈ
ਦੁਨੀਆਂ ਵਿਚ ਹੋਗਿਆ ਕਰਤਾਰਸਿੰਘਾ ਸਿਖ ਕੌਮ ਦਾ ਵਡਾ ਸਰਦਾਰ ਭਾਈ।

ਵਾਕ ਕਵੀ

ਮਹਾਰਾਜਾ ਰਣਜੀਤ ਸਿੰਘ ਬਲੀ ਹੋਯਾ ਕੁਲ ਦੁਨੀਆਂ ਦੇ ਗਵਾਹੀ ਸਮਝੋ
ਨਾਮ ਕੁਲ ਜਹਾਨ ਦੇ ਵਿਚ ਰੌਸ਼ਨ ਸ਼ੋਭਾ ਚਾਰੋਂ ਹੀ ਕੂਟ ਸਮਾਈ ਸਮਝੋ
ਇਕ ਮਿਸਲ ਦੇ ਖਾਸ ਸ੍ਰਦਾਰ ਤੋਂ ਜੀ ਉਚੀ ਕਿਤਨੀ ਪਦਵੀ ਪਾਈ ਸਮਝੋ
ਪੰਜਾਹ ਬਰਸ ਪੰਜਾਬ ਤੇ ਰਾਜ ਕੀਤਾ ਫੇਰੀ ਦੇਸ ਦੇ ਵਿਚ ਦੁਹਾਈ ਸਮਝੋ
ਝੰਡਾ ਫੇਰਿਆ ਕਾਬਲ ਕੰਧਾਰ ਤੋੜੀ ਤੇ ਪਠਾਣਾਂ ਤੋਂ ਤੋਬਾ ਕਰਾਈ ਸਮਝੋ
ਫੇਰ ਵਧਕੇ ਸਾਰਿਆਂ ਬਾਦਸ਼ਾਹਾਂ ਤੋਂ ਸ਼ਾਨ ਵਿਚ ਦਰਬਾਰ ਦਿਖਾਈ ਸਮਝੋ
ਸ਼ੋਭਾ ਇੰਦ੍ਰ ਅਖਾੜੇ ਦੀ ਮਾਤ ਕੀਤੀ ਰੌਣਕ ਇਸਤਰ੍ਹਾਂ ਆਨ ਵਧਾਈ ਸਮਝੋ
ਓਸ ਕਲੇ ਹੀ ਪਰਖ ਪ੍ਰਤਾਪ ਵਾਲੇ ਰਾਜ ਭੋਗਿਆ ਨਾਲ ਦਾਨਾਈ ਸਮਝੋ
ਸਤ ਪਤ ਤੇ ਪੋਤਰੇ ਕਈ ਪਿਛੇ ਰਹੀ ਧਾੜ ਕਬੀਲੇ ਦੀ ਆਹੀ ਸਮਝੋ
ਬਰਸ ਇਕ ਨਾ ਰਾਜ ਸੰਭਾਲ ਸਕੇ ਲੜ ਭਿੜ ਕੇ ਅਲਖ ਮੁਕਾਈ ਸਮਝੋ
ਓਹ ਬਾਦਸ਼ਾਹੀ ਰਲ ਮੂਰਖਾਂ ਨੇ ਵਿਚ ਦਿਨਾਂ ਦੇ ਪੁਟ ਵਗਾਈ ਸਮਝੋ
ਛਾਯਾ ਰੁਖ ਦੀ ਰੁਖ ਦੇ ਨਾਲ ਜਾਂਦੀ ਮਾਯਾ ਮਰਦ ਦੇ ਨਾਲ ਸੁਹਾਈ ਸਮਝੋ
ਬਾਦਸ਼ਾਹੀ ਰਣਜੀਤ ਸਿੰਘ ਨਾਲ ਗਈ ਹੈਸੀ ਨਾਲ ਹੀ ਉਸਦੇ ਆਈ ਸਮਝੋ
ਪਿਛੇ ਨਾਮ ਰਹਿ ਗਿਆ ਕਰਤਾਰ ਸਿੰਘਾ ਹੋਈ ਸਿੰਘਾਂ ਦੀਭੀ ਬਾਦਸ਼ਾਹੀ ਸਮਝੋ

ਤਬਾ

ਅਜ ਹੋਈ ਅਕਾਲ ਦੀ ਬੜੀ ਕ੍ਰਿਪਾ ਲਖ ਲਖ ਮੈਂ ਸ਼ੁਕਰ ਮਨਾਂਵਦਾ ਹਾਂ
ਪੂਰੀ ਹੋ ਗਈ ਅਜ ਦਲੀਲ ਮੇਰੀ ਸਤਿਗੁਰਾਂ ਨੂੰ ਸੀਸ ਨਿਵਾਂਵਦਾ ਹਾਂ
ਸਾਰਾ ਬੀਤਿਆ ਸਿੰਘਾਂ ਦਾ ਹਾਲ ਲਿਖ੍ਯਾ ਹੁਣ ਏਥੇ ਹੀ ਬੰਦ ਕਰਾਂਵਦਾ ਹਾਂ
ਹਿੰਮਤ ਸੀ ਜਿੰਨੀ ਉਨੀ ਲਾ ਛਡੀ ਹੁਣ ਅਗੇ ਨੂੰ ਕਲਮ ਚਲਾਂਵਦਾ ਹਾਂ
ਓੜਕ ਕਰਨ ਨੂੰ ਮੇਰਾ ਨਹੀਂ ਚਿਤ ਚਾਹੁੰਦਾ ਮੇਲੇ ਭਰੇ ਨੂੰ ਛਡਣਾ ਚਾਹਵਦਾ ਹਾਂ
ਹੋਵੇ ਫਤੇ ਕਬੂਲ ਕਰਤਾਰ ਸਿੰਘ ਦੀ ਸਾਰੇ ਖਾਲਸੇ ਤਾਈਂ ਬੁਲਾਂਵਦਾ ਹਾਂ

ਕਵੀ ਦੀ ਬੇਨਤੀ

ਕੀਹ ਜਾਣਦੇ ਅਸੀਂ ਹਾਂ ਹਾਲ ਪੂਰਾ ਸਮਾਂ ਸਾਥੋਂ ਜੋ ਪਹਿਲਾਂ ਵਿਹਾਯਾ ਏ
ਸਚ ਝੂਠ ਦੀ ਕੀਹ ਤਮੀਜ਼ ਸਾਨੂੰ ਓਸ ਵਕਤ ਕੀਹ ਹੋਯਾ ਹਵਾਯਾ ਏ
ਤਵਾਰੀਖਾਂ ਤੋਂ ਅਸਾਂ ਗਵਾਹੀ ਲੈਨੀ ਜ ਪੈਹਲੀਆਂ ਲਿਖ ਰਖਾਯਾ ਏ
ਹੋਰ ਕੁਝ ਨ ਪਾਸ ਸਬੂਤ ਸਾਡੇ ਕੀਹ ਕਿਸੇ ਨੇ ਕਰਮ ਕਮਾਯਾ ਏ
ਜੋ ਸਜਣੇਂ ਪਤਾ ਤਵਾਰੀਖਾਂ ਦਿਤਾ ਕਰ ਅਸਲ ਦੀ ਨਕਲ ਦਖਾਯਾ ਏ
ਵੇਖ ਲਿਖਯਾ ਸਿੰਘਾਂ ਦਾ ਹਾਲ ਸਾਰਾ ਉਤੇ ਪੂਰਨੇ ਪੂਰਨਾ ਪਾਯਾ ਏ
ਵੈਰ, ਪਖ ਦੇ ਨਾਲ ਨਹੀਂ ਕੁਝ ਲਿਖਯਾ, ਲਿਖਯਾ ਸੋ ਜੋ ਨਜ਼ਰੀ ਆਯਾ ਏ
ਚੰਗਾ ਮਾੜਾ ਨ ਲਿਆ ਆਪ ਵਲੋਂ ਸਚੋ ਸਚ ਹੀ ਲਿਖ ਸੁਨਾਯਾ ਏ
ਆਪ ਨਿੰਦਿਆ ਕਿਸੇ ਨੂੰ ਦਿਲ ਤੋਂ ਨ ਝੂਠਾ ਕਿਸੇ ਨੂੰ ਨਹੀਂ ਵਡਿਆਯਾ ਏ
ਐਵੇਂ ਸਿੰਘਾਂ ਨੂੰ ਨਹੀਂ ਵਡਿਆਈ ਦਿਤੀ ਝੂਠਾ ਦੋਸ਼ ਨ ਕਿਸੇ ਨੂੰ ਲਾਯਾ ਏ
ਝੂਠ ਸਚ ਹੈ ਪਹਿਲੀਆਂ ਸਿਰ ਸਾਰਾ ਜਿਥੋਂ ਲੈ ਮਜ਼ਮੂਨ ਬਨਾਯਾ ਏ
ਪਰ ਝੂਠ ਨਹੀਂ ਕੁਝ ਪਰਤੀਤ ਹੁੰਦਾ ਅਜੇ ਸਮਾਂ ਨ ਬਹੁਤ ਵਿਹਾਯਾ ਏ
ਏਹ ਸਾਰੀਆਂ ਹੀ ਗਲਾਂ ਸਚੀਆਂ ਨੇ ਨ *ਮੁਬਾਲਗਾ ਕੋਈ ਉਠਾਯਾ ਏ
ਸਾਰੇ ਜਾਣਦੇ ਤੁਰਕਾਂ ਤੋਂ ਖ਼ਾਲਸੇ ਨੇ ਦੇਸ ਤੇਗ ਦੇ ਜ਼ੋਰ ਛੁਡਾਯਾ ਏ
ਹਾਕਮ ਤੁਰਕ ਤੇ ਸਿੰਘ ਰਿਆਯਾ ਹੈਮਨ ਸਿੰਘਾ ਸ਼ਾਹੀ ਨੂੰ ਮਾਰ ਮੁਕਾਯਾ ਏ
ਬਾਦਸ਼ਾਹੀ ਪੰਜਾਬ ਦੀ ਲਈ ਸਿੰਘਾਂ ਖਾਲਸਈ ਨਿਸ਼ਾਨ ਝੁਲਾਯਾ ਏ
ਨਹੀਂ ਸੀ ਕਿਸੇ ਨ ਮੰਗਿਆਂ ਦੇ ਦਿਤੀ ਨ ਅਹਿਸਾਨ ਕਰ ਮੁਲ ਦਵਾਯਾ ਏ
ਬਹੁਤ ਤੇਗ ਦੇ ਜ਼ੋਰ ਸੀ ਮੁਲਕ ਲਿਆਂ ਬੇਵਕੂਫੀ ਦੇ ਜ਼ੋਰ ਗਵਾਯਾ ਏ
ਹਾਂ ਲਿਖਦਿਆਂ ਕੁਝ ਜੇ ਭੁਲ ਹੋਈ ਯਾ ਸਮਝ ਨੇ ਉਲਟ ਜਤਾਯਾ ਏ
ਯਾ ਰਹਿ ਗਿਆ ਹੈ ਪਰਸਗ ਕੋਈ ਯਾ ਅਗੇ ਪਿਛੇ ਚਾ ਰਲਾਯਾ ਏ
ਯਾ ਨਾਮ, ਤਾਰੀਖ ਕੋਈ ਉਲਟ ਘਤੀ ਯਾ ਹੋਰ ਕਸੂਰ ਰਖਾਯਾ ਏ
ਸੋ ਪੜ੍ਹ ਕੇ ਤੁਸਾਂ ਸੁਧਾਰ ਲੈਨਾ ਮੈਂ ਭੁਲਾ ਹਾਂ ਜੀਵ ਬਤਾਯਾ ਏ
ਯਾ ਦਾਸ ਨੂੰ ਲਿਖਕੇ ਭੇਜ ਦੇਣਾ ਸਿਰ ਮਥੇ ਤੇ ਮੰਨਣਾ ਭਾਯਾ ਏ

*ਥੋੜੀ ਗਲ ਦਾ ਬਹੁਤ ਵਧਾ ਕਰਨਾ

ਅਗੋਂ ਠੀਕ ਕਰ ਲਵਾਂ ਕਰਤਾਰ ਸਿੰਘਾ ਭੁਲਾ ਜੀਵ ਨ ਭੁਲੇ ਖੁਦਾਯਾ ਏ

ਤਥਾ

ਦੋ ਸੌ ਬਰਸ ਦੇ ਵਿਚ ਜੋ ਹਾਲ ਗੁਜ਼ਰੇ ਓਹ ਲਿਖਕੇ ਸਭ ਦਿਖਾਏ ਨੇ ਮੈਂ
ਪਿਛੇ ਸਿੰਘਾਂ ਨੇ ਕਰਨੀਆਂ ਕੀਤੀਆਂ ਜੋ ਤਵਾਰੀਖਾਂ ਤੋਂ ਜੋ ਸੁਣ ਪਾਏ ਨੇ ਮੈਂ
ਓਹ ਵਡਿਆਂ ਦੀ ਯਾਦਗਾਰ ਲਈ ਜਮ੍ਹਾ ਲਿਖਕੇ ਸਭ ਕਰਾਏ ਨੇ ਮੈਂ
ਥੋੜੇ ਪੜੇ ਭਰਾਵਾਂ ਦੇ ਵਾਸਤੇ ਜੀ ਬੈਂਤਾਂ ਵਿਚ ਪਰਸੰਗ ਰਖਾਏ ਨੇ ਮੈਂ
ਮੋਟੀ ਠੇਠ ਪੰਜਾਬੀ ਤੇ ਸੁਧ ਕਵਿਤਾ ਸਿਧੇ ਲੋਕਾਂ ਦੇ ਲਈ ਰਚਾਏ ਨੇ ਮੈਂ
ਬੜੇ ਬੜੇ ਸਾਕੇ ਪੰਥ ਖਾਲਸਾ ਦੇ ਲਿਖ ਮਿਹਨਤਾਂ ਨਾਲ ਮੁਕਾਏ ਨੇ ਮੈਂ
ਚਹੁੰ ਹਿਸਿਆਂ ਦੇ ਵਿਚ ਵੰਡ ਕਰਕੇ ਵਖੋ ਵਖਰ ਕਰ ਛਪਵਾਏ ਨੇ ਮੈਂ
ਨਾਲੇ ਰਖੀਆਂ ਕੀਮਤਾਂ ਥੋੜੀਆਂ ਨੇ ਨਫੇ ਵਾਸਤੇ ਨਹੀਂ ਬਨਾਏ ਨੇ ਮੈਂ
ਏਹੋ ਸ਼ੌਕ ਮੈਨੂੰ ਪੜੇ ਪੰਥ ਲੈਕੇ ਜਿਦੇ ਵਾਸਤੇ ਦੁਖ ਉਠਾਏ ਨੇ ਮੈਂ
ਸਵਾਯਾਰਾਂ ਸੌ ਸਫਾ ਚਹੁੰ ਹਿਸਿਆਂ ਦਾ ਸਾਲ ਲਿਖਦਿਆਂ ਕਈ ਲੰਘਾਏ ਨੇ ਮੈਂ
ਮੇਰੀ ਮਿਹਨਤ ਦੀ ਪੰਥ ਤੂੰ ਦਾਦ ਦੇਵੀਂ ਤੇਰੇ ਵਾਸਤੇ ਗਰੰਥ ਬਨਾਏ ਨੇ ਮੈਂ
ਮੈਨੂੰ ਇਛਿਆ ਹੋਰ ਕੁਝ ਲੈਣ ਦੀ ਨਹੀਂ ਇਹ ਸਚ ਦੇ ਸੁਖਨ ਸੁਨਾਏ ਨੇ ਮੈਂ
ਹਰ ਸਿਖ ਦੇ ਹਥ ਏਹ ਗਰੰਥ ਹੋਵਨ ਫਲ ਮੇਹਨਤੋਂ ਇਹੋ ਹੀ ਚਾਹੇ ਨੇ ਮੈਂ
ਪੂਰੀ ਕਰੀਂ ਮੁਰਾਦ ਕਰਤਾਰ ਸਿੰਘ ਦਾ ਰਬਾ ਪੰਥ ਦੇ ਗੀਤ ਇਹ ਗਾਏ ਨੇ ਮੈਂ

ਤਥਾ

ਜ਼ੋਹਰ ਖਾਲਸਾ ਦਾ ਚੌਥਾ ਇਹ ਹਿਸਾ 'ਰਾਜ ਖਾਲਸਾ' ਖਾਸ ਬਨਾਇਆ ਏ
ਏਹਦੇ ਵਿਚ ਮਹਾਰਾਜੇ ਰਣਜੀਤ ਸਿੰਘ ਦੀ ਬਾਦਸ਼ਾਹੀ ਦਾ ਹਾਲ ਲਖਾਯਾ ਏ
ਜ਼ੋਰ ਤੇਗ ਦੇ ਇਸ ਮਹਾਂਬਲੀ ਨੇ ਜਿਉਂ ਸਾਰਾ ਦੇਸ ਪੰਜਾਬ ਨਿਵਾਇਆ ਏ
ਫਤੇ ਜੰਮੂ ਕਸ਼ਮੀਰ ਮੁਲਤਾਨ ਕਰਕੇ ਝੰਡਾ ਖੈਬਰਾਂ ਵਿਚ ਝੁਲਾਇਆ ਏ
ਹਰੀ ਸਿੰਘ ਸਰਦਾਰ ਦੇ ਕਾਰਨਾਮੇ ਫੋਟੋ ਖਿਚਕੇ ਖੂਬ ਦਖਾਇਆ ਏ
ਧੁਮਾਂ ਵਿਚ ਪਹਾੜ ਦੇ ਪਈਆਂ ਜਿਉਂ ਚਾਉ ਗਾਜ਼ੀਆਂ ਦਾ ਜਿਵੇਂ ਲਾਹਿਆ ਏ
ਜੰਗ ਲਿਖੇ ਸੋਹਣੇ ਵਿਚ ਰੰਗ ਰਤ ਬੀਰ ਰਸ ਨੂੰ ਫਰ ਜਗਾਇਆ ਏ
ਜਿਵੇਂ ਹਾਲ ਮਹਾਰਾਜੇ ਦੇ ਹੋਇਆ ਪਿਛੋਂ ਫੁਟ ਘਰ ਦਾ ਰਾਜ ਗਵਾਇਆ ਏ

ਖੁਦਗਰਜ਼ ਵਜ਼ੀਰਾਂ ਨੇ ਕਠਿਆਂ ਹੋ ਬਾਦਸ਼ਾਹੀ ਦਾ ਬੇੜਾ ਰੁੜ੍ਹਾਇਆ ਏ
ਪਿਛੋਂ ਬੁਰਛਯਾਂ ਨੇ ਜਿਵੇਂ ਪਾਈ ਗਰਦੀ ਸਾਰਾਮਾਰ ਦਰਬਾਰ ਮੁਕਾਇਆ ਏ
ਵਖੋ ਵਖਰੇ ਸਭ ਪਰਸੰਗ ਲਿਖੇ ਗੜ ਬੜ ਨ ਮੂਲ ਰਚਾਇਆ ਏ
ਤੁਸੀਂ ਸਜਨੋਂ ਪੜ੍ਹਕੇ ਕਦਰ ਪਾਵੋ ਮਗਜ਼ ਤੁਸਾਂ ਦੇ ਲਈ ਖਪਾਇਆ ਏ
ਜਿਥੇ ਵੇਖਨੀ ਭੁਲ ਸੁਧਾਰ ਲੈਣੀ ਜੀਵ ਮੁਢੋਂ ਹੀ ਭੁਲਦਾ ਆਇਆ ਏ
ਪੂਰਾ ਸਿਲਸਿਲਾ ਹੋਇਆਕਰਤਾਰਸਿੰਘਾ ਅਜ ਲਖ ਮੈਂ ਸ਼ੁਕਰ ਮਨਾਇਆ ਏ

ਵਾਕ ਕਵੀ

ਦੂਰ ਸਿੰਘਾਂ ਦੀ ਹੋ ਗਈ ਬਾਦਸ਼ਾਹੀ ਇਹ ਕਿਸੇ ਨੂੰ ਮੂਲ ਇਤਬਾਰ ਨਹੀਂ ਸੀ
ਭੂਤੇਬੁਰਛਿਆਂਨੇ ਸ਼ਾਹੀ ਰੋੜ੍ਹਦਿਤੀ ਅਕਲਮੰਦਾਂਦੇ ਰਹੀ ਇਖਤਿਆਰਨਹੀਂ ਸੀ
ਜਦ ਤਕ ਇਤਫਾਕ ਵੇ ਧਰਮ ਰਿਹਾ ਆਈ ਖਾਲਸੇ ਨੂੰ ਕਿਤੋਂ ਹਾਰ ਨਹੀਂ ਸੀ
ਭੂਤ ਮੰਡਲੀ ਜਦੋਂ ਤਿਆਰ ਹੋਈ ਰਹੀ ਧਰਮ ਇਨਸਾਫ ਦੀ ਕਾਰ ਨਹੀਂ ਸੀ
ਰਾਜ ਖੋਟੇ ਵਜ਼ੀਰਾਂ ਦੇ ਹਥ ਆਯਾ ਕੌਮੀ ਜ਼ਰਾਵੀ ਜਿਨ੍ਹਾਂ ਨੂੰਪਿਆਰ ਨਹੀਂ ਸੀ
ਆਪੋਵਿਚ ਪਹਿਲਾਂ ਲੜਭਿੜ ਮਰੇ ਕੋਈ ਰਿਹਾ ਪੁਰਾਣਾ ਸਰਦਾਰ ਨਹੀਂ ਸੀ
ਬੇੜਾ ਖੋਟ ਮਲਾਹਾਂ ਕਰਤਾਰਸਿੰਘਾ ਦਿਤਾ ਰੋੜ੍ਹ ਕੋਈਨੇਕ ਮੁਖਤਾਰ ਨਹੀਂ ਸੀ

ਕਵੀ ਦੀ ਆਸ

ਵਰਤਮਾਨ ਗੰਦੇ ਕਿਸੇ ਦੇਸ ਅੰਦਰ ਲੋਕ ਬਹੁਤ ਹੀ ਸ਼ੋਕ ਰਖਾਉਨ ਭਾਈ
ਧੀਆਂ ਭੈਣਾਂ ਦੇ ਵਿਚ ਬੈਹ ਪੜ੍ਹਨ ਓਹੋ ਜ਼ਰਾ ਚਿਤ ਤੋਂ ਨਹੀਂ ਸ਼ਰਮਾਨ ਭਾਈ
ਸਸੀ ਹੀਰ,ਪ੍ਰਤਾਪੀ ਤੇਗਾਉਨ ਲਛੀ ਚਾਲ ਚਲਨ ਔਲਾਦ ਗਵਾਉਨ ਭਾਈ
ਕਿਸੇ ਇਸ਼ਕ ਮਜਾਜ਼ੀ ਦੇ ਪੜ੍ਹਨ ਸਦਾ ਦਿਲ ਕਰ ਖਰਾਬ ਡੁਲਾਉਨ ਭਾਈ
ਪੜ੍ਹੇ ਧਰਮੀਆਂ ਤੇ ਹਾਲ ਸੂਰਬੀਰਾਂ ਭਲੇ ਲੋਕ ਜੋ ਬੈਠ ਸਮਝਾਉਨ ਭਾਈ
ਕੋਈ ਨਹੀਂ ਗਰੰਥ ਜੋ ਲੈ ਪੜ੍ਹੀਏ ਅਗੋਂ ਆਖ ਓਹ ਲੋਕ ਸੁਨਾਉਨ੍ਹ ਭਾਈ
ਸਾਥੋਂ ਔਖੇ ਗਰੰਥ ਨ ਪੜ੍ਹੇ ਜਾਂਦੇ ਸਮਝ ਸਾਡੀ ਦੇ ਵਿਚ ਨ ਆਉਨ ਭਾਈ
ਏਹੋ ਵੇਖ ਘਾਟਾ ਖਾਧਾ ਜੋਸ਼ ਦਿਲਨੇ ਲਗਾ ਬੈਠ ਦਲੀਲ ਦੁੜਾਉਨ ਭਾਈ
ਗਰੰਥ ਠੇਠ ਪੰਜਾਬੀ ਦੇ ਵਿਚ ਲਿਖਾਂ ਨੇਕ ਰਾਸਤਾ ਜੋ ਚਲਾਉਨ ਭਾਈ
ਹੋਣ ਐਸੇ ਸੁਖਲੇ ਤੇ ਸਵਾਦ ਵਾਲੇ ਕਿਸੇ ਲੋਕਾਂ ਦੇ ਹਥੋਂ ਛੁਡਾਉਨ ਭਾਈ

ਸੂਰਬੀਰ ਬਹਾਦਰਾਂ ਧਰਮੀਆਂ ਦੇ ਲੋਕ ਵਿਚ ਗਲੀਆਂ ਗੀਤ ਗਾਉਨ ਭਾਈ
ਹਠ, ਧਰਮ ਤੇ ਸਿਦਕ, ਭਰੋਸਾ ਸਿਖਨ ਯਾਰਾਂ ਵਿਚ ਬੈਹਜੀਪਰਚਾਉਨ ਭਾਈ
ਥੋੜੇ ਬਹੁਤ ਪੜ੍ਹੇ ਸਭੇ ਸਮਝ ਸਕਣ ਚਿਤ ਪੜ੍ਹਨ ਤੋਂ ਨ ਚਰਾਉਨ ਭਾਈ
ਏਹੋ ਸੋਚ ਕੇ ਸਭ ਇਹ ਗਰੰਥ ਰਚੇ ਲੋਕ ਪੜ੍ਹਕੇ ਫੈਦਾ ਉਠਾਉਨ ਭਾਈ
'ਬਾਬਾ ਬੰਦਾ' ਦੂਜਾ 'ਸਿਦਕਖਾਲਸਾ' ਜੇ 'ਤੇਗ ਖਾਲਸੇ' ਸਣੇਸੁਹਾਉਨ ਭਾਈ
ਚੌਥਾ ਸਮਝ ਲਵੋ 'ਰਾਜਖਾਲਸਾ' ਇਹ ਪੜ੍ਹਨ ਸੁਨਨਜੋਚਿਤ ਲਗਾਉਨ ਭਾਈ
ਸੂਰਬੀਰਤਾ ਧਰਮ ਦਾ ਸਦਕ ਸਿਖਨ ਸਿਖੀ ਸਿਦਕ ਭਰੋਸੇਨੂੰ ਪਾਉਨ ਭਾਈ
ਹਰ ਸਿਖ ਦੇ ਹਥ ਕਰਤਾਰ ਸਿੰਘਾ ਇਹ ਗਰੰਥ ਸਦਾ ਨਿਗਾ ਆਉਨ ਭਾਈ

ਸੰਪੂਰਨ ਹੋਣ ਦੀ ਤਾਰੀਖ

ਦੋ ਜਨਵਰੀ ਤੇ ਵੀਰਵਾਰ ਹੈ ਸੀ ਸੰਨ ਉਨੀ ਸੌ ਤੇਰਾਂ ਪਛਾਨ ਭਾਈ
ਉਨੀ ਸੌ ਉਨੱਤ੍ਰਵਾਂ ਬਿਕ੍ਰਮੀ ਸੀ ਵੀਹ ਦਿਨ ਗਿਆ ਪੋਹ ਜਾਨ ਭਾਈ
ਚਾਰ ਸੌ ਚੁਤਾਲੀਆ ਗੁਰੂ ਨਾਨਕ ਸੀ ਗੁਜਰਦਾ ਰਖ ਸਿਆਨ ਭਾਈ
ਜੌਹਰ ਖਾਲਸੇ ਦਾ ਚੌਥਾ ਇਹ ਹਿਸਾ ਜਿਸ ਦਿਨ ਹੋਯਾ ਪੂਰਾ ਆਨ ਭਾਈ
ਹਾਲ ਸਿੰਘਾਂ ਦੇ ਰਾਜਦਾ ਕੁਲ ਲਿਖਿਆ ਰਾਜ ਖਾਲਸਾ ਨਾਮਸੋ ਠਾਨ ਭਾਈ
ਪੂਰਾ ਸਿਲਸਿਲਾ ਹੋਯਾ ਕਰਤਾਰ ਸਿੰਘਾ ਪੜ੍ਹੇ ਸੁਨੇ ਹੋ ਖੁਸ਼ ਜਹਾਨ ਭਾਈ

ਕਵੀ ਦਾ ਜਨਮ ਅਸਥਾਨ

ਭਲਾ ਜੀਉਂਦਯਾਂ ਕਦੇ ਹੋ ਮੇਲ ਜਾਂਦਾ ਖਾਸ ਸਜਨੋਂ ਪਤਾ ਲਖਾਂਵਦਾ ਹਾਂ
ਮੇਰੇ ਪਿੰਡ ਦਾ ਨਾਉਂ ਕਲਾਸ ਵਾਲਾ ਪਸਰੂਰ ਤਹਿਸੀਲ ਬਤਾਂਵਦਾ ਹਾਂ
ਇਸ ਪਿੰਡ ਅੰਦਰ ਮੇਰਾ ਜਨਮ ਹੋਯਾ ਝਟ ਨੌਕਰੀ ਕਰ ਲੰਘਾਂਵਦਾ ਹਾਂ
ਪਲਟਨ ਨੰਬਰ ਸੰਤਾਲੀ ਜੋ ਸਿਖਾਂ ਦੀਹੈ ਗੁਰਦ੍ਵਾਰੇ ਵਿਚ ਸੇਵ ਕਮਾਂਵਦਾ ਹਾਂ
ਗਵਰਮਿੰਟ ਦਾ ਰਾਜ ਅਟਲ ਰਹੇ ਨਿਮਕ ਖਾਂਵਦਾ ਤੇ ਨੇਕੀ ਚਾਂਹਵਦਾ ਹਾਂ
ਗਾਉਂਦਾ ਪੰਥ ਦੇ ਗੀਤ ਕਰਤਾਰ ਸਿੰਘਾ ਸਿਧੇ ਸਾਦੇ ਗ੍ਰੰਥ ਬਨਾਂਵਦਾ ਹਾਂ

ਵਾਕ ਕਵੀ

ਦੋਹਿਰਾ—ਗ੍ਰੰਥ ਚਾਰੇ ਏਹ ਬਣ ਗਏ ਹੋਏ ਪ੍ਰਚਲਤ ਜਹਾਨ ॥
ਮੇਰੇ ਤੇ ਕਰਤਾਰ ਸਿੰਘਾ ਮੇਹਰ ਕਰੀ ਭਗਵਾਨ ॥

ਧਾਰੀ ਲੰਬੀ ਆਸ ਸੀ ਬਾਹਰ ਤਾਕਤੋਂ ਮੈਂ।
ਪੂਰੀ ਕੀਤੀ ਕ੍ਰਿਪਾ ਕਰ ਸੋ ਹੇ ਵਾਹਿਗੁਰੂ! ਤੈਂ॥

ਦੋਹਿਰਾ— ਹਾਲ ਪੁਰਾਤਨ ਪੰਥ ਦੇ ਚਾਰ ਰਚੇ ਗ੍ਰੰਥ।
ਕੀਤੇ ਅਰਪਨ ਤੁਧ ਦੇ ਗੁਰੂ ਖਾਲਸਾ ਪੰਥ।
ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਫਤੇ ਕਬੂਲ।
ਸੋਧ ਲੈਣੀ ਕਰਤ੍ਾਰ ਸਿੰਘਾ ਜਿਥੇ ਦੇਖੋ ਭੂਲ॥

ਦਸਖਤ—ਕਰਤਾਰ ਸਿੰਘ ਗਿਆਨੀ ਕਲਾਸਵਾਲੀਏ

ਗ੍ਰੰਥੀ ਪਲਟਨ ਨੰ: ੪੭ ਸਿਖ

O

ਅਸਲੀ ਪੁਸਤਕ ਦੀ ਪਛਾਣ ਲਈ ਇਹ ਦੋਵੇਂ ਫੋਟੋ ਵੇਖੋ, ਜਿਸ ਉਪਰ ਇਹ ਦੋਵੇਂ ਫੋਟੋ ਨਾਂ ਹੋਣ ਉਸ ਨੂੰ ਨਕਲੀ ਸਮਝੋ ਤੇ ਹਰਗਿਜ਼ ਨਾ ਖਰੀਦੋ।

ਫੋਟੋ ਭਾਈ ਲੱਧਾ ਸਿੰਘ ਜੀ ਪੁਸਤਕਾਂ ਵਾਲੇ



# ਖਬਰਦਾਰ ਧੋਖੇ ਤੋਂ ਬਚੋ॥

ਗਿ: ਕਰਤਾਰ ਸਿੰਘ ਕਲਾਸਵਾਲੀਏ
ਗ੍ਰੰਥੀ ੪੭ ਸਿੱਖ
-: ਰਚਿਤ :-

ਪ੍ਰਸਿਧ ਪੁਸਤਕਾਂ ਦੇ ਹੱਕ ਕਾਪੀ ਰਾਈਟ ਹਮੇਸ਼ਾਂ ਲਈਂ ਨੇ ਬਏ ਨਾਮਾ ਰਜਿਸਟਰੀ ਕਰਵਾ ਲਏ ਹੋਏ ਹਨ। ਸੋ ਅਸਲੀ ਪੁਸਤਕ ਦੀ ਪਛਾਣ ਲਈ ਇਹ ਦੋਵੇਂ ਫੋਟੋ ਗਯਾਨੀ ਕਰਤਾਰ ਸਿੰਘ ਜੀ ਕਲਾਸਵਾਲੀਏ ਤੇ ਸ: ਲੱਧਾ ਸਿੰਘ ਜੀ ਦੇ ਵੇਖ ਕੇ ਤੇ ਨਾਮ ਪੜ੍ਹ ਕੇ ਖ੍ਰੀਦ ਕਰੋ ਤੇ ਨਕਲਾਂ ਦੇ ਧੋਖੇ ਤੋਂ ਬਚੋ।

ਪੁਸਤਕਾਂ ਮੰਗਵਾਉਣ ਦਾ ਪਤਾ :-

**ਭਾ: ਚਤਰ ਸਿੰਘ ਜੀਵਨ ਸਿੰਘ**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਫੋਟੋ ਕਵੀਸ਼ਰ
ਭਾਈ ਕਰਤਾਰ ਸਿੰਘ ਜੀ ਗਿਆਨੀ
ਕਲਾਸਵਾਲੀਏ, ਗ੍ਰੰਥੀ ੪੭ ਸਿੱਖ



ਗਿਆਨੀ ਜੀ ਦੀ ਕੋਈ ਭੀ ਰਚਿਤ ਪੁਸਤਕ ਖ਼੍ਰੀਦਨ ਵੇਲੇ ਗਿਆਨੀ ਜੀ ਦੀ ਇਹ ਤਸਵੀਰ ਤੇ ਭਾਈ ਲੱਧਾ ਸਿੰਘ ਜੀ ਦਾ ਫੋਟੋ ਦੋਵੇਂ ਵੇਖ ਕੇ ਤੇ ਨਾਮ ਪੜ੍ਹ ਕੇ ਖਰੀਦ ਕਰੋ।

# ਰਾਜ ਖ਼ਾਲਸਾ

ਭਾਈ ਕਰਤਾਰ ਸਿੰਘ ਜੀ ਗਿਆਨੀ ਕਲਾਸ ਵਾਲੀਏ

ਗੁੰਥੀ ੪੧ ਸਿੱਖ

